# ਅਗੰਮ ਅਗੋਚਰ ਦਾ ਮਾਰਗ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

# ਅਗੰਮ ਅਗੋਚਰ ਦਾ ਮਾਰਗ

ਇਸ ਸੰਸਾਰ ਦੀ ਰਚਨਾ ਬਾਰੇ ਅਨੇਕਾਂ ਕਿਸਮਾਂ ਦੇ ਵਿਚਾਰ ਹਨ। ਪ੍ਰਕਿਤੀ ਦੀ ਖੋਜ ਕਰਨ ਵਾਲੇ ਵਿਗਿਆਨੀ ਇਸ ਦਾ ਕੋਈ ਸਹੀ ਵਿਸ਼ਲੇਸ਼ਣ ਨਹੀਂ ਕਰ ਸਕੇ ਕਿ ਸੰਸਾਰ ਕਿਸ ਤਰ੍ਹਾਂ ਹੋਂਦ ਵਿਚ ਆ ਗਿਆ। ਉਹ ਜੜ੍ਹ ਤੱਤਾਂ ਦੇ **chemical action,** (ਰਸਾਇਣਕ ਕਿਰਿਆਵਾਂ) **atomic** (ਪ੍ਰਮਾਣੂ) ਸ਼ਕਤੀਆਂ, ਇਲੈਕਟਰਾਨਿਕਸ ਦੇ ਹੇਰ ਫੇਰ ਉਨ੍ਹਾਂ ਦਾ ਸੰਜੋਗ ਤੇ ਵਿਜੋਗ ਇਸ ਸੰਸਾਰ ਵਿਚ ਅਨੇਕ ਕਿਸਮ ਦੇ ਸਰੀਰਾਂ ਦੇ ਉਪਜਣ ਦਾ ਕਾਰਨ ਦਸਦੇ ਹਨ। ਪਰ ਜਦੋਂ ਅਸੀਂ ਵਿਚਾਰ ਕਰਦੇ ਹਾਂ ਤਾਂ ਜੜ੍ਹ ਤਾਂ ਜੜ੍ਹ ਹੀ ਹੈ, ਜੜ੍ਹ ਵਿਚ ਕੋਈ ਵਿਉਂਤਬੰਦੀ ਨਹੀਂ ਅਤੇ ਨਾ ਹੀ ਕੋਈ ਚੇਤਨਤਾ ਹੈ, ਉਨ੍ਹਾਂ ਵਿਚ ਕੋਈ ਸੂਝ ਪੈਦਾ ਨਹੀਂ ਹੋ ਸਕਦੀ। ਪ੍ਰਕ੍ਰਿਤੀ ਵਿਚ ਸੁਖ ਦਾ ਨਾਮ ਨਿਸ਼ਾਨ ਨਹੀਂ ਹੁੰਦਾ। ਵੱਖਰੇ-ਵੱਖਰੇ ਪ੍ਰਾਕ੍ਰਿਤਕ ਤੱਤ ਸੂਖਮ ਤੇ ਸਥੂਲ, ਅਨੇਕ ਵਿਸ਼ੇ, ਵਾਸ਼ਨਾਵਾਂ; ਇਹ ਚੇਤਨ ਤੋਂ ਬਗੈਰ ਹੋਂਦ ਵਿਚ ਨਹੀਂ ਆ ਸਕਦੀਆਂ। ਇਹੀ ਕਾਰਨ ਹੈ ਕਿ ਭੌਤਿਕ ਵਿਗਿਆਨੀ, ਸੰਸਾਰ ਦੀ ਉਪਜ ਦਾ ਨਾਂ ਹੀ ਕੋਈ ਸਮਾਂ ਦੱਸ ਸਕਦੇ ਹਨ, ਨਾ ਹੀ ਕੋਈ ਕਾਰਨ ਦੱਸ ਸਕਦੇ ਹਨ। ਭੌਤਿਕ ਵਿਗਿਆਨੀਆਂ ਸਾਮ੍ਹਣੇ ਬਹੁਤ ਹੀ ਕਠਿਨ ਔਕੜ ਹੈ ਕਿ ਉਹ ਸਰਬ ਕਲਾ ਸਮਰੱਥ ਸਤਿ ਚਿਤ ਅਨੰਦ, ਸਮੂੰਹ ਸ਼ਕਤੀਆਂ ਦੇ ਮਾਲਕ ਪੂਰਨ ਗਿਆਨ, ਮਹਾਂ ਸ਼ਾਂਤ, ਚੇਤਨ ਤੱਤਵ ਤੇ ਵਿਸ਼ਵਾਸ਼ ਨਹੀਂ ਲਿਆਉਂਦੇ। ਚੇਤਨ ਤੱਤ੍ਵ ਜਿਸ ਦਾ ਕੋਈ ਨਾਮ ਨਹੀਂ ਹੈ ਪਰ ਪਿਆਰ ਵਾਲੇ ਬੰਦਿਆਂ ਨੇ ਉਸਨੂੰ ਅਨੇਕਾਂ ਨਾਮਾਂ ਨਾਲ ਪੁਕਾਰਿਆ ਹੈ, ਕੋਈ ਉਸਨੂੰ ਰਾਮ ਕਹਿੰਦਾ ਹੈ, ਕੋਈ ਰਹੀਮ ਕਹਿੰਦਾ ਹੈ, ਕੋਈ ਬਿਸ਼ੰਭਰ ਕਹਿੰਦਾ ਹੈ, ਕੋਈ ਕਰੀਮ ਕਹਿੰਦਾ ਹੈ, ਕੋਈ ਅੱਲਾ ਕਹਿੰਦਾ ਹੈ, ਕੋਈ ਰਾਮ, ਪ੍ਰਭੂ, ਨਰਾਇਣ, ਗੋਬਿੰਦ, ਸਹੰਸਰ ਨਾਮਾਂ ਨਾਲ ਪੁਕਾਰਦਾ ਹੈ, ਪਵਿੱਤਰ ਕੁਰਾਨ ਸ਼ਰੀਫ ਜੀ ਵਿਚ ਅੱਲਾ ਤਾਲਾ ਦੇ ਸੌ ਦੇ ਕਰੀਬ ਨਾਮ ਲਿਖੇ ਹਨ। ਰਿਸ਼ੀਆਂ-ਮੁਨੀਆਂ ਨੇ ਉਸ ਦੇ ਹਜ਼ਾਰਾਂ ਹੀ ਨਾਮ ਕਥਨ ਕੀਤੇ ਹਨ। ਜਿਹੋ ਜਿਹਾ ਕਿਸੇ ਦੇ ਅਨੁਭਵ ਵਿਚ ਹੋਇਆ ਉਸ ਗੁਣ ਨੂੰ ਅਨੁਭਵ ਕਰਕੇ ਉਸ ਦਾ ਨਵਾਂ ਨਾਮ ਹੋਂਦ ਵਿਚ ਆਇਆ, ਪਰ ਉਸ ਦਾ ਇਕੋ ਇਕ ਨਾਮ 'ਸਤਿ' ਹੈ, **being** ਹੈ, ਕੋਈ **God** ਕਹੋ, ਕੋਈ ਅੱਲਾ ਕਹੋ, ਕੋਈ ਰਾਮ ਕਹੋ ਜਾਂ ਕੋਈ ਕਿਸੇ ਹੋਰ ਨਾਮ ਨਾਲ ਸੰਬੋਧਨ ਕਰੋ, ਉਹ ਇਕੋ ਪ੍ਰਮ ਤੱਤ ਸਤਿ, ਚਿਤ, ਅਨੰਦ ਹੈ। ਗੁਰੂ ਮਹਾਰਾਜ ਜੀ ਨੇ ਇਸ ਪ੍ਰਮ ਤੱਤ ਦੀ ਹੋਂਦ ਦੀ ਸਾਕਾਰਤਾ ਅਨੁਭਵ ਕਰਕੇ ੧ਓ ਕਿਹਾ ਜਿਸਨੂੰ ਸੰਬੋਧਨ ਕਰਕੇ ਸਤਿਨਾਮ ਉਚਾਰਿਆ। ਉਸ ਦਾ ਸੁਭਾਅ ਅਕਰਤਾ ਨਹੀਂ ਹੈ, ਉਹ ਕਰਤਾ ਹੈ। ਸ੍ਰਿਸ਼ਟੀ ਦੀ ਹੋਂਦ ਉਸ ਦੀ ਪ੍ਰਮ ਰਜ਼ਾ ਵਿਚ ਸਾਕਾਰ ਹੁੰਦੀ ਹੈ। ਉਹ ਪੁਰਖ ਹੈ ਉਹ ਆਪਣੀ ਸ੍ਰਿਸ਼ਟੀ ਤੋਂ ਅਲੱਗ ਕਿਸੇ ਤੀਜੇ, ਸੱਤਵੇਂ, ਚੌਦਵੇਂ ਅਸਮਾਨ ਵਿਚ ਆਸਣ ਲਾ ਕੇ ਨਹੀਂ ਬੈਠਾ, ਉਹ ਘਟਿ-ਘਟਿ ਵਿਚ ਵਿਆਪਕ ਹੈ। ਹਰ ਜੜ੍ਹ, ਚੇਤਨ, ਹੋਂਦ ਵਿਚ ਉਹ ਸੰਮਿਲਤ ਹੈ, ਮੌਜੂਦ ਹੈ। ਉਸਨੂੰ ਪੁਰਖ ਕਿਹਾ ਹੈ, ਉਹ ਹਰ ਘਟ ਦੇ ਵਿਚ ਰਮਣ ਕਰਦਾ ਹੋਇਆ ਪੂਰੀ ਤਰ੍ਹਾਂ ਨਿਰਲੇਪ ਹੈ ਜਿਵੇਂ ਅਕਾਸ਼ ਸਭਨਾਂ ਥਾਵਾਂ ਉਪਰ ਪ੍ਰੀਪੂਰਨ ਹੈ। ਅੱਗ ਉਸਨੂੰ ਗਰਮ ਨਹੀਂ ਕਰ ਸਕਦੀ। ਅੱਗ ਦੇ ਸਪਰਸ਼ ਨਾਲ ਜੇ ਗਰਮ ਹੁੰਦਾ ਹੈ ਤਾਂ ਹਵਾ ਹੁੰਦੀ ਹੈ, ਪਾਣੀ ਅਤੇ ਮਿੱਟੀ

ਹੋ ਸਕਦੀ ਹੈ। ਪਰ ਅਕਾਸ਼ ਉਪਰ ਕੋਈ ਅਸਰ ਨਹੀਂ ਹੁੰਦਾ। ਇਸ ਤਰ੍ਹਾਂ ਦੁਨੀਆਂ ਦਾ 'ਆਦਿ ਸਚੁ' ਨਿਰਲੇਪ ਹੈ ਪਰ ਹਰ ਘਟ ਵਿਚ ਵਿਆਪਕ ਹੈ।

ਸਮਾਂ ਬਹੁਤ ਵੱਡੀ ਪ੍ਰਬਲ ਸ਼ਕਤੀ ਹੈ, ਇਹ ਜਦੋਂ ਤੋਂ ਹੋਂਦ ਵਿਚ ਆਇਆ ਹੈ ਆਪਣੀ ਚਾਲੇ ਚਲਦਾ ਹੀ ਰਹਿੰਦਾ ਹੈ। ਪ੍ਰਕ੍ਰਿਤੀ ਵਿਚੋਂ ਉਪਜੇ ਜਿੰਨੇ ਵੀ ਪ੍ਰਕ੍ਰਿਤਕ ਰੂਪ ਹਨ ਭਾਵੇਂ ਉਹ ਮਨੁੱਖ ਦਾ ਸਰੀਰ ਹੈ, ਜਾਂ ਕੋਈ ਜੜ੍ਹ ਮਕਾਨ ਹੈ, ਜਾਂ ਕੋਈ ਸਟੀਲ ਦਾ ਬਣਿਆ ਹੋਇਆ ਸਤੰਭ ਹੈ, ਚਾਹੇ ਅਸਾਡੀ ਧਰਤੀ ਹੀ ਹੈ, ਸਮੁੰਦਰ ਹੀ ਹੈ; ਇਹ ਸਭ ਚੀਜ਼ਾਂ ਗਤੀਸ਼ੀਲ ਹਨ। ਇਕ ਛਿਨ ਦੇ ਕ੍ਰੋੜਵੇਂ-ਕ੍ਰੋੜਵੇਂ ਹਿੱਸੇ ਵਿਚ ਇਸ ਦਾ ਪ੍ਰੀਵਰਤਨ ਹੁੰਦਾ ਰਹਿੰਦਾ ਹੈ। ਸਿਆਣਿਆਂ ਨੇ ਸਮੇਂ ਦੀ ਸੂਖਮਤਾ ਦੱਸਣ ਲਈ ਨਿਮਖ ਤੇ ਪਲ, ਸੈਕਿੰਡ, ਮਿੰਟ, ਘੜੀਆਂ, ਪਹਿਰ, ਦਿਨ, ਹਫਤੇ, ਮਹੀਨੇ, ਸਾਲ, ਸਦੀਆਂ, ਕਲਪ ਥਾਪੇ ਹਨ। ਜੋ ਵੀ ਚੀਜ਼ ਪੈਦਾ ਹੋਈ ਉਸ ਉਪਰ ਸਮੇਂ ਦੀ ਪ੍ਰੀਵਰਤਨ ਸ਼ਕਤੀ ਉਸੇ ਸਮੇਂ ਹਾਵੀ ਹੋ ਜਾਂਦੀ ਹੈ ਅਤੇ ਇਹ ਛਿਨ-ਛਿਨ ਪ੍ਰੀਵਰਤਨਸ਼ੀਲ ਕ੍ਰਿਆ ਕਰਦਾ ਰਹਿੰਦਾ ਹੈ। ਦੁਨੀਆਂ ਉਤੇ ਬਹੁਤ ਵੱਡੀਆਂ-ਵੱਡੀਆਂ ਹਸਤੀਆਂ ਆਈਆਂ, ਬਹੁਤ ਮਜ਼ਬੂਤ ਕਿਲੇ ਕੋਟ ਬਣੇ ਪਰ ਸਮੇਂ ਨੇ ਆਪਣੀ ਲਪੇਟ ਵਿਚ ਇਨ੍ਹਾਂ ਨੂੰ ਲੈ ਕੇ ਇਨ੍ਹਾਂ ਦੇ ਨਾਮ ਨਿਸ਼ਾਨ ਹੀ ਮਿਟਾ ਦਿਤੇ ਅਤੇ ਮਿਟਾਉਂਦਾ ਚਲਿਆ ਜਾ ਰਿਹਾ ਹੈ। ਇਸ ਕਰਕੇ ਇਹ ਪ੍ਰਕ੍ਰਿਤਕ ਵਸਤੂਆਂ ਸਦੀਵੀ ਨਹੀਂ ਹੋਇਆ ਕਰਦੀਆਂ, ਇਹ ਛਿਨਭੰਗਰ ਹਨ ਹਰ ਛਿਨ ਬਦਲਾਵ ਵਿਚ ਆਉਣ ਵਾਲੀਆਂ ਹਨ। ਇਸੇ ਕਰਕੇ ਇਸਨੂੰ ਸਤਿ ਦੇ ਵਿਪਰੀਤ ਅਸੱਤਿ ਕਿਹਾ ਜਾਂਦਾ ਹੈ। ਸਤਿ ਵਸਤੂ ਇਥੇ ਕੇਵਲ ਹਸਤੀ ਹੈ ਜਿਸਨੂੰ ਵਾਹਿਗੁਰੂ, ਅੱਲਾ, ਰਾਮ ਕਿਹਾ ਜਾਂਦਾ ਹੈ। ਇਸ ਪ੍ਰਮ ਤੱਤ ਸਤਿ ਨੂੰ ਕਿਸੇ ਕਿਸਮ ਦਾ ਵੀ ਡਰ ਨਹੀਂ ਹੈ ਕਿਉਂਕਿ ਇਹ ਅਬਿਨਾਸ਼ੀ ਚੇਤਨ ਤੱਤ ਹੈ, ਨਾ ਹੀ ਇਸਨੂੰ ਕਿਸੇ ਨਾਲ ਵੈਰ ਹੈ, ਇਹ ਕਾਲ ਨੂੰ ਪੈਦਾ ਕਰਨ ਵਾਲੀ ਅਕਾਲ ਸ਼ਕਤੀ ਹੈ। ਹੋਂਦ ਵਾਲੀ ਹੈ, ਇਸ ਦੀ ਕਦੇ ਵੀ ਅਣਹੋਂਦ ਨਹੀਂ ਹੁੰਦੀ। ਪ੍ਰਕ੍ਰਿਤੀ ਦਾ ਕੋਈ ਵਜੂਦ ਵੀ ਨਹੀਂ ਰਹਿੰਦਾ।

ਪ੍ਰਕ੍ਰਿਤਕ ਵਿਗਿਆਨੀ ਬੜੀ ਦੁਬਿਧਾ ਵਿਚ ਹਨ। ਉਹ ਜਦੋਂ ਅਨੁਮਾਨ ਲਾਉਂਦੇ ਹਨ ਕਿ ਜਦੋਂ **matter compress** ਹੋ ਜਾਂਦਾ ਹੈ ਤਾਂ ਕਿੰਨਾ ਕੁ ਸੂਖਸ਼ਮ ਹੋ ਜਾਂਦਾ ਹੈ। ਜਦੋਂ ਇਸ ਦੇ ਬਾਰੇ ਆਪਣੀ ਕਲਮ ਚੁਕ ਕੇ ਲਿਖਣ ਲਗਦੇ ਹਨ ਤਾਂ ਇਹ **infinity** ਵਿਚ ਪੁਜ ਕੇ ਮਜ਼ਬੂਰ ਹੋ ਜਾਂਦੇ ਹਨ ਕਿ ਕੀ ਲਿਖਿਆ ਜਾਵੇ? ਉਹ ਇਹ ਨਹੀਂ ਜਾਣਦੇ ਕਿ ਪ੍ਰਕ੍ਰਿਤੀ ਦਾ ਆਦਿ ਕੀ ਹੈ, ਇਸ ਦੀ ਉਪਜ ਕਿਥੋਂ ਹੁੰਦੀ ਹੈ ਅਤੇ ਇਸਨੂੰ ਅਨਾਦੀ ਮੰਨਦੇ ਹਨ ਪਰ ਇਹ ਨਹੀਂ ਦਸ ਸਕਦੇ ਕਿ **matter** ਦੀ ਪਹਿਲੀ ਹਾਲਤ ਕੀ ਸੀ। **infinity** (ਬੇਅੰਤਤਾਈ) ਵਿਚੋਂ ਕੋਈ ਭੇਦ ਲੱਭਣਾ ਆਦਮੀ ਦੀ ਸੂਝ ਤੋਂ ਬਾਹਰ ਹੈ। ਇਸੇ ਕਰਕੇ ਪ੍ਰਕ੍ਰਿਤਕ ਵਿਗਿਆਨੀ ਆਖਰੀ ਹੱਦ ਤੇ ਪਹੁੰਚ ਕੇ **helpless** (ਬੇਵਸ) ਹੋ ਜਾਂਦੇ ਹਨ। ਪਰ ਅੰਤਰ ਆਤਮੇ ਖੋਜ ਕਰਨ ਵਾਲਿਆਂ ਨੂੰ ਇਹ ਸਾਰਾ ਪਸਾਰਾ ਪ੍ਰਮ ਚੇਤਨ ਦੇ ਸ਼ਬਦ ਦਾ ਸਾਕਾਰ ਰੂਪ ਹੈ। ਵਾਹਿਗੁਰੂ ਜੀ ਨੂੰ ਜਾਣਿਆ ਨਹੀਂ ਜਾ ਸਕਦਾ ਕਿਉਂਕਿ ਉਹ ਕਿਸੇ

ਜੰਤ੍ਰ ਜਾਂ ਤੰਤ੍ਰ ਜਾਂ ਮੰਤ੍ਰ ਦਾ ਵਿਸ਼ਾ ਨਹੀਂ ਹੈ। ਕੋਈ **scientific** (ਵਿਗਿਆਨਕ) ਜੰਤ੍ਰ ਉਸ ਬਾਰੇ ਕੁਝ ਵੀ ਨਹੀਂ ਜਾਣ ਸਕਦਾ। ਆਦਮੀ ਦੀ ਬੁੱਧੀ ਸੀਮਤ ਹੈ, ਉਹ ਸੀਮਤ ਹੱਦਾਂ ਪਾਰ ਕਰਕੇ ਅਸੀਮ ਵਿਚ ਨਹੀਂ ਪਹੁੰਚ ਸਕਦੀ। ਉਹ ਅਗੰਮ ਅਗੋਚਰ ਹੈ, ਪਾਰਬ੍ਰਹਮ ਹੈ ਇਸ ਕਰਕੇ ਇਹ ਦਿਮਾਗ ਵਿਚ **chemical** (ਰਸਾਇਣਕ ਤੱਤਾਂ ਦੇ ਸੁਮੇਲ ਨਾਲ ਅਤੇ ਚੁੰਬਕ ਤੇ ਬਿਜਲਈ ਲਹਿਰਾਂ ਤੋਂ ਉਪਜੀ ਬੁੱਧੀ, ਆਤਮਾ ਨੂੰ ਨਹੀਂ ਜਾਣ ਸਕਦੀ। ਪਰ ਆਦਮੀ ਦੇ ਅੰਦਰ ਪ੍ਰਮੇਸ਼ਰ ਨੇ ਬਹੁਤ ਕੁਝ ਗੁਪਤ ਰੱਖਿਆ ਹੋਇਆ ਹੈ।

ਜਦੋਂ ਪ੍ਰਭੂ ਪਿਆਰੇ ਆਪਣੇ ਪ੍ਰੀਤਮ ਦੇ ਦਰਸ਼ਨ ਕਰਨ ਲਈ ਬਿਲਪ ਕਰਦੇ ਹਨ, ਸਾਧੂਆਂ ਦੀ ਸੇਵਾ ਕਰਦੇ ਹਨ ਅਤੇ ਅੰਦਰਲੀ ਖੋਜ ਦੇ ਗੁਪਤ ਭੇਦ ਹਾਸਲ ਕਰਕੇ ਚੜ੍ਹਾਈ ਕਰਦੇ ਹਨ ਤਾਂ ਇਨ੍ਹਾਂ ਦੀ ਮਾਇਆਵੀ ਬੁਧੀ ਬਦਲ ਕੇ ਸਿੱਧ ਹੋ ਜਾਂਦੀ ਹੈ ਕਿਉਂਕਿ ਅਭਿਆਸ ਕਰਨ ਵਾਲਿਆਂ ਦੀ ਬੁੱਧੀ ਜੋ ਦ੍ਰਿਸ਼ਟਮਾਨ ਨੂੰ ਜਾਣਦੀ ਹੈ ਜਦੋਂ ਅਤਿ ਸੂਖਸ਼ਮ ਖੋਜ ਵਿਚ ਇਸ ਸਰੀਰ ਵਿਚ ਹੀ ਗਹਿਰੀ ਜਾਂਦੀ ਹੈ, ਅਤਿ ਡੂੰਘਿਆਈ ਤੇ ਪੁੱਜ ਕੇ ਪਹਿਲਾਂ ਇਸਨੂੰ ਦੇਵਤਿਆਂ ਦੀ ਬੁੱਧੀ ਪ੍ਰਾਪਤ ਹੁੰਦੀ ਹੈ, ਫੇਰ ਆਤਮ ਵਿਸ਼ਾਇਣੀ ਬੁੱਧੀ ਪ੍ਰਾਪਤ ਹੋ ਜਾਂਦੀ ਹੈ, ਉਹ ਆਤਮ ਵਿਸ਼ੈਣੀ ਬੁੱਧੀ ਜਿਸ ਨੂੰ ਦਿਬ ਬੁੱਧੀ ਵੀ ਆਖਿਆ ਜਾ ਸਕਦਾ ਹੈ ਉਹ ਪ੍ਰਮ ਤੱਤ ਦੀ ਸੂਖਮਤਾ ਦਾ ਪ੍ਰਤੱਖ ਅਨੁਭਵ ਕਰਦੀ ਹੈ, ਉਨ੍ਹਾਂ ਨੂੰ ਆਤਮ ਸ਼ਾਖਸ਼ਾਤਕਾਰ ਹੋ ਜਾਂਦਾ ਹੈ। ਅਨਾਤਮ ਦੀ ਪੂਰੀ ਤਰ੍ਹਾਂ ਨਾਲ ਸੋਝੀ ਹੋ ਜਾਂਦੀ ਹੈ ਅਤੇ ਉਹ ਅਨਾਤਮ, ਜੜ੍ਹ ਦੇ ਕਣ-ਕਣ ਵਿਚ ਜਦੋਂ ਗਹਿਰਾ ਜਾਂਦਾ ਹੈ ਤਾਂ ਉਹ ਪ੍ਰਮ ਚੇਤਨ ਤੱਤ ਹੀ ਪੂਰੀ ਤਰ੍ਹਾਂ ਨਾਲ ਰਮਿਆ ਦੇਖਦਾ ਹੈ ਅਤੇ ਉਹ ਇਸ ਸਿੱਟੇ ਤੇ ਪੁੱਜ ਜਾਂਦਾ ਹੈ ਕਿ ਦ੍ਰਿਸ਼ਟਮਾਨ ਅਤੇ ਅਦ੍ਰਿਸ਼ ਇਕ ਦੂਜੇ ਨਾਲ ਘੁਲੇ ਮਿਲੇ ਹਨ। ਇਹ ਇਕ ਭੁਲੇਖਾ ਹੀ ਹੈ; ਨਾ ਹੀ ਇਥੇ ਕੋਈ ਚੀਜ਼ ਅਨਾਤਮ ਹੈ, ਜੇ ਹੈ ਤਾਂ ਕੇਵਲ ਇਕੋ-ਇਕ ਤੱਤ ਸਤਿ, ਚਿਤ, ਅਨੰਦ ਵਾਹਿਗੁਰੂ ਜੀ ਹੈ। ਉਹ ਆਪ ਹੀ ਇਕ ਤੋਂ ਅਨੇਕ ਰੂਪ ਹੋ ਕੇ ਆਪਣੀ ਮੌਜ ਨਾਲ ਆਤਮ ਅਨਾਤਮ ਹੋ ਕੇ ਖੇਲ੍ਹ ਰਿਹਾ ਹੈ। ਜਿਸ ਤਰ੍ਹਾਂ ਸਾਗਰ ਦੀਆਂ ਲਹਿਰਾਂ ਉਠਦੀਆਂ ਹਨ ਅਤੇ ਉਸੇ ਵਿਚ ਹੀ ਸਮਾਅ ਜਾਂਦੀਆਂ ਹਨ ਇਸੇ ਤਰ੍ਹਾਂ ਨਾਲ ਸਾਰਾ ਦ੍ਰਿਸ਼ਟਮਾਨ ਪ੍ਰਭੂ ਵਿਚੋਂ ਹੀ ਉਸ ਦੀ ਮੌਜ ਨਾਲ ਸਾਕਾਰ ਰੂਪ ਧਾਰਦਾ ਹੈ। ਸਮਾਂ (ਕਾਲ) ਆਪਣਾ ਕੰਮ ਕਰਦਾ ਹੈ ਬਾਕੀ ਸਾਰੀਆਂ ਸ਼ਕਤੀਆਂ ਆਪਣੇ-ਆਪਣੇ, ਹੁਕਮ ਵਿਚ ਬੰਨ੍ਹੀਆਂ ਹੋਈਆਂ ਫਰਜ਼ ਨਿਭਾਉਂਦੀਆਂ ਹਨ। ਪ੍ਰਕ੍ਰਿਤੀ ਦੇ ਨਿਯਮ ਅਟੱਲ ਹਨ। ਅੱਗ ਨੇ ਜਾਲਣਾ ਹੀ ਹੈ, ਪਾਣੀ ਨੇ ਗਿੱਲਾ ਕਰਨਾ ਤੇ ਡੋਬਣਾ ਹੀ ਹੈ। ਹਵਾ ਨੇ ਸਪਰਸ਼ ਕਰਨਾ ਹੈ। ਇਹ ਸੁਭਾਅ ਬਿਲਕੁਲ ਅਟੱਲ ਨਹੀਂ ਹੈ ਇਸ ਤੋਂ ਉਪਰ ਇਕ ਬਹੁਤ ਵੱਡੀ ਸ਼ਕਤੀ ਹੈ ਜੋ ਪ੍ਰਕ੍ਰਿਤਕ ਤੱਤਾਂ ਦੇ ਸੁਭਾਅ ਨੂੰ **veto** ਕਰ ਦਿੰਦੀ ਹੈ। ਪ੍ਰਹਿਲਾਦ ਨੂੰ ਅੱਗ ਵਿਚ ਬਿਠਾਇਆ ਗਿਆ ਪਰ ਅੱਗ ਜਾਲ ਨਾ ਸਕੀ; ਪਾਣੀ ਵਿਚ ਡੁਬੋਇਆ ਗਿਆ, ਡੁੱਬ ਨਾ ਸਕਿਆ; ਹਜ਼ਾਰਾਂ ਬਾਣ ਇਕੱਠੇ ਚਲਾ ਕੇ ਮਾਰੇ ਗਏ, ਉਹਨੂੰ ਕੋਈ ਵੀ ਖੇਦ ਨਾ ਹੋ ਸਕਿਆ। ਪਹਾੜਾਂ ਤੋਂ ਸੁਟਿਆ ਗਿਆ ਉਹ ਇਕ ਰੂੰ ਦੇ ਫੰਬੇ ਵਾਂਗੂੰ ਹੌਲੀ-ਹੌਲੀ ਧਰਤੀ ਦੇ ਉਤੇ ਆਇਆ। ਤਪੇ ਹੋਏ ਥੰਮ੍ਹ ਨੂੰ ਉਸ ਨੇ ਆਪਣੀ ਜੱਫੀ

ਵਿਚ ਲਿਆ ਉਸ ਥੰਮ੍ਹ ਨੇ ਉਸਨੂੰ ਬਿਲਕੁਲ ਹੀ ਸਾੜਨ ਦੀ ਥਾਂ ਠੰਢ ਪ੍ਰਤੀਤ ਕਰਾਈ ਅਤੇ ਉਸੇ ਥੰਮ੍ਹ ਵਿਚੋਂ ਇਕ ਮਹਾਨ ਸ਼ਕਤੀ ਪ੍ਰਗਟ ਹੋ ਕੇ ਹਰਨਾਖਸ਼ ਦਾ ਨਾਸ਼ ਕੀਤਾ। ਇਹ ਸਾਰੀਆਂ ਗੱਲਾਂ ਵਿਚਾਰਨ ਵਾਲੀਆਂ ਹਨ ਅਤੇ ਨਿਸ਼ਚੇਪੂਰਵਕ ਇਹ ਮੰਨਣਾ ਪਵੇਗਾ ਕਿ ਇਸ ਦ੍ਰਿਸ਼ਟਮਾਨ ਵਿਚ ਕੋਈ ਐਸੀ ਛੁਪੀ ਹੋਈ ਸ਼ਕਤੀ ਹੈ ਜੋ ਅੱਖਾਂ ਨਾਲ ਦੇਖੀ ਨਹੀਂ ਜਾ ਸਕਦੀ, ਹੱਥ ਨਾਲ ਸਪਰਸ਼ ਨਹੀਂ ਕੀਤੀ ਜਾ ਸਕਦੀ, ਕੰਨਾਂ ਨਾਲ ਉਸ ਦੀ ਕੋਈ ਆਵਾਜ਼ ਸੁਣੀ ਨਹੀਂ ਜਾ ਸਕਦੀ, ਜਿਹਭਾ ਨਾਲ ਕੋਈ ਰਸ ਅਨੁਭਵ ਨਹੀਂ ਕੀਤਾ ਜਾ ਸਕਦਾ ਪਰ ਇਸ ਦੇ ਵਿਪਰੀਤ ਜਦੋਂ ਆਤਮਵਾਦੀ ਪ੍ਰਭੂ ਪਿਆਰਾ ਆਪਣੀ ਅੰਦਰਲੀ ਖੋਜ ਵਿਚ ਬਹੁਤ ਗਹਿਰਾ ਚਲਿਆ ਜਾਂਦਾ ਹੈ ਤਾਂ ਉਸ ਦੀ ਹੋਂਦ ਦਾ ਰਸ ਮਹਿਸੂਸ ਹੁੰਦਾ ਹੈ। ਉਸ ਦੇ ਦਿਬ ਦਰਸ਼ਨ ਦਾ ਪ੍ਰਕਾਸ਼ ਅਨੁਭਵ ਹੁੰਦਾ ਹੈ, ਉਸ ਦੇ ਅਨਾਹਤ ਸ਼ਬਦ ਨੂੰ ਸੁਣ ਕੇ ਮਹਾਂ ਅਨੰਦਤ ਹੁੰਦਾ ਹੈ ਅਤੇ ਉਸ ਦੇ ਸਪਰਸ਼ ਨੂੰ ਅਨੁਭਵ ਕਰਕੇ ਰੂਹਾਨੀ ਝਰਨਾਟਾਂ, ਕੰਬਣੀਆਂ, ਰਸ ਭਰੀਆਂ ਛੋਹਾਂ ਪ੍ਰਾਪਤ ਕਰਦਾ ਹੈ ਅਤੇ ਨੇਤਰਾਂ ਨੂੰ ਉਸ ਦੇ ਪ੍ਰਕਾਸ਼ ਦੇ ਝੌਲੇ ਵਜਦੇ ਹਨ, ਆਤਮ ਨੂੰ ਉਸ ਹੋਂਦ ਨੇ ਪੂਰੀ ਤਰ੍ਹਾਂ ਨਾਲ ਅਨੁਭਵ ਕਰ ਲਿਆ ਹੁੰਦਾ ਹੈ ਅਤੇ ਉਸਨੂੰ ਆਪਣਾ ਆਪਾ ਪੂਰੀ ਤਰ੍ਹਾਂ ਭੁੱਲ ਕੇ ਆਪਣੀ ਹੋਂਦ ਤੋਂ ਰਹਿਤ ਹੁੰਦਾ ਜਾਪਦਾ ਹੈ; ਇਹੋ ਪ੍ਰਮ ਤੱਤ ਹੈ ਜਿਸ ਤੋਂ ਸਾਰਾ ਖੇਲ੍ਹ ਹੋ ਰਿਹਾ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ - 846***

ਇਸ ਪ੍ਰਮ ਤੱਤ ਨੂੰ ਅਨੁਭਵ ਕਰਨਾ ਮਹਾਨ ਸੁਖਾਂ ਦਾ ਸੋਮਾ ਹੈ, ਮਹਾਨ ਅਨੰਦ ਦਾ ਅਨੁਭਵ ਹੈ। ਇਸ ਦੇ ਵਿਪਰੀਤ ਪਦਾਰਥਕ ਰਸ-ਕਸ, ਸੁੰਦਰਤਾਵਾਂ, ਵਿਸ਼ੇ ਭੋਗ, ਮਹਾਂ ਦੁਖਾਂ ਦਾ ਕਾਰਨ ਹਨ। ਮਹਾਂਪੁਰਖਾਂ ਨੇ ਜਦੋਂ ਇਹ ਅਵਸਥਾਵਾਂ ਪ੍ਰਤੱਖ ਰੂਪ ਵਿਚ ਦੇਖੀਆਂ ਤਾਂ ਇਹ ਗੱਲ ਡੰਕੇ ਦੀ ਚੋਟ ਨਾਲ ਕਹੀ ਕਿ ਸੰਸਾਰ ਦੁਖਾਂ ਦਾ ਘਰ ਹੈ। ਕਿਉਂ ਕਿਹਾ? ਕਿਉਂਕਿ ਸੰਸਾਰ ਦੀ ਕੋਈ ਹੋਂਦ ਹੀ ਨਹੀਂ। ਇਹ ਇਕ ਬਹੁਤ ਵੱਡਾ ਭੁਲੇਖਾ ਅਵਿਦਿਆ ਦਾ ਪੈਣ ਕਰਕੇ ਇਸ ਦਾ ਅਧਿਆਸ ਪੱਕ ਗਿਆ ਅਤੇ ਇਸ ਵਿਚ ਜੀਵ ਪੂਰੀ ਤਰ੍ਹਾਂ ਨਾਲ ਬੰਨ੍ਹਿਆ ਗਿਆ। ਕ੍ਰਿਸ਼ਨ ਮਹਾਰਾਜ ਜੀ ਫੁਰਮਾਨ ਕਰਦੇ ਹਨ -

ਹੇ ਅਰਜਨ! ਮੈਂ ਪਾਰਬ੍ਰਹਮ ਪ੍ਰਮੇਸ਼ਰ ਆਪਣੀ ਤ੍ਰਿਗੁਣੀ ਮਾਇਆ ਦੇ ਓਹਲੇ ਛੁਪ ਕੇ ਸਾਰੇ ਬ੍ਰਹਿਮੰਡਾਂ ਨੂੰ ਜੀਵਨ ਪ੍ਰਦਾਨ ਕਰ ਰਿਹਾ ਹਾਂ, ਇਹ ਸਾਰੀ ਕ੍ਰਿਆ ਮੇਰੇ ਤੋਂ ਹੀ ਹੋ ਰਹੀ ਹੈ ਪਰ ਇਹ ਮੂਰਖ ਜੀਵ ਤਿੰਨਾਂ ਗੁਣਾਂ ਦੀ ਨਸ਼ੀਲੀ ਅਵਸਥਾ ਵਿਚ ਨਸ਼ੇ ਅਧੀਨ ਹੋਇਆ ਹੋਇਆ ਮੈਨੂੰ ਪਾਰਬ੍ਰਹਮ ਪ੍ਰਮੇਸ਼ਰ ਨੂੰ ਬਿਲਕੁਲ ਹੀ ਬਿਸਿਮ੍ਰਤ ਰੱਖਦਾ ਹੈ। ਗੁਰੂ ਮਹਾਰਾਜ ਜੀ ਇਸ ਸੰਸਾਰ ਨੂੰ ਇਹ ਤਾਂ ਕਹਿੰਦੇ ਹਨ ਕਿ -

*ਨਾਨਕ ਦੁਖੀਆ ਸਭੁ ਸੰਸਾਰੁ॥*
*ਪੰਨਾ - 954*

ਪਰ ਨਾਲ ਹੀ ਹੱਲ ਵੀ ਦਸ ਦਿਤਾ ਕਿ -

*ਮੰਨੇ ਨਾਉ ਸੋਈ ਜਿਣਿ ਜਾਇ॥*
*ਅਉਰੀ ਕਰਮ ਨ ਲੇਖੈ ਲਾਇ॥*
*ਪੰਨਾ - 954*

ਨਾਮ ਸ਼ਕਤੀ ਦਾ ਮੰਨਣ ਕਰਨ ਵਾਲਾ, ਪ੍ਰਮ ਸੁਖਾਂ ਦੀ ਪ੍ਰਾਪਤੀ ਦਾ ਭਾਗੀ ਹੋਇਆ ਕਰਦਾ ਹੈ। ਜਦੋਂ ਗੋਰਖਨਾਥ ਨੇ ਗੁਰੂ ਮਹਾਰਾਜ ਜੀ ਨੂੰ ਪੁਛਿਆ ਕਿ ਤੁਸੀਂ ਕਹਿੰਦੇ ਹੋ ਕਿ ਜੋ ਕੁਝ ਵੀ ਸੰਸਾਰ ਵਿਚ ਦਿਸਦਾ ਹੈ ਇਹ ਸਾਰਾ ਪ੍ਰਭੂ ਦਾ ਰੂਪ ਹੈ, ਪ੍ਰਭੂ ਵਿਚੋਂ ਹੀ ਉਪਜਿਆ ਹੈ ਪ੍ਰਭੂ ਵਿਚ ਹੀ ਸਮਾਅ ਜਾਵੇਗਾ, ਦੂਜੇ ਪਾਸੇ ਇਹ ਵੀ ਫੁਰਮਾਨ ਹੈ ਕਿ ਉਹ ਪ੍ਰਭੂ ਸਤਿ, ਚਿਤ, ਪ੍ਰਮ ਅਨੰਦ ਹੈ ਫੇਰ ਇਹ ਦੁੱਖ ਕਿਥੋਂ ਪੈਦਾ ਹੋ ਗਿਆ ਅਤੇ ਉਹ ਅਖੰਡ ਹਸਤੀ ਸੰਸਾਰ ਕਿਵੇਂ ਬਣ ਗਿਆ? ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਗੋਰਖਾਨਾਥ! ਜਿਸ ਪ੍ਰਭੂ ਨੇ ਇਕ ਤੋਂ ਅਨੇਕ ਰੂਪ ਹੋ ਕੇ ਇਹ ਸਾਰਾ ਖੇਲ੍ਹ ਰਚਿਆ ਹੈ ਉਸ ਨੇ ਮਾਇਆ ਦੀ ਵੀ ਰਚਨਾ ਕੀਤੀ, ਜੋ ਜੜ੍ਹ ਹੈ ਅਤੇ ਅੰਧਕਾਰਮਈ ਹੈ। ਇਸ ਵਿਚ ਮਾਇਆ ਦੀ ਉਪਜ ਅਹੰ ਤੱਤ ਤੋਂ ਹੋਈ ਜਿਸਨੂੰ ਅਸੀਂ ਹਉਮੈ ਆਖਦੇ ਹਾਂ। ਹਉਮੈ ਨੇ ਅਖੰਡ ਜੋਤੀ ਨੂੰ ਵਖੋ ਵੱਖਰੀ ਕਰਕੇ ਦਿਖਾ ਦਿਤਾ। ਇਹ ਇਕ ਸਰੂਪ ਅਨੇਕਾਂ ਹੀ ਰੂਪਾਂ ਰੰਗਾਂ ਵਿਚ ਦਿਸਣ ਲੱਗ ਗਿਆ। ਅਖੰਡਤਾ ਨੂੰ ਖੰਡਤ ਕਰਕੇ ਅਨੇਕ ਹੀ ਚਿਤ, ਛੋਟੇ ਆਪੇ ਪ੍ਰਮ ਸਤਿ ਦੀ ਚੇਤਨ ਸਤਾ ਤੋਂ ਪ੍ਰਤੀਬਿੰਬਤ ਹੋ ਕੇ ਵੱਖਰੇ ਵਜੂਦ ਅਨੁਭਵ ਕਰਨ ਲਗ ਗਏ ਅਤੇ ਨਿੱਕੀਆਂ ਵਲਗਣਾਂ ਵਿਚ ਘਿਰ ਗਏ। ਇਹ ਹਉਮੈ ਤੱਤ ਦਾ ਕਾਰਜ ਹੋਣ ਕਰਕੇ ਅਗਿਆਨਮਈ ਅੰਧਕਾਰ ਦੀ ਅਵਸਥਾ ਵਿਚ ਦ੍ਰਿਸ਼ਟਮਾਨ ਨੂੰ ਅਦ੍ਰਿਸ਼ ਨਾਲੋਂ ਵੱਖਰਾ ਅਨੁਭਵ ਕਰਨਾ ਸ਼ੁਰੂ ਕਰ ਦਿਤਾ ਅਤੇ ਪ੍ਰੀਪੂਰਨਤਾ ਦੀ ਮਹਾਂ ਅਨੰਦਿਤ ਅਵਸਥਾ ਜਿਸਨੂੰ ਅਸੀਂ 'ਨਾਮ' ਕਹਿੰਦੇ ਹਾਂ, ਤੋਂ ਟੁੱਟ ਕੇ ਨਿਰਬਲਤਾ, ਅਲਪਗਤਾ, ਭਰਮ ਤੇ ਨਿਜ ਦੇ ਕਰੜੇ ਜਾਲ ਵਿਚ ਫਸ ਕੇ ਦੁਖ ਨੂੰ ਜਨਮ ਦੇ ਦਿਤਾ। ਇਹ ਸੰਸਾਰ ਭਾਵਨਾ ਅਤੇ ਦੁਖ ਉਤਨੀ ਦੇਰ ਦੂਰ ਨਹੀਂ ਹੁੰਦੇ ਜਦੋਂ ਤੱਕ ਇਸ ਦੀ ਹਉਮੈ ਦਾ ਨਾਸ਼ ਪੂਰਨ ਰੂਪ ਵਿਚ ਨਹੀਂ ਹੁੰਦਾ ਅਤੇ ਨਾਮ ਨਿਵਾਸ ਦੀ ਹਾਲਤ ਇਸ ਉਪਰ ਨਹੀਂ ਵਾਪਰਦੀ।

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥* *ਪੰਨਾ - 946*

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਕਿਸ ਤਰ੍ਹਾਂ ਨਾਲ ਹਉਮੈ ਦਾ ਨਾਸ਼ ਹੋਵੇ ਅਤੇ ਕਿਸ ਤਰ੍ਹਾਂ ਨਾਲ ਅਸੀਂ ਨਾਮ ਮੰਡਲ ਵਿਚ ਪ੍ਰਵੇਸ਼ ਕਰਕੇ, ਪ੍ਰਮ ਅਨੁਭਵ ਪ੍ਰਾਪਤ ਕਰਕੇ ਆਪਣੀ ਨਿਜੀ ਹੋਂਦ ਦੀ ਭਾਵਨਾ ਤੋਂ ਮੁਕਤ ਹੋਈਏ। ਇਹ ਇਕ ਬਹੁਤ ਵੱਡਾ ਪ੍ਰਸ਼ਨ ਹੈ। ਸਾਰੇ ਧਾਰਮਿਕ ਵਿਸ਼ਵਾਸ਼, ਵਿਆਖਿਆਵਾਂ, ਸਾਧਨ ਇਸ ਪ੍ਰਸ਼ਨ ਨੂੰ ਹੱਲ ਕਰਨ ਲਈ ਸਹਾਇਕ ਹਨ

ਜਿਨ੍ਹਾਂ ਨੂੰ ਜਾਣੇ ਬਿਨਾਂ ਅਸੀਂ ਅਸਲੀ ਅਨੁਭਵ ਪ੍ਰਾਪਤ ਨਹੀਂ ਕਰ ਸਕਦੇ। ਸਭ ਤੋਂ ਪਹਿਲਾਂ ਸਾਨੂੰ ਜਾਨਣ ਦੀ ਲੋੜ ਹੈ ਕਿ ਅਸੀਂ ਬੰਨ੍ਹੇ ਕਿਵੇਂ ਗਏ? ਉਹ ਕਿਹੜੇ-ਕਿਹੜੇ ਵੱਡੇ ਬੰਧਨ ਹਨ ਜੋ ਸਾਨੂੰ ਇਸ ਰਸਤੇ ਉਪਰ ਚੱਲਣ ਨਹੀਂ ਦਿੰਦੇ ਅਤੇ ਪ੍ਰਮ ਅਨੁਭਵ ਦੇ ਰਸਤੇ ਵਿਚ ਭਾਰੀ ਰੁਕਾਵਟ ਹਨ? ਉਨ੍ਹਾਂ ਬੰਧਨਾਂ ਨੂੰ ਕੌਣ ਤੋੜ ਸਕਦਾ ਹੈ ਕਿਉਂਕਿ ਅਸੀਂ ਤਾਂ ਨਿਮਾਣੇ ਨਿਤਾਣੇ ਜੀਵ ਬਣ ਚੁੱਕੇ ਹਾਂ, ਇਸ ਤੋਂ ਥੱਲੇ ਜਾ ਕੇ ਅਸੀਂ ਆਪਣੇ ਆਪ ਨੂੰ ਕੇਵਲ ਪੰਜਾਂ ਤੱਤਾਂ ਦਾ ਸਰੀਰ ਸਮਝਣ ਦੀ ਭੁੱਲ ਕਰਦੇ ਹਾਂ ਅਤੇ ਅੰਧਕਾਰ ਦੇ ਗਹਿਰੇ ਖਾਤੇ ਵਿਚ ਗਿਰ ਗਏ ਹਾਂ ਜਿਸ ਵਿਚੋਂ ਨਿਕਲਣਾ ਬਹੁਤ ਹੀ ਮੁਸ਼ਕਲ ਹੈ। ਫੇਰ ਉਹ ਕੌਣ ਹੋਇਆ ਜੋ ਇਸ ਗਹਿਰੇ ਖਾਤੇ ਵਿਚੋਂ ਕੱਢ ਕੇ ਗਿਆਨ ਦੇ ਮੰਡਲ ਵਿਚ ਪਹੁੰਚਾਵੇ? ਇਸ ਵਿਚ ਅਸਾਡਾ ਕੀ ਫਰਜ਼ ਹੈ, ਕੀ ਕੀਮਤ ਦੇਣੀ ਪੈਂਦੀ ਹੈ, ਕੀ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ, ਮਾਰਗ ਤੇ ਚਲਣ ਲਈ ਕਿਹੜੀਆਂ-ਕਿਹੜੀਆਂ ਸਿਫਤਾਂ ਅਸਾਡੇ ਵਿਚ ਹੋਣੀਆਂ ਜ਼ਰੂਰੀ ਹਨ? ਇਹ ਸਾਰੀ ਵਿਚਾਰ ਅਧਿਆਤਮਵਾਦ ਦੀ ਹੈ। ਅਸੀਂ 'ਆਤਮ ਮਾਰਗ' ਮੈਗਜ਼ੀਨ ਰਾਹੀਂ ਪਹੁੰਚੇ ਹੋਏ ਮਹਾਂਪੁਰਸ਼ਾਂ ਦੇ ਬਚਨਾਂ ਦੇ ਪ੍ਰਕਾਸ਼ਮਈ ਝਲਕਾਰਿਆਂ ਦੇ ਦਰਸ਼ਨ ਲਿਖਤ ਰੂਪ ਵਿਚ ਪਾਠਕਾਂ ਨੂੰ ਕਰਾ ਰਹੇ ਹਾਂ ਅਤੇ ਉਪਰਲੇ ਸਾਰੇ ਪ੍ਰਸ਼ਨਾਂ ਦੀ ਵਿਆਖਿਆ ਗੁਰੂ ਮਹਾਰਾਜ ਜੀ ਦੀ ਕ੍ਰਿਪਾ ਦੁਆਰਾ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਮਹਾਂ ਪ੍ਰਕਾਸ਼ ਵਿਚ, ਅੰਧਕਾਰ ਤੋਂ ਬਚ ਕੇ ਉਹ ਭੇਤ ਖੋਲ੍ਹਣ ਦਾ ਜਤਨ ਕਰਦੇ ਹਾਂ ਜਿਸ ਨਾਲ ਅਤਿ ਉਤਮ ਮਾਰਗ ਉਤੇ ਚਲ ਕੇ ਅਸੀਂ ਆਤਮ ਮੰਡਲ ਵਿਚ ਪ੍ਰਵੇਸ਼ ਕਰ ਸਕੀਏ। ਸੋ ਸਮੇਂ-ਸਮੇਂ ਇਸ ਭੇਤ ਨੂੰ ਲਿਖਤ ਰਾਹੀਂ 'ਆਤਮ ਮਾਰਗ' ਵਿਚ ਪ੍ਰਕਾਸ਼ਿਤ ਕੀਤਾ ਜਾਂਦਾ ਰਹੇਗਾ। ਪਾਠਕ ਜਨ, ਸ਼ਰਧਾ, ਭਾਵਨਾ ਵਿਚ ਆ ਕੇ, ਆਸਤਕ ਬੁੱਧੀ ਗ੍ਰਹਿਣ ਕਰਕੇ, ਪ੍ਰਭੂ ਉਪਰ ਪੂਰਾ ਭਰੋਸਾ ਕਰਕੇ ਗੁਰੂ ਸਿਧਾਂਤ ਨੂੰ ਜਦੋਂ ਵਾਚਣਗੇ ਤਾਂ ਉਨ੍ਹਾਂ ਨੂੰ ਆਤਮ ਮਾਰਗ ਤੇ ਚੱਲਣ ਲਈ ਬਹੁਤ ਸੁਵਿਧਾ ਹੋ ਜਾਵੇਗੀ। ਇਹ ਲੇਖ ਲੜੀ 1997 ਦੇ ਮੈਗਜ਼ੀਨਾਂ ਵਿਚ ਤੁਸੀਂ ਸਮੇਂ-ਸਮੇਂ ਸਿਰ ਪੜ੍ਹ ਕੇ ਆਪਣੇ ਜੀਵਨ ਵਿਚ ਗੁਰਮਤਿ ਸਿਧਾਂਤਾਂ ਨੂੰ ਅਪਣਾਉਣ ਦਾ ਜਤਨ ਕਰੋ। ਇਹ ਰੋਸ਼ਨੀ ਕਿਸੇ ਇਕ ਮਜ਼ਹਬ ਵਾਸਤੇ ਸੀਮਤ ਨਹੀਂ ਹੈ, ਇਹ ਸਾਰੀ ਮਾਨਵਤਾ ਨੂੰ ਪ੍ਰਕਾਸ਼ ਬਖਸ਼ਦੀ ਹੈ ਕਿਉਂਕਿ ਅੰਨ੍ਹੇ ਅੰਧਕਾਰਮਈ ਖੂਹ ਵਿਚ ਗਿਰੇ ਹੋਏ ਭਾਵੇਂ ਕਿਸੇ ਜਾਤੀ, ਵਿਸ਼ਵਾਸ਼, ਮਜ਼ਹਬ ਨਾਲ ਤਅੱਲੁਕ ਰਖਦੇ ਹੋਣ, ਉਹ ਪ੍ਰਕਾਸ਼ ਤੋਂ ਕਿਸੇ ਤਰ੍ਹਾਂ ਵੀ ਵਰਜਿਤ ਨਹੀਂ ਰਹਿ ਸਕਦੇ। ਸਾਰਿਆਂ ਨੂੰ ਹੱਕ ਹੈ ਕਿ ਉਹ ਆਤਮ ਦੇਸ਼ ਵਿਚ ਪਹੁੰਚ ਕੇ ਪ੍ਰਮ ਸੁਖੀ ਹੋ ਸਕਣ ਕਿਉਂਕਿ ਪ੍ਰਮੇਸ਼ਰ ਦੇ ਦਰ ਉਪਰ ਕੋਈ ਵੀ **ism** ਨਹੀਂ ਹੈ, ਉਥੇ ਕੇਵਲ ਜੀਵ ਆਤਮਾਵਾਂ ਤੋਂ ਪ੍ਰਗਤੀ ਕਰਕੇ ਪੁੱਜੀਆਂ ਹੋਈਆਂ ਆਤਮਾਵਾਂ ਹੀ ਹਨ।

ਉਪਰ ਜੋ ਵਿਚਾਰ ਕੀਤੀ ਹੈ, ਉਸ ਸਾਰੀ ਦਾ ਸਿੱਟਾ ਸੰਖੇਪ ਵਿਚ ਇਹ ਹੈ ਕਿ ਸੰਸਾਰ ਜਿਸ ਵਿਚ ਦ੍ਰਿਸ਼ਟਮਾਨ ਹਸਤੀਆਂ ਅਤੇ ਪ੍ਰਕ੍ਰਿਤਕ ਸੂਖਮ ਸ਼ਕਤੀਆਂ ਜੋ ਵੀ ਵਜੂਦ ਹੈ, ਭਾਵੇਂ ਉਹ ਸਥੂਲ ਹੈ ਭਾਵੇਂ ਉਹ ਸੂਖਸ਼ਮ ਹੈ ਉਹ ਪ੍ਰੀਵਰਤਨਸ਼ੀਲ ਹੈ। ਜੜ੍ਹ ਪ੍ਰਕ੍ਰਿਤੀ ਸੁਖ ਦੀ ਥਾਂ ਮਹਾਨ ਦੁਖ ਰੂਪ ਹੈ - ਪਹਿਲਾ ਜਨਮ ਤੇ ਮਰਨ ਦਾ ਦੁੱਖ। ਬਹੁਤ ਸਾਰੇ ਸਿਆਣਿਆਂ ਦਾ ਇਹ ਕਥਨ ਹੈ ਕਿ ਮਰਨ ਵੇਲੇ ਮਹਾਨ ਦੁਖ ਹੋਇਆ ਕਰਦਾ ਹੈ, ਜਿਵੇਂ

ਕਿ ਚਾਰ ਸੌ ਬਿਛੂ ਇਕ ਦਮ ਇਕ ਥਾਂ ਤੇ ਡੰਗ ਮਾਰਨ ਅਤੇ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਇਕ ਹਜ਼ਾਰ ਵਾਰੀ ਕੋਈ ਤਿੱਖਾ ਸ਼ਸਤਰ ਇਕ ਥਾਂ ਹੀ ਕੱਟੇ। ਗੁਰਮਤਿ ਅਨੁਸਾਰ ਜੋ ਮਤ ਹੈ ਉਸ ਵਿਚ ਐਸੀ ਕੋਈ ਖੋਲ੍ਹ ਕੇ ਗੱਲ ਤਾਂ ਨਹੀਂ ਦੱਸੀ ਗਈ ਪਰ ਇਹ ਜ਼ਰੂਰ ਕਿਹਾ ਗਿਆ ਹੈ ਕਿ ਜਨਮ ਮਰਨ ਵਿਚ ਦੁਖ ਹੈ। ਮਾਤਾ ਦੇ ਪੇਟ ਵਿਚ ਇਹ ਜੀਵ ਨਾਮ ਧੁਨ ਦੇ ਆਸਰੇ ਪੁੱਠਾ ਲਟਕ ਕੇ ਗਰਭ ਵਾਸ ਦਾ ਦੁਖ ਭੋਗ ਰਿਹਾ ਸੀ। ਬਾਲਕਪੁਣੇ ਵਿਚ ਇਸਨੂੰ ਕੋਈ ਸੋਝੀ ਨਹੀਂ ਹੁੰਦੀ, ਕੋਈ ਦੁੱਖ ਬੋਲ ਕੇ ਦੱਸ ਨਹੀਂ ਸਕਦਾ। ਗੰਦ-ਮੰਦ ਤੇ ਸਵੱਛ ਥਾਂ ਦੀ ਇਸਨੂੰ ਕੋਈ ਸੂਝ ਨਹੀਂ ਹੁੰਦੀ। ਇਸ ਤਰ੍ਹਾਂ ਬਾਲਕਪੁਣੇ ਦਾ ਦੁਖ ਭੋਗਦਾ ਹੈ। ਜਵਾਨੀ ਵਿਚ ਆ ਜਾਂਦਾ ਹੈ ਤਾਂ ਅਨੇਕਾਂ ਕਿਸਮ ਦੇ ਵੈਰ, ਵਿਰੋਧ, ਗਲਤ ਵਿਸ਼ਵਾਸ਼, ਕਾਮ ਵਰਗੀ ਸਰੀਰ ਮਾਰੂ ਭਾਵਨਾ ਵਿਚ ਫਸ ਜਾਂਦਾ ਹੈ। ਅਨੇਕਾਂ ਨਸ਼ੇ ਖਾਣ ਲਗ ਜਾਂਦਾ ਹੈ, ਆਪਣੇ ਸਰੀਰ ਨੂੰ ਦੁਖੀ ਕਰ ਲੈਂਦਾ ਹੈ। ਪ੍ਰਮੇਸ਼ਰ ਤੋਂ ਭੁੱਲਿਆ ਰਹਿੰਦਾ ਹੈ ਜਿਸ ਦਾ ਸਿੱਟਾ ਰੋਗਾਂ ਵਿਚ ਉਤਪੰਨ ਹੁੰਦਾ ਹੈ। ਬੁਢਾਪੇ ਵਿਚ ਪਹੁੰਚ ਕੇ ਤਾਂ ਇਹਦਾ ਸਰੀਰ ਰੋਗਾਂ ਦਾ ਘਰ ਹੀ ਬਣ ਜਾਂਦਾ ਹੈ, ਬੱਚੇ ਕਹਿਣੇ ਵਿਚ ਨਹੀਂ ਚਲਦੇ। ਜਵਾਨੀ ਵਿਚ ਕੀਤੇ ਹੋਏ ਗਲਤ ਕੰਮ ਪਛਤਾਵੇ ਦੇ ਰੂਪ ਵਿਚ ਉਭਰ ਆਉਂਦੇ ਹਨ, ਹੁਣ ਬਣ ਕੁਝ ਨਹੀਂ ਸਕਦਾ। ਸਰੀਰ ਆਲਸੀ ਹੋ ਜਾਂਦਾ ਹੈ, ਇਰਾਦਿਆਂ ਦਾ ਸਾਥ ਨਹੀਂ ਦੇ ਸਕਦਾ। ਡਾਕਟਰਾਂ ਦੇ ਵਸ ਵਿਚ ਪੈ ਜਾਂਦਾ ਹੈ ਤੇ ਇਹ ਵਿਟਾਮਿਨ, ਦਵਾਈਆਂ ਤੇ ਆਸਰਿਤ ਹੋਇਆ ਹੋਇਆ ਜੀਵਨ ਬਤੀਤ ਕਰਦਾ ਹੈ। ਬੱਚੇ ਇਸ ਦੇ ਕਹਿਣੇ ਵਿਚ ਨਹੀਂ ਚਲਦੇ ਇਸ ਦੇ ਅੰਦਰ ਬਹੁਤ ਕ੍ਰੋਧ ਉਤਪੰਨ ਹੋ ਜਾਂਦਾ ਹੈ। ਇਸ ਦੀ ਜੋ ਪੁੱਛ ਜਵਾਨੀ ਸਮੇਂ ਸੀ ਉਹ ਸਾਰੀ ਬੱਦਲ ਦੀ ਛਾਂ ਵਾਂਗੂੰ ਉਡ ਜਾਂਦੀ ਹੈ। ਜਵਾਨੀ ਦੇ ਮਿੱਤਰ ਆਪ ਹੀ ਅਨੇਕਾਂ ਕਿਸਮ ਦੀਆਂ ਮੁਸ਼ਕਲਾਂ ਤੇ ਬਿਮਾਰੀਆਂ ਵਿਚ ਫਸ ਜਾਂਦੇ ਹਨ। ਉਨ੍ਹਾਂ ਦੇ ਆਪਣੇ ਹੀ **problems** ਨਹੀਂ ਮੁਕਦੇ। ਇਸ ਤਰ੍ਹਾਂ ਇਹ ਬੱਚਿਆਂ ਤੇ ਕ੍ਰੋਧ ਕਰਦਾ ਹੈ ਪੁਰਾਣੀਆਂ ਯਾਦਾਂ ਕਰਕੇ ਕ੍ਰੋਧ ਨੂੰ ਅੰਦਰ ਵਸਾ ਲੈਂਦਾ ਹੈ। ਮਹਾਰਾਜ ਜੀ ਦਾ ਫੁਰਮਾਨ ਹੈ -

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥***
***ਜਿਉ ਕੰਚਨ ਸੋਹਾਗਾ ਢਾਲੈ॥***
***ਪੰਨਾ - 932***

ਇਨ੍ਹਾਂ ਜਜ਼ਬਿਆਂ ਦੇ ਵਸ ਵਿਚ ਆਇਆ ਹੋਇਆ ਉਭੇ ਸਾਹ ਲੈਂਦਾ ਹੈ ਅਤੇ ਬਾਰ-ਬਾਰ ਰੱਬ ਨੂੰ ਮਿਹਣੇ ਮਾਰਦਾ ਹੈ ਕਿ ਹੇ ਰੱਬਾ! ਮੇਰੇ ਕਾਗਜ਼ ਕਿਥੇ ਚਲੇ ਗਏ, ਮੈਨੂੰ ਕਦੋਂ ਬੁਲਾਵੇਂਗਾ। ਭਾਵੇਂ ਇਸ ਮੂਰਖ ਜੀਵ ਨੂੰ ਇਹ ਪਤਾ ਨਹੀਂ ਹੈ ਕਿ ਮੈਂ ਕਿਥੇ ਜਾਣਾ ਹੈ। ਰੱਬ ਨੇ ਬੁਲਾ ਕੇ ਮੈਨੂੰ ਕਿਹੜੀ ਕੁਰਸੀ ਦੇਣੀ ਹੈ, ਕਿਹੜਾ ਮਾਣ ਦੇਣਾ ਹੈ? ਉਥੇ ਤਾਂ ਸਾਰੀ ਜ਼ਿੰਦਗੀ ਦੇ ਕੀਤੇ ਕਿਰਦਾਰ ਦਾ ਲੇਖਾ ਜੋਖਾ ਹੋਣਾ ਹੈ। ਕੋਈ ਪਤਾ ਨਹੀਂ ਕਿ ਕਦੋਂ ਇਸਨੂੰ ਇਕੱਲਤਾ ਦੇ ਦੁਖ ਨਰਕਾਂ ਦੇ ਭਾਂਬੜ ਹੋ ਕੇ ਚਿੰਬੜਨੇ ਹਨ ਅਤੇ ਇਹ ਵੀ ਨਹੀਂ ਪਤਾ ਕਿ ਸੰਸਾਰ ਵਿਚ ਕੀਤੇ ਹੋਏ ਕਰਮਾਂ ਦੇ ਫਲਸਰੂਪ ਮੈਨੂੰ ਕਿਹੜੇ ਨਰਕਾਂ ਵਿਚ ਸੁੱਟਣਾ ਹੈ ਅਤੇ ਕਿਸ ਜੂਨੀ ਵਿਚ ਇਹ ਜੀਵ ਨੇ ਸੰਤਾਪ ਭੁਗਤਣਾ ਹੈ। ਪਾਪ ਕਰ ਕਰਕੇ ਬੇਅੰਤ ਕਮਾਇਆ ਹੋਇਆ

ਧਨ ਇਸ ਦੀ ਸਿਮ੍ਰਤੀ ਵਿਚੋਂ ਨਹੀਂ ਭੁਲਦਾ। ਜੇ ਇਸੇ ਯਾਦ ਵਿਚ ਮਰ ਜਾਵੇ ਤਾਂ ਸੱਪ ਦੀ ਜੂਨ ਵਿਚ ਪੈ ਜਾਂਦਾ ਹੈ। ਜੇ ਜਾਇਦਾਦ ਵਿਚ ਧਿਆਨ ਰਹਿ ਜਾਵੇ ਤਾਂ ਭੂਤ ਪ੍ਰੇਤਾਂ ਦੇ ਪਿੰਜਰ ਜੋ ਅਤਿ ਦੁਖਦਾਈ ਹਨ, ਉਹ ਇਸਨੂੰ ਪ੍ਰਾਪਤ ਹੁੰਦੇ ਹਨ। ਜਿਥੇ ਬੇਵਸ ਹੋਇਆ ਹੋਇਆ ਆਪਣੇ ਕਰਮਾਂ ਦੇ ਫਲਸਰੂਪ ਦੁੱਖ ਭੋਗਦਾ ਹੈ। ਅਜਿਹੇ ਦੁਖਾਂ ਕਰਕੇ ਸਿਆਣਿਆਂ ਨੇ ਕਿਹਾ ਹੈ ਕਿ ਸੰਸਾਰ ਦੁਖਾਂ ਦਾ ਘਰ ਹੈ ਇਸ ਦੇ ਜੀਵਨ ਸਮੇਂ ਵਿਚ ਉਪਜੀਆਂ ਵਾਸ਼ਨਾਵਾਂ ਇਸ ਦੇ ਮਾਨਸਿਕ ਸੰਤੁਲਨ, ਸ਼ਾਂਤੀ ਨੂੰ ਰਿੜਕਦੀਆਂ ਰਹਿੰਦੀਆਂ ਹਨ। ਸੋ ਅਜਿਹੇ ਬੇਅੰਤ ਦੁਖ ਹਨ ਜਿਨ੍ਹਾਂ ਕਰਕੇ ਇਹ ਹਉਕੇ ਹਾਵੇ ਲੈਂਦਾ ਹਲਤ ਵਿਚ ਵੀ ਦੁਖੀ ਹੁੰਦਾ ਹੈ ਅਤੇ ਪਲਤ ਵਿਚ ਵੀ ਉਸਦੀ ਸਿਮ੍ਰਤੀ ਉਸਨੂੰ ਮਹਾਨ ਦੁਖੀ ਕਰਦੀ ਹੈ, ਜਿਸ ਨੂੰ ਨਰਕ ਕਿਹਾ ਜਾਂਦਾ ਹੈ –

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥***
***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥***

***ਪੰਨਾ – 1425***

ਇਕ ਧਾਰਮਿਕ ਇਤਿਹਾਸ ਵਿਚ ਕਥਾ ਆਉਂਦੀ ਹੈ ਕਿ ਵੇਦ ਵਿਆਸ ਜੀ ਜਿਨ੍ਹਾਂ ਨੂੰ ਕਾਰਕ ਦੀ ਪਦਵੀ ਪ੍ਰਾਪਤ ਹੈ ਅਤੇ ਰੂਹਾਨੀ ਸਿਧਾਂਤਾਂ ਦੀ ਸਹੀ ਵਿਆਖਿਆ ਕਰਨ ਵਾਸਤੇ ਉਨ੍ਹਾਂ ਨੂੰ ਸੰਸਾਰ ਵਿਚ ਆਉਣਾ ਪੈਂਦਾ ਹੈ। ਜਿਸ ਤਰ੍ਹਾਂ ਨਾਲ ਭਾਈ ਗੁਰਦਾਸ ਜੀ ਨੂੰ ਆਖਿਆ ਜਾਂਦਾ ਹੈ ਕਿ ਉਹ ਤਾਂ ਵੇਦ ਵਿਆਸ ਜੀ ਦਾ ਹੀ ਅਵਤਾਰ ਸਨ। ਉਨ੍ਹਾਂ ਨੇ ਗੁਰਮਤਿ ਸਿਧਾਂਤਾਂ ਨੂੰ ਨਿਖਾਰ ਕੇ ਮਾਨਵਤਾ ਨੂੰ ਪ੍ਰਕਾਸ਼ ਪਾਇਆ। ਵੇਦ ਵਿਆਸ ਜੀ ਦੇ ਪੁੱਤਰ ਦਾ ਨਾਮ ਸੁਖਦੇਵ ਸੀ ਜੋ ਇਕ ਬਹੁਤ ਵੱਡੇ ਮਹਾਤਮਾ ਹੋਏ ਹਨ ਅਤੇ ਰਾਜਾ ਜਨਕ ਜੀ ਤੋਂ ਜਿਨ੍ਹਾਂ ਨੇ ਗਿਆਨ ਪ੍ਰਾਪਤ ਕੀਤਾ ਸੀ। ਉਨ੍ਹਾਂ ਬਾਰੇ ਮਹਾਂਪੁਰਸ਼ ਦੱਸਿਆ ਕਰਦੇ ਸਨ ਕਿ ਉਹ ਬਾਲ ਅਵਸਥਾ ਵਿਚ ਹੀ ਆਪਣੇ ਪਿਤਾ ਜੀ ਨੂੰ ਕਹਿਣ ਲੱਗਿਆ ਕਿ ਮੈਨੂੰ ਆਗਿਆ ਦੇਵੋ, ਮੈਂ ਇਕਾਂਤ ਜੰਗਲਾਂ ਵਿਚ ਵਸਦੇ ਮਹਾਂਪੁਰਸ਼ਾਂ ਪਾਸ ਜਾਣਾ ਚਾਹੁੰਦਾ ਹਾਂ ਤਾਂ ਕਿ ਮੈਂ ਕਰਮ, ਉਪਾਸ਼ਨਾ ਰਾਹੀਂ ਮਲ ਅਤੇ ਵਿਖਸ਼ੇਪਤਾ ਦਾ ਦੋਸ਼ ਦੂਰ ਕਰਕੇ ਆਵਰਣ ਦਾ ਨਾਸ਼ ਕਰ ਸਕਾਂ ਅਤੇ ਆਤਮ ਸਿੱਧ ਦੀ ਅਵਸਥਾ ਵਿਚ ਪਹੁੰਚ ਸਕਾਂ। ਉਸ ਨੇ ਆਖਿਆ, ਪਿਤਾ ਜੀ! ਮੇਰੇ ਜਨਮ ਤੋਂ ਪਹਿਲਾਂ ਮੇਰਾ ਤੇ ਤੁਹਾਡਾ ਕੋਈ ਸਬੰਧ ਨਹੀਂ ਸੀ। ਮੈਨੂੰ ਮਾਤਾ ਨੇ ਗਰਭ ਵਿਚ ਪਾਲਿਆ ਅਤੇ ਜਨਮ ਦਿਤਾ। ਇਹ ਚੱਕਰ ਸੰਸਾਰ ਦੇ ਆਦਿ ਤੋਂ ਲੈ ਕੇ ਚਲ ਰਿਹਾ ਹੈ ਜਿਵੇਂ ਕਿ –

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥***
***ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥***
***ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥***

***ਪੰਨਾ – 1238***

ਪਿਤਾ ਜੀ! ਇਸ ਜਨਮ ਤੋਂ ਪਹਿਲਾਂ ਦਾ ਮੇਰੀ ਸਿਮ੍ਰਤੀ ਵਿਚ ਪੂਰੀ

ਤਰ੍ਹਾਂ ਪ੍ਰਕਾਸ਼ ਹੈ ਕਿ ਮੈਂ ਅਨੇਕ ਕਿਸਮ ਦੀਆਂ ਜੂਨਾਂ ਵਿਚ ਫਿਰਦਾ ਰਿਹਾ ਹਾਂ ਅਤੇ ਮੇਰੇ ਇਹ ਵੀ ਯਾਦ ਹੈ ਕਿ ਮੈਂ ਸ਼ਿਵ ਜੀ ਮਹਾਰਾਜ ਨੇ ਜਦੋਂ ਪਾਰਬਤੀ ਜੀ ਨੂੰ ਅਮਰ ਕਥਾ ਸੁਣਾਈ, ਉਸ ਸਮੇਂ ਮੈਂ ਅਮਰ ਕਥਾ ਸਰਵਣ ਕਰੀ ਜੋ ਮੈਨੂੰ ਸਾਰੀ ਪੂਰੀ ਤਰ੍ਹਾਂ ਨਾਲ ਅਨੁਭਵ ਵਿਚ ਰਚੀ ਹੋਈ ਹੈ। ਇਸ ਅਮਰ ਕਥਾ ਦੇ ਸਰਵਣ ਦੇ ਮਹਾਤਮ ਤੋਂ ਮੈਂ ਤੋਤੇ ਰੂਪ ਤੋਂ ਸਰੀਰ ਛੱਡ ਕੇ ਮਨੁੱਖ ਦੇ ਜਾਮੇ ਵਿਚ ਸਰੀਰ ਧਾਰਿਆ ਹੈ। ਫੁਰਮਾਨ ਹੈ -

*ਅਸਥਾਵਰ ਜੰਗਮ ਕੀਟ ਪਤੰਗਾ॥*
*ਅਨਿਕ ਜਨਮ ਕੀਏ ਬਹੁ ਰੰਗਾ॥*
*ਐਸੇ ਘਰ ਹਮ ਬਹੁਤੁ ਬਸਾਏ॥*
*ਜਬ ਹਮ ਰਾਮ ਗਰਭ ਹੋਇ ਆਏ॥*
*ਜੋਗੀ ਜਤੀ ਤਪੀ ਬ੍ਰਹਮਚਾਰੀ॥*
*ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥*
*ਪੰਨਾ - 326*

*ਏਊ ਜੀਅ ਬਹੁਤੁ ਗ੍ਰਭ ਵਾਸੇ॥*
*ਮੋਹ ਮਗਨ ਮੀਠ ਜੋਨਿ ਫਾਸੇ॥*
*ਪੰਨਾ - 251*

ਜਦੋਂ ਮੈਂ ਪਿਛਲਿਆਂ ਜਨਮਾਂ ਨੂੰ ਯਾਦ ਕਰਦਾ ਹਾਂ ਤਾਂ ਮੈਨੂੰ ਮਹਾਨ ਦੁਖ ਹੁੰਦਾ ਹੈ। ਤੁਸੀਂ ਸਮਾਂ ਦੇ ਕੇ ਕੁਝ ਜੂਨਾਂ ਦਾ ਹਾਲ ਮੇਰੇ ਤੋਂ ਸੁਣੋ ਅਤੇ ਨਿਰਣਾ ਕਰਕੇ ਮੈਨੂੰ ਆਗਿਆ ਦੇਵੋ, ਤਾਂ ਕਿ ਮੈਂ ਜੀਵਨ ਮਨੋਰਥ ਪ੍ਰਾਪਤ ਕਰਾਂ, ਗੋਬਿੰਦ ਮਿਲਣ ਦੀ ਵਾਰੀ ਸੰਭਾਲਾਂ।

ਕਹਿਣ ਲੱਗਿਆ, "ਪਿਤਾ ਜੀ! ਇਕ ਜਨਮ ਦੇ ਵਿਚ ਮੈਂ ਗਧੇ ਦਾ ਸਰੀਰ ਧਾਰਿਆ ਹੋਇਆ ਸੀ। ਮੇਰਾ ਮਾਲਕ ਇੱਟਾਂ ਮਿੱਟੀ ਢੋਣ ਦਾ ਕੰਮ ਕਰਦਾ ਸੀ। ਉਸ ਜੂਨ ਦੇ ਮੇਰੇ ਮਾਤਾ ਪਿਤਾ ਦਿਨ ਰਾਤ ਉਸ ਦਾ ਕੰਮ ਕਰਦੇ ਸਨ ਅਤੇ ਉਹ ਆਪਣੀ ਗਰੀਬੀ ਦੇ ਵਸ ਵਿਚ ਪਿਆ ਹੋਇਆ ਦਲਿੱਦਰੀ ਮਾਲਕ ਮੇਰੇ ਮਾਤਾ ਪਿਤਾ ਨੂੰ ਕੁਝ ਵੀ ਖਾਣ ਦੇ ਵਾਸਤੇ ਚਾਰਾ ਨਹੀਂ ਸੀ ਲਿਆਉਂਦਾ ਅਤੇ ਉਹ ਫਿਰ ਤੁਰ ਕੇ ਰੂੜੀਆਂ ਤੇ ਪੁਜਦੇ ਅਤੇ ਪਸ਼ੂਆਂ ਦੇ ਖਾਧੇ ਹੋਏ ਚਰ੍ਹੀ ਆਦਿ ਪੱਠੇ ਰੂੜੀਆਂ ਵਿਚੋਂ ਵਿਰੋਲ-ਵਿਰੋਲ ਕੇ ਖਾਂਦੇ ਸਨ, ਜੋ ਗੋਬਰ ਨਾਲ ਲਿਬੜੇ ਹੋਏ ਹੁੰਦੇ ਸਨ। ਉਹ ਖੁਰਾਕ ਦੀ ਘਾਟ ਕਰਕੇ ਬਹੁਤ ਕਮਜ਼ੋਰ ਸਨ, ਲੱਤਾਂ ਆਪਸ ਵਿਚ ਭਿੜਦੀਆਂ ਸਨ। ਨਰਿਆਂ ਉਪਰ ਜ਼ਖਮ ਹੋ ਗਏ ਸਨ। ਕੋਈ ਦਵਾ-ਦਾਰੂ ਵੀ ਨਹੀਂ ਕਰਦਾ ਸੀ। ਮੈਂ ਜਦੋਂ ਜਨਮ ਲਿਆ ਤਾਂ ਮੇਰੀ ਮਾਂ ਪਾਸ, ਭੁੱਖੀ ਰਹਿਣ ਕਰਕੇ, ਮੇਰੀ ਪਾਲਣਾ ਲਈ ਪੂਰੀ ਤਰ੍ਹਾਂ ਦੁੱਧ ਨਹੀਂ ਸੀ। ਜਦੋਂ ਮੇਰੇ ਦੰਦ ਨਿਕਲ ਆਏ, ਮੈਂ ਵੀ ਉਸ ਤਰ੍ਹਾਂ ਦਾ ਗੰਦਾ ਮੰਦਾ ਚਾਰਾ ਖਾ ਕੇ ਨਿਰਬਾਹ ਕਰਦਾ ਸੀ। ਮੈਂ ਵੀ ਬਹੁਤ ਮਾੜਚੂ ਜਿਹਾ ਸੀ। ਅਸਾਡੇ ਮਾਲਕ ਨੇ ਮੇਰੀ ਕੱਚੀ ਉਮਰ ਵਿਚ ਹੀ ਮੈਨੂੰ ਆਪਣੇ ਕੰਮ ਲਾ ਲਿਆ ਅਤੇ ਮੇਰੀ ਪਿੱਠ ਉਪਰ ਗੂੰਣ ਪਾ ਦਿਤੀ। ਮੇਰੀ ਕਮਰ ਬੋਝ ਨਾ ਸਹਾਰਦੀ ਹੋਈ ਕਮਾਣ ਵਾਂਗੂੰ ਝੁਕ ਗਈ ਅਤੇ ਮੇਰੀ ਪਿੱਠ ਨੂੰ ਲਾਗਾ ਲੱਗ ਗਿਆ। ਮੈਂ ਬੋਝ ਚੁੱਕ ਕੇ ਤੇਜ਼ੀ ਨਾਲ ਨਹੀਂ ਤੁਰ ਸਕਦਾ ਸੀ। ਮੇਰਾ ਮਾਲਕ ਠੇਕੇ ਦਾ ਕੰਮ ਕਰਦਾ ਸੀ ਅਤੇ ਬਹੁਤੇ

ਚੱਕਰ ਲਾ ਕੇ ਬਹੁਤੇ ਪੈਸੇ ਕਮਾਉਣਾ ਚਾਹੁੰਦਾ ਸੀ। ਜਦੋਂ ਮੇਰੇ ਤੋਂ ਪੂਰੀ ਤਰ੍ਹਾਂ ਚਲ ਨਾ ਹੋਇਆ ਕਰਦਾ ਸੀ ਤਾਂ ਉਹ ਪੂਰੇ ਜ਼ੋਰ ਨਾਲ ਮੇਰੀਆਂ ਲੱਤਾਂ ਉਪਰ, ਇਥੋਂ ਤੱਕ ਕਿ ਮੇਰੇ ਸਿਰ ਵਿਚ ਵੀ ਡੰਡੇ ਮਾਰਦਾ ਸੀ। ਕਈ ਵਾਰੀ ਤਾਂ ਐਸਾ ਹੁੰਦਾ ਸੀ ਕਿ ਇਕ ਤਾਂ ਮੇਰੀ ਪਿੱਠ ਤੇ ਬੋਝ ਹੁੰਦਾ ਤੇ ਦੂਜਾ ਉਹ ਆਪਣੇ ਬੱਚੇ ਨੂੰ ਵੀ ਮੇਰੇ ਉਪਰ ਬਿਠਾ ਦਿੰਦਾ ਸੀ। ਮੈਂ ਅੰਦਰ ਹੀ ਅੰਦਰ ਬਹੁਤ ਰੋਂਦਾ ਸੀ। ਪਰ ਪ੍ਰਭੂ ਨੇ ਮੈਨੂੰ ਜ਼ੁਬਾਨ ਤਾਂ ਦਿਤੀ ਨਹੀਂ ਸੀ ਕਿ ਮੈਂ ਬੋਲ ਕੇ ਆਪਣਾ ਦੁਖ ਦੱਸ ਸਕਦਾ, ਨਾ ਹੀ ਮੈਂ ਸੁਤੰਤਰ ਸੀ ਕਿ ਨੱਠ ਜਾਂਦਾ। ਬਹੁਤ ਹੀ ਬੰਧਸ਼ ਦਾ ਜੀਵਨ ਸੀ, ਦਮ ਘੁਟਦਾ ਸੀ। ਮੇਰੀ ਕਮਜ਼ੋਰੀ ਨੂੰ ਉਸ ਨੇ ਛੇਤੀਂ ਹੀ ਭਾਂਪ ਲਿਆ ਅਤੇ ਮੈਨੂੰ ਇਕ ਰੁਪਈਆ ਲੈ ਕੇ ਧੋਬੀ, ਪਾਸ ਵੇਚ ਦਿਤਾ। ਉਹ ਧੋਬੀ, ਧੋਣ ਵਾਲੇ ਕਪੜੇ ਭੱਠੀ ਵਿਚ ਲੱਦ ਕੇ ਇਕ ਗਿੱਲੀ ਪੰਡ ਮੇਰੇ ਉਪਰ ਲੱਦ ਦਿੰਦਾ ਸੀ ਜੋ ਮੇਰੇ ਲਈ ਅਸਹਿ ਸੀ। ਉਹ ਦੂਰ ਰੋਹੀ ਦੇ ਟੋਭੇ ਵਿਚ ਕਪੜੇ ਧੋਣ ਜਾਇਆ ਕਰਦਾ ਸੀ। ਮੇਰੇ ਉਪਰੋਂ ਕਪੜੇ ਲਾਹ ਕੇ ਉਹ ਮੇਰੇ ਪੈਰਾਂ ਵਿਚ ਪੈਖੜ ਪਾ ਦਿੰਦਾ ਸੀ ਤਾਂ ਕਿ ਮੈਂ ਕਿਤੇ ਦੂਰ ਨਾ ਚਲਿਆ ਜਾਵਾਂ ਅਤੇ ਡੰਡਾ ਮਾਰ ਕੇ ਦੂਰ ਭਜਾ ਦਿੰਦਾ ਸੀ। ਮੈਂ ਖੇਤਾਂ ਵਿਚ ਚਲਿਆ ਜਾਂਦਾ ਜਿਨ੍ਹਾਂ ਦੀ ਰਾਖੀ ਵਾਸਤੇ ਕਿਸਾਨ ਨੇ ਸੂਲਾਂ ਵਾਲੀਆਂ ਟਾਹਣੀਆਂ ਦੀ ਬਾੜ ਕੀਤੀ ਹੁੰਦੀ ਸੀ, ਉਨ੍ਹਾਂ ਵਿਚ ਖੇਤ ਦੇ ਸਲਾਭੇ ਕਰਕੇ ਘਾਹ ਉਗ ਆਇਆ ਸੀ। ਘਾਹ ਦੀਆਂ ਤਿੜਾਂ ਬਾਹਰ ਆ ਜਾਂਦੀਆਂ ਸਨ, ਮੈਂ ਉਹ ਤਿੜਾਂ ਕੱਢਣ ਲਈ ਹੌਲੀ-ਹੌਲੀ ਉਨ੍ਹਾਂ ਨੂੰ ਮਜ਼ਬੂਤ ਥਾਂ ਤੋਂ ਫੜ ਕੇ ਖਿੱਚਣਾ ਚਾਹੁੰਦਾ ਸੀ ਪਰ ਮੇਰੇ ਨੱਕ ਤੇ ਕੰਡੇ ਲੱਗ ਜਾਣੇ ਅਤੇ ਵਿਚ ਹੀ ਟੁੱਟ ਜਾਂਦੇ ਸਨ। ਪਰ ਪਿਤਾ ਜੀ! ਮੈਂ ਕੀ ਕਰਦਾ, ਭੁੱਖ ਦਾ ਦੁਖ ਜਿਸਨੂੰ ਹੋਵੇ ਇਹ ਉਹੀ ਜਾਣ ਸਕਦਾ ਹੈ। ਜਿਨ੍ਹਾਂ ਨੂੰ ਨਾ-ਨਾ ਕਰਦਿਆਂ ਨੂੰ ਪਦਾਰਥ ਮਿਲਦੇ ਹਨ ਉਹ ਤਾਂ ਮੇਰੇ ਦੁਖ ਦਾ ਅਨੁਮਾਨ ਹੀ ਨਹੀਂ ਸੀ ਲਾ ਸਕਦੇ। ਲਗਾਤਾਰ ਕੰਡਿਆਂ ਦੇ ਲੱਗਣ ਨਾਲ ਇਹ ਹੋਇਆ ਕਿ ਮੇਰਾ ਮੂੰਹ ਸਾਰਾ ਪੱਕ ਗਿਆ, ਹੁਣ ਘਾਹ ਵੀ ਖਾਇਆ ਨਾ ਜਾਇਆ ਕਰੇ, ਮੇਰੇ ਪੇਟ ਦੀ ਅੱਗ ਬੁਝਾਉਣ ਦਾ ਉਹ ਵੀ ਕੋਈ ਸਾਧਨ ਨਹੀਂ ਸੀ ਕਰਦਾ। ਮੈਂ ਐਨਾ ਕਮਜ਼ੋਰ ਹੋ ਗਿਆ ਕਿ ਮੇਰਾ ਤੁਰਨਾ ਵੀ ਮੁਸ਼ਕਲ ਹੋ ਗਿਆ। ਇਕ ਦਿਨ ਉਹ ਮੈਨੂੰ ਅਜਿਹੇ ਰਸਤੇ ਰਾਹੀਂ ਲੈ ਗਿਆ ਜਿਥੇ ਇਕ ਚਿੱਕੜ ਲੰਘਣਾ ਪੈਂਦਾ ਸੀ। ਮੈਂ ਉਸ ਚਿੱਕੜ ਵਿਚ ਫਸ ਗਿਆ, ਉਹ ਇਕ ਦਲਦਲ ਸੀ। ਮੈਂ ਜਿਨ੍ਹਾਂ ਜ਼ੋਰ ਲਾਇਆ ਉਨਾਂ ਹੀ ਗਹਿਰਾ ਚਲਿਆ ਗਿਆ। ਮੈਂ ਵੀ ਜਾਣਦਾ ਸੀ ਕਿ ਜੇ ਮੈਂ ਇਥੇ ਫਸਿਆ ਰਿਹਾ ਤਾਂ ਮੇਰਾ ਭੁੱਖੇ ਤਿਹਾਏ ਦਾ ਬਹੁਤ ਬੁਰਾ ਹਾਲ ਹੋਣਾ ਹੈ। ਮੇਰਾ ਮਾਲਕ ਬਹੁਤ ਹੀ ਕਠੋਰ ਦਿਲ ਦਾ ਮਾਲਕ ਸੀ। ਉਹ ਆਪਣਾ ਹਿਤ ਦੇਖਦਾ ਸੀ, ਪ੍ਰਮੇਸ਼ਰ ਨਾਮ ਦੀ ਚੀਜ਼ ਉਸ ਦੇ ਅੰਦਰ ਨਹੀਂ ਪਾਈ ਸੀ। ਉਸ ਨੇ ਇਹ ਪੱਕੀ ਤਰ੍ਹਾਂ ਸਮਝ ਲਿਆ ਕਿ ਮੈਂ ਉਸ ਦੇ ਕੰਮ ਦਾ ਨਹੀਂ ਰਿਹਾ, ਉਹ ਮੈਨੂੰ ਉਸੇ ਤਰ੍ਹਾਂ ਫਸੇ ਫਸਾਏ ਨੂੰ ਕਪੜੇ ਲਾਹ ਕੇ ਚਲਾ ਗਿਆ। ਇਸ ਤਰ੍ਹਾਂ ਉਸਨੇ ਮੈਨੂੰ ਜਿਉਂਦੇ ਨੂੰ ਹੀ ਸਹਿਕ-ਸਹਿਕ ਕੇ ਮਰਨ ਵਾਸਤੇ ਛੱਡ ਦਿਤਾ। ਉਥੇ ਨੇੜੇ ਹੀ ਇਕ ਪਗਡੰਡੀ ਜਾਂਦੀ ਸੀ ਜਿਥੋਂ ਲੰਘਣ ਵਾਲੇ ਫੇਰ ਪਾ ਕੇ ਜਾਂਦੇ ਸੀ। ਜਦੋਂ ਮੈਨੂੰ ਦਲਦਲ ਵਿਚ ਫਸੇ ਦੇਖਿਆ ਤਾਂ ਕਈ ਜੁਆਨ ਬੰਦੇ ਮੇਰੇ ਕੋਲ ਆਏ। ਉਨ੍ਹਾਂ ਨੇ ਮੈਨੂੰ ਦਲਦਲ

ਵਿਚੋਂ ਕੱਢਣਾ ਤਾਂ ਕੀ ਸੀ ਉਹ ਮੇਰੀ ਪਿੱਠ ਉਪਰ ਪੈਰ ਰੱਖ ਕੇ ਦੂਜੇ ਪਾਸੇ ਛਾਲ ਮਾਰਦੇ ਸਨ। ਪਿਤਾ ਜੀ! ਮੇਰੀ ਪਿੱਠ ਨੂੰ ਲਾਗਾ ਲੱਗਿਆ ਹੋਇਆ ਸੀ, ਕਾਂ ਆ ਕੇ ਆਪਣੀਆਂ ਚੁੰਝਾਂ ਮਾਰ ਕੇ ਮਾਸ ਕੱਢ-ਕੱਢ ਕੇ ਖਾਂਦੇ ਸਨ। ਮੈਂ ਹਿਲਣ-ਜੁਲਣ ਤੋਂ ਬਿਨਾਂ ਹੋਰ ਕਰ ਹੀ ਕੀ ਸਕਦਾ ਸੀ? ਜਿੰਨਾ ਮੈਂ ਹਿਲਿਆ ਜੁਲਿਆ, ਓਨਾਂ ਹੀ ਮੈਂ ਗਾਰੇ ਵਿਚ ਨਿਘਰਦਾ ਗਿਆ। ਅੰਤ ਉਸ ਦਲਦਲ ਵਿਚ ਮੈਂ ਐਨਾ ਫਸ ਗਿਆ ਕਿ ਸਾਹ ਲੈਣ ਵਾਸਤੇ ਮੈਂ ਆਪਣਾ ਮੂੰਹ ਉਪਰ ਨੂੰ ਚੁਕੀ ਰੱਖਿਆ। ਕਾਵਾਂ ਨੂੰ ਵੀ ਪਤਾ ਲੱਗ ਗਿਆ ਕਿ ਇਹ ਸਾਨੂੰ ਉਡਾ ਨਹੀਂ ਸਕਦਾ ਅਤੇ ਉਨ੍ਹਾਂ ਨੇ ਮੇਰੀਆਂ ਜਿਉਂਦੇ ਦੀਆਂ ਹੀ ਅੱਖਾਂ ਕੱਢ ਲਈਆਂ। ਅੰਤ ਮੇਰੇ ਮੂੰਹ ਵਿਚ ਗਾਰਾ ਫਸ ਗਿਆ, ਮੇਰਾ ਦਮ ਰੁਕ ਗਿਆ ਤੇ ਮਰ ਗਿਆ। ਐਨਾ ਕਹਿ ਕੇ ਇਹ ਰਿਸ਼ੀ ਕੁਮਾਰ ਰੋਣ ਲਗ ਗਿਆ। ਓਸਦਾ ਪਿਤਾ ਵੀ ਸੁਣ ਕੇ ਗੰਭੀਰ ਹੋ ਗਿਆ। ਉਸ ਰਿਸ਼ੀ ਕੁਮਾਰ ਸੁਖਦੇਵ ਨੇ ਆਪਣੇ ਪਿਤਾ ਨੂੰ ਕਿਹਾ ਕਿ ਤੁਸੀਂ ਅਨੁਭਵ ਕਰੋ ਕਿ ਮੈਂ ਕਿੰਨਾ ਦੁਖ ਭੋਗਿਆ ਹੈ। ਮੈਨੂੰ ਹੁਣ ਮਾਨਸ ਜਨਮ ਦੀ ਪ੍ਰਾਪਤੀ ਹੋਈ ਹੈ ਮੇਰਾ ਇਹ ਦ੍ਰਿੜ੍ਹ ਇਰਾਦਾ ਹੈ ਕਿ ਮੈਂ ਹੁਣ ਪ੍ਰਭੂ ਦਾ ਗਿਆਨ ਅਤੇ ਮਿਲਾਪ ਇਸੇ ਜਨਮ ਵਿਚ ਕਰਨਾ ਹੈ। ਮੈਂ ਆਪਣਾ ਜਨਮ ਬਿਰਥਾ ਨਹੀਂ ਗੁਆਉਣਾ, ਮੈਂ ਕਿਸੇ ਵੀ ਅਵਰ ਕਾਜ ਵਿਚ ਨਹੀਂ ਫਸਣਾ। ਮੈਨੂੰ ਮਾਨਸ ਜਨਮ ਦੀ ਪ੍ਰਾਪਤੀ ਹੋ ਗਈ ਹੈ, ਮੈਨੂੰ ਬੜੀ ਖੁਸ਼ੀ ਹੈ ਕਿ ਤੁਹਾਡੇ ਵਰਗੇ ਮਹਾਨ ਵਿਦਵਾਨ ਮੇਰੇ ਪਿਤਾ ਹਨ। ਮੈਂ ਚੰਗੀ ਤਰ੍ਹਾਂ ਸਮਝਦਾ ਹਾਂ ਕਿ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮੁ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ - 12*

ਸੋ ਪਿਤਾ ਜੀ ਆਪ ਮੈਨੂੰ ਆਗਿਆ ਦੇਵੋ ਕਿ ਮੈਂ ਧਰੂੰ ਵਾਂਗੂੰ ਇਸ ਬਾਲ ਅਵਸਥਾ ਵਿਚ ਹੀ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਪ੍ਰਾਪਤੀ ਦਾ ਉਦਮ ਕਰਾਂ। ਉਸ ਦੇ ਪਿਤਾ ਵੇਦ ਵਿਆਸ ਜੀ ਨੇ ਆਗਿਆ ਦੇ ਦਿਤੀ ਅਤੇ ਉਨ੍ਹਾਂ ਨੇ ਬੰਦਗੀ ਕਰਕੇ ਪ੍ਰਮ ਪਦ ਦੀ ਪ੍ਰਾਪਤੀ ਕੀਤੀ।

*ਬਾਰਹ ਵਰ੍ਹੇ ਗਰਭਾਸ ਵੱਸ ਜੰਮਦੇ ਹੀ ਸੁਕ ਲਈ ਉਦਾਸੀ।*
*ਮਾਇਆ ਵਿਚ ਅਤੀਤ ਹੋਇ ਮਨ ਹਠ ਬੁੱਧਿ ਨ ਬੰਦ ਖਲਾਸੀ।*
*ਪਿਉ ਬਜਾਸ ਪਰਬੋਧਿਆ ਗੁਰ ਕਰ ਜਨਕ ਸਹਜ ਅਭਿਆਸੀ।*
*ਤਜ ਦੁਰਮਤਿ ਗੁਰਮਤਿ ਲਈ ਸਿਰ ਧਰ ਜੂਠ ਮਿਲੀ ਸ਼ਾਬਾਸੀ।*

*ਗੁਰ ਉਪਦੇਸ਼ ਅਵੇਸ਼ ਕਰ ਗਰਬ ਨਿਵਾਰ ਜਗਤ ਗੁਰਦਾਸੀ।*
*ਪੈਰੀਂ ਪੈ ਪਾਖਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ।*
*ਗੁਰਮੁਖ ਸੁਖ ਫਲ ਸਹਜਿ ਨਿਵਾਸੀ।*
*ਭਾਈ ਗੁਰਦਾਸ ਜੀ, ਵਾਰ - 25/10*

ਜਨਮ ਮਰਨ ਦਾ ਦੁਖ ਜਾਂ ਭਾਵੇਂ ਕੋਈ ਵੀ ਦੁਖ ਹੋਵੇ, ਰੋਗ ਹੋਵੇ, ਘਾਟੇ ਪੈਂਦੇ ਹੋਣ, ਵਿਘਨਾਂ ਨਾਲ ਘਿਰਿਆ ਹੋਇਆ ਹੋਵੇ, ਪੰਜੇ ਕਲੇਸ਼ - ਅਵਿਦਿਆ, ਅਭਿਨਿਵੇਸ਼, ਅਸਮਿਤਾ, ਰਾਗ, ਦ੍ਵੈਸ਼ ਆਦਿ ਚਿੰਬੜੇ ਹੋਣ, ਆਸਾ ਤੇ ਤ੍ਰਿਸ਼ਨਾ ਦੀਆਂ ਡੈਣਾਂ ਚੂੰਡ-ਚੂੰਡ ਕੇ ਖਾਂਦੀਆਂ ਹੋਣ, ਭਾਵੇਂ ਕਿੰਨੇ ਵੀ ਮਾਨਸਿਕ, ਸਮਾਜਿਕ ਦੁਖ ਹੋਣ; ਸਾਰਿਆਂ ਦਾ ਇਕੋ ਇਕ ਇਲਾਜ ਪ੍ਰਮੇਸ਼ਰ ਦਾ ਨਾਮ ਹੈ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਦੁਖ ਵਾਹਿਗੁਰੂ ਜੀ ਨੂੰ ਭੁੱਲਣ ਨਾਲ ਆਉਂਦਾ ਹੈ -

*ਦੁਖੁ ਤਦੇ ਜਾ ਵਿਸਰਿ ਜਾਵੈ॥*
*ਪੰਨਾ - 98*

ਦੁਖ ਬਾਰੇ ਫੁਰਮਾਨ ਹੈ -

*ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥*
*ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥*
*ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ॥*
*ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥*

*ਪੰਨਾ - 1240*

ਹੋਰ ਥਾਂ ਫੁਰਮਾਨ ਹੈ -

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥*
*ਪੰਨਾ - 1256*

ਜਿਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੰਸਾਰ ਵਿਚ ਜੇ ਕੋਈ ਸੁਖੀ ਹੈ ਤਾਂ ਕੇਵਲ ਨਾਮ ਜਪਣ ਵਾਲਾ ਹੈ। ਸੋ ਮਹਾਰਾਜ ਜੀ ਇਸ ਦਾ ਇਲਾਜ ਵਾਹਿਗੁਰੂ ਜੀ ਦੇ ਭਜਨ ਵਿਚ, ਨਾਮ ਵਿਚ ਦਸਦੇ ਹਨ। ਆਪ ਫੁਰਮਾਨ ਕਰਦੇ ਹਨ ਕਿ -

*ਹਰਿ ਅਉਖਧੁ ਸਭ ਘਟ ਹੈ ਭਾਈ॥*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*
*ਗੁਰਿ ਪੂਰੈ ਸੰਜਮੁ ਕਰਿ ਦੀਆ॥*
*ਨਾਨਕ ਤਉ ਫਿਰਿ ਦੂਖ ਨ ਥੀਆ॥*

*ਪੰਨਾ - 259*

ਵਾਹਿਗੁਰੂ ਦੀ ਭਗਤੀ ਵਿਚ ਜੋ ਰੱਤਿਆ ਹੋਇਆ ਹੈ ਉਸ ਦੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ -

***ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥***
***ਦੂਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥***

*ਪੰਨਾ - 1240*

***ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥***
***ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥*** *ਪੰਨਾ - 1256*

ਨਹੀਂ ਤਾਂ ਜੋ ਨਾਮ ਨੂੰ ਭੁਲਦੇ ਹਨ ਉਨ੍ਹਾਂ ਦੇ ਦੁਖਾਂ ਦਾ ਕਿਤੇ ਵੀ ਖਾਤਮਾ ਨਹੀਂ ਹੁੰਦਾ। ਦੁਨੀਆਂ ਸਾਰੀ ਦੁਖੀ ਹੈ -

***ਦੂਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥***
***ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥***
***ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥***
***ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥*** *ਪੰਨਾ - 1287*

ਅਤੇ ਫੇਰ ਫੁਰਮਾਨ ਕਰਦੇ ਹਨ ਕਿ ਜਦੋਂ ਤੱਕ ਇਸ ਜੀਵ ਨੂੰ ਪ੍ਰਮੇਸ਼ਰ ਦੀ ਸੋਝੀ ਨਹੀਂ ਪੈਂਦੀ, ਜਦੋਂ ਤੱਕ ਪ੍ਰਮੇਸ਼ਰ ਦਾ ਵਰਤ ਰਿਹਾ ਹੁਕਮ ਪਛਾਣ ਵਿਚ ਨਹੀਂ ਆਉਂਦਾ ਅਤੇ ਆਪਣਾ ਜੀਵਨ 'ਮੈਂ' ਤੋਂ ਉਚਾ ਹੋ ਕੇ ਨਹੀਂ ਗੁਜ਼ਾਰਦਾ, ਉਦੋਂ ਤੱਕ ਇਸ ਜੀਵ ਦੇ ਦੁਖ ਖਤਮ ਨਹੀਂ ਹੋਣੇ -

***ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥***
***ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥***

*ਪੰਨਾ - 400*

ਜਿੰਨਾਂ ਸੰਸਾਰ ਵਿਚ ਪਸਾਰਾ ਕਰਦਾ ਹੈ, ਸਾਰੇ ਹੀ ਦੁਖਾਂ ਦਾ ਕਾਰਨ ਬਣਦੇ ਹਨ -

***ਕਾਮ ਕਰੋਧੁ ਸਬਲ ਸੰਸਾਰਾ॥***
***ਬਹੁ ਕਰਮ ਕਮਾਵਹਿ ਸਭੁ ਦੂਖ ਕਾ ਪਸਾਰਾ॥***
***ਸਤਿਗੁਰੁ ਸੇਵਹਿ ਸੇ ਸੁਖ ਪਾਵਹਿ ਸਚੈ ਸਬਦਿ ਮਿਲਾਇਦਾ॥***

*ਪੰਨਾ - 1060*

ਗੁਰੂ ਮਹਾਰਾਜ ਜੀ ਦਾ ਇਹ ਸਿਧਾਂਤ ਨਹੀਂ ਕਿ ਸਾਰੇ ਕਾਰੋਬਾਰ ਛੱਡ ਕੇ, ਨਾ ਹੀ ਖੇਤੀ ਕਰੋ, ਨਾ ਹੀ ਬਿਜ਼ਨਸ ਵਪਾਰ ਕਰੋ, ਨਾ ਹੀ ਵੱਡੀਆਂ

ਫੈਕਟਰੀਆਂ ਲਾਓ; ਗੁਰੂ ਮਹਾਰਾਜ ਜੀ ਤਾਂ ਫੁਰਮਾਨ ਕਰਦੇ ਹਨ ਕਿ ਕਿਰਤ ਕਰੋ ਨੇਕੀ ਦੀ, ਹੱਕ ਦੀ, ਪੂਰੀ ਮਿਹਨਤ ਨਾਲ, ਪੂਰੀ ਇਮਾਨਦਾਰੀ ਨਾਲ। ਜਦੋਂ ਵਾਹਿਗੁਰੂ ਜੀ ਨੇ ਦਾਤ ਬਖਸ਼ੀ, ਮੁਨਾਫਾ ਦਿਤਾ ਤਾਂ ਵੰਡ ਕੇ ਛਕੋ ਅਤੇ ਫੇਰ ਪ੍ਰਭੂ ਦਾ ਧਿਆਨ ਹਿਰਦੇ ਵਿਚ ਰੱਖ ਕੇ ਸਭ ਕੁਝ ਗੁਰੂ ਦੇ ਸਮਰਪਣ ਕਰਕੇ ਆਪ ਉਸ ਦੇ ਮੈਨੇਜਰ ਬਣ ਕੇ, ਜੋ ਪ੍ਰਮ ਆਗਿਆ ਹੈ – ਨਾਮ ਜਪਣ ਦੀ, ਉਸ ਤੋਂ ਕੁਤਾਹੀ ਨਾ ਕਰੋ। ਗੁਰੂ ਮਹਾਰਾਜ ਨੇ ਦੁਨੀਆਂ ਛੱਡਣ ਦਾ ਸਿਧਾਂਤ ਨਹੀਂ ਦਿਤਾ। ਆਪ ਨੇ 'ਵਰਤਣ ਬੈਰਾਗ', 'ਮੁਖ ਭਗਤੀ' ਅਤੇ 'ਨਿਹਚੇ ਗਿਆਨ' ਦਾ ਮਾਰਗ ਦੱਸਿਆ ਹੈ। ਪ੍ਰਭੂ ਪ੍ਰਾਪਤੀ ਕਰਕੇ ਸਾਰੇ ਦੁਖਾਂ ਦਾ ਖਾਤਮਾ ਆਪਣੇ ਆਪ ਹੀ ਹੋ ਜਾਇਆ ਕਰਦਾ ਹੈ, ਕਿਉਂਕਿ ਪ੍ਰਭੂ ਨੂੰ ਭੁੱਲਣ ਵਿਚ ਦੁਖ ਪੈਦਾ ਹੁੰਦੇ ਹਨ। ਪ੍ਰਭੂ ਨੂੰ ਮਿਲਣ ਨਾਲ ਸਾਰੇ ਸੁਖਾਂ ਦੀ ਅੰਮ੍ਰਿਤ ਵਰਸ਼ਾ ਜੀਵਨ ਉਪਰ ਵਰਸਦੀ ਹੈ ਅਤੇ ਦੁਖ ਨਾਮ ਦੀ ਪਰਿਭਾਸ਼ਾ ਹੀ ਖਤਮ ਹੋ ਜਾਂਦੀ ਹੈ –

***ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***
***ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥***
***ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥***
***ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥*** ***ਪੰਨਾ – 1302***

ਸੋ ਇਨ੍ਹਾਂ ਸਾਰੀਆਂ ਪ੍ਰਾਪਤੀਆਂ ਨੂੰ ਹਾਸਲ ਕਰਨ ਲਈ ਇਕ ਮਾਰਗ ਹੈ ਜਿਸ ਨੂੰ ਅਸੀਂ 'ਆਤਮ ਮਾਰਗ' ਕਹਿੰਦੇ ਹਾਂ। ਇਸ ਵਿਚ ਜੋ ਰਹਿਤਾਂ ਅਤਿ ਜ਼ਰੂਰੀ ਹਨ ਉਹ ਅਸੀਂ ਆਪਣੇ ਪਾਠਕਾਂ ਨਾਲ 1997 ਦੇ ਅੰਕਾਂ ਵਿਚ ਸਾਂਝੀਆਂ ਕਰਾਂਗੇ। ਆਪ ਪ੍ਰਤੀ ਬੇਨਤੀ ਹੈ ਕਿ ਧਿਆਨ ਨਾਲ ਪੜ੍ਹੋ, ਵਿਚਾਰੋ ਅਤੇ ਉਸ ਉਤੇ ਅਮਲ ਕਰੋ। ਆਪਣੇ ਵਲੋਂ ਅਸੀਂ ਕੋਈ ਵੀ ਗੱਲ ਨਹੀਂ ਲਿਖਣੀ ਅਤੇ ਨਾ ਹੀ ਕੋਈ ਮੰਗਵੇਂ ਸਿਧਾਂਤ ਆਪ ਨਾਲ ਸਾਂਝੇ ਕਰਨੇ ਹਨ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਸਰਬ ਸ੍ਰੇਸ਼ਟ ਹੈ ਇਹ **Universal message** (ਵਿਸ਼ਵ ਸੰਦੇਸ਼) ਹੈ ਜੋ ਸਾਰੀ ਮਾਨਵਤਾ ਨਾਲ ਸਬੰਧ ਰਖਦਾ ਹੈ ਅਤੇ ਇਸ ਸਿਧਾਂਤ ਨੂੰ ਅਪਨਾਉਣ ਨਾਲ ਜੀਵ ਜੰਤੂਆਂ, ਪਸ਼ੂ ਪੰਛੀਆਂ, ਸਰਬ ਧਰਮ ਦੇ ਮਨੁੱਖਾਂ ਨਾਲ ਪ੍ਰਮ ਸਾਂਝ ਪੈਦਾ ਹੁੰਦੀ ਹੈ ਅਤੇ ਇਹ ਇਥੋਂ ਤੱਕ ਵਧ ਜਾਂਦੀ ਹੈ ਕਿ ਸਰਬ ਵਿਚ ਆਪਣਾ ਆਪਾ ਹੀ ਪ੍ਰਤੱਖ ਦਿਸਦਾ ਹੈ।

ਆਤਮ ਮਾਰਗ ਤੇ ਚੱਲਣ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਨ੍ਹਾਂ ਪੁਰਸ਼ਾਂ ਦੀ ਸੰਗਤ ਕੀਤੀ ਜਾਵੇ ਜੋ ਆਤਮ ਮੰਡਲ ਵਿਚ ਪ੍ਰਵੇਸ਼ ਕਰ ਚੁੱਕੇ ਹੋਣ ਅਤੇ ਜਿਨ੍ਹਾਂ ਨੇ ਪ੍ਰਮੇਸ਼ਰ ਨੂੰ ਸ਼ਾਖਸ਼ਾਤ ਆਪਣੇ ਅੰਦਰ ਪ੍ਰਗਟ ਕਰ ਲਿਆ ਹੋਵੇ ਉਨ੍ਹਾਂ ਨੂੰ ਸੰਤ ਕਹੋ, ਗੁਰਮੁਖ ਕਹੋ, ਸਾਧੂ ਕਹੋ, ਪੀਰ ਕਹੋ ਭਾਵੇਂ ਗੁਰੂ ਕਹੋ; ਉਨ੍ਹਾਂ ਦੀ ਸੰਗਤ ਤੋਂ ਬਿਨਾਂ ਇਸ ਗੁਪਤ ਰਸਤੇ ਦੀ ਕੋਈ ਵੀ ਸੋਝੀ ਨਹੀਂ ਪੈਂਦੀ। ਜੇ ਆਦਮੀ ਆਪਣੇ ਬਲ ਤੇ ਵਿਸ਼ਵਾਸ਼ ਕਰਕੇ

ਚਲਦਾ ਹੈ ਤਾਂ ਅਨੇਕਾਂ ਵਪਾਰਕ ਪੁਸਤਕਾਂ ਬਜ਼ਾਰਾਂ ਵਿਚੋਂ ਮਿਲਦੀਆਂ ਹਨ ਜਿਨ੍ਹਾਂ ਵਿਚ ਕੇਵਲ ਆਰਥਕ ਲਾਭ ਨੂੰ ਸਾਮ੍ਹਣੇ ਰੱਖ ਕੇ ਭੁਲੇਖੇ ਭਰੀਆਂ ਗੱਲਾਂ ਲਿਖੀਆਂ ਜਾਂਦੀਆਂ ਹਨ। ਇਹ ਜੀਵ ਭੁੱਲ-ਭਲਾਈਆਂ ਵਿਚ ਪੈ ਕੇ ਆਪਣਾ ਸਮਾਂ ਵਿਅਰਥ ਗੁਆ ਦਿੰਦਾ ਹੈ। ਜੇ ਸ਼ਰ੍ਹਾ ਨਾਲ ਪਿਆਰ ਕਰਨ ਵਾਲਿਆਂ ਤੋਂ ਰਾਹ ਪੁਛਿਆ ਜਾਵੇ ਤਾਂ ਉਨ੍ਹਾਂ ਨੂੰ ਤਾਂ ਆਪ ਹੀ ਪਤਾ ਨਹੀਂ। ਉਹ ਸ਼ਰ੍ਹਾ ਦੀਆਂ ਗੱਲਾਂ ਕਰਕੇ ਪੀਡੇ ਸੰਸੇ ਹਿਰਦੇ ਵਿਚ ਬਿਠਾ ਦਿੰਦੇ ਹਨ ਅਤੇ ਸਤਿ ਦੀ ਖੋਜ ਕਰਨ ਲਈ ਉਹ ਮਹਾਂਪੁਰਸ਼ਾਂ ਦੀ ਸੰਗਤ ਤੋਂ ਵਰਜਦੇ ਰਹਿੰਦੇ ਹਨ। ਇਹ ਉਨ੍ਹਾਂ ਦਾ ਦੋਸ਼ ਨਹੀਂ ਕੇਵਲ ਅਣਜਾਣ-ਪੁਣਾ ਹੈ ਕਿ ਉਨ੍ਹਾਂ ਨੂੰ ਆਪ ਹੀ ਇਸ ਮਾਰਗ ਦੀ ਸੋਝੀ ਨਹੀਂ ਹੁੰਦੀ। ਇਸੇ ਤਰ੍ਹਾਂ ਨਾਲ ਜਿਹੜੇ ਇਸ ਰਸਤੇ ਉਤੇ ਦਿਨ ਰਾਤ ਅੱਗੇ ਵਧ ਰਹੇ ਹਨ ਪਰ ਅਜੇ ਮੰਜ਼ਿਲ ਪ੍ਰਾਪਤ ਨਹੀਂ ਹੋਈ ਉਨ੍ਹਾਂ ਦੀ ਸੰਗਤ ਵੀ ਖਤਰਨਾਕ ਹੋਇਆ ਕਰਦੀ ਹੈ ਜਿਵੇਂ ਕਿ ਅਖਾਣ ਹੈ-

*'ਨੀਮ ਹਕੀਮ ਖਤਰਾ-ਏ-ਜਾਨ*
*ਨੀਮ ਮੁਲਾ ਖਤਰਾ-ਏ-ਇਮਾਨ'*

ਜਿਹੜੇ ਇਸ ਮਾਰਗ ਨੂੰ ਤਹਿ ਕਰਕੇ ਪ੍ਰਭੂ ਮੰਡਲ ਵਿਚ ਪ੍ਰਵੇਸ਼ ਰਖਦੇ ਹਨ ਉਨ੍ਹਾਂ ਤੋਂ ਇਸ ਮਾਰਗ ਦੀ ਪ੍ਰਾਪਤੀ ਹੋ ਸਕਦੀ ਹੈ ਪਰ ਉਹ ਪੂਰੀ ਤਰ੍ਹਾਂ ਨਾਲ ਅਚਾਹ, ਬੇਪਰਵਾਹ ਹੁੰਦੇ ਹਨ। ਉਹ ਜਦੋਂ ਤਕ ਇਹ ਮਹਿਸੂਸ ਨਹੀਂ ਕਰਦੇ ਕਿ ਜਗਿਆਸੂ ਸਚਮੁਚ ਹੀ ਇਸ ਰਸਤੇ ਉਪਰ ਚਲਣਾ ਚਾਹੁੰਦਾ ਹੈ ਤਾਂ ਉਹਨੂੰ ਦਸ ਦਿੰਦੇ ਹਨ ਕਿ ਪਿਆਰਿਆ! ਇਹ ਸੌਦਾ ਬਹੁਤ ਮਹਿੰਗਾ ਹੈ। ਇਸ ਵਿਚ ਜੋ ਤੂੰ ਹੁਣ ਹੈਂ ਜਿਸਨੂੰ ਹਉਮੈ ਭਰਿਆ ਜੀਵਨ ਆਖਦੇ ਹਨ, ਉਸ ਤੋਂ ਤੈਨੂੰ ਮਰਨਾ ਪੈਣਾ ਹੈ ਅਤੇ ਹੁਕਮੀ ਬੰਦਾ ਬਣ ਕੇ ਤੂੰ ਇਸ ਮਾਰਗ ਤੇ ਚਲ ਸਕਦਾ ਹੈਂ। ਤੈਨੂੰ ਆਪਣਾ ਤਨ, ਮਨ ਤੇ ਧਨ ਜੋ ਕੁਝ ਵੀ ਤੇਰੇ ਪਾਸ ਹੈ ਸਭ ਕੁਝ ਫੀਸ ਵਜੋਂ ਸੰਤਾਂ ਦੇ ਚਰਨਾਂ ਵਿਚ ਸਮਰਪਨ ਕਰਨਾ ਪਵੇਗਾ। ਉਹ ਬੇਪਰਵਾਹ, ਜਗਿਆਸੂ ਦੀ ਪੂਰਨ ਨੇਸ਼ਟਾ ਪਰਖ ਕੇ ਫੇਰ ਇਸ ਮਾਰਗ ਉਪਰ ਚਲਾਉਂਦੇ ਹਨ, ਉਸ ਦੀ ਦ੍ਰਿੜ੍ਹਤਾ ਅਤੇ ਲਗਨ ਜਿੰਨੀ ਜ਼ਿਆਦਾ ਹੋਵੇਗੀ ਉਤਨਾ ਹੀ ਮਾਰਗ ਛੇਤੀਂ ਤਹਿ ਹੋਵੇਗਾ। ਇਸ ਮਾਰਗ ਤੇ ਚੱਲਣ ਲਈ ਬਹੁਤ ਹੀ ਜ਼ਰੂਰੀ ਰਹਿਤਾਂ ਪੂਰੀ ਤਰ੍ਹਾਂ ਧਾਰਨ ਕਰਨ ਦੀ ਲੋੜ ਹੈ। ਸਭ ਤੋਂ ਪਹਿਲੀ ਲੋੜ ਵਿਸ਼ਵਾਸ਼ ਦੀ ਹੈ, ਸ਼ਰਧਾ ਦੀ ਹੈ। ਵਾਹਿਗੁਰੂ ਜੀ ਬਾਰੇ ਪੂਰੀ ਤਰ੍ਹਾਂ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਉਹ ਪਿਆਰ ਸਰੂਪ ਹੋ ਕੇ ਸਾਰੇ ਸੰਸਾਰ ਵਿਚ ਅਦ੍ਰਿਸ਼ ਸਰੂਪ, ਹਰ ਥਾਂ ਉਪਰ ਪ੍ਰੀਪੂਰਨ ਹਨ। ਉਹ ਮੈਨੂੰ ਹਰ ਸਮੇਂ ਵੇਖ ਰਹੇ ਹਨ ਭਾਵੇਂ ਮੈਂ ਉਨ੍ਹਾਂ ਨੂੰ ਨਹੀਂ ਜਾਣਦਾ ਤਾਂ ਵੀ ਮੇਰੇ ਲਈ ਸਾਰੇ ਸੁਖ ਦੇ ਰਹੇ ਹਨ; ਖਾਣ ਲਈ ਅਨਾਜ, ਪਹਿਨਣ ਲਈ ਕਪੜਾ, ਕੰਮ ਕਰਨ ਲਈ ਨਰੋਆ ਸਰੀਰ ਦਿਤਾ ਹੈ। ਉਹ ਸਦਾ ਹੀ ਦਿਆਲੂ ਹਨ, ਉਹ ਕਦੇ ਵੀ ਨਰਾਜ਼ ਨਹੀਂ ਹੁੰਦੇ ਕਿਉਂਕਿ ਉਹ ਨਿਰਾ ਹੀ ਪਿਆਰ ਦਾ ਸਰੂਪ ਹਨ -

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*
*ਪੰਨਾ - 275*

ਮੇਰੇ ਇਕ-ਇਕ ਰੋਮ ਵਿਚ ਉਨ੍ਹਾਂ ਦੀ ਹੋਂਦ ਪ੍ਰਤੱਖ ਹੈ, ਪਰ ਮੈਂ ਉਨ੍ਹਾਂ ਵਲ ਕੋਈ ਵੀ ਧਿਆਨ ਨਹੀਂ ਦੇ ਰਿਹਾ ਅਤੇ ਇਸ ਦੇ ਵਿਪਰੀਤ ਮਾਇਆ ਨਾਗਨੀ ਦੇ ਛਲ ਤੇ ਕਪਟ ਵਿਚ ਫਸ ਕੇ ਉਸ ਪ੍ਰਭੂ ਨੂੰ ਸਦਾ ਹੀ ਭੁਲਿਆ ਰਹਿੰਦਾ ਹਾਂ। ਇਹ ਮੇਰੀ ਭੁੱਲ ਹੈ ਕਿਉਂਕਿ ਗੁਰੂ ਮਹਾਰਾਜ ਜੀ ਇਹ ਕਹਿੰਦੇ ਹਨ ਕਿ ਉਹ ਪ੍ਰਮੇਸ਼ਰ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 294***

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਹਰ ਥਾਂ ਵਿਚ ਰਮੇ ਹੋਏ ਹਨ ਉਹ ਸਭ ਕੁਛ ਜਾਣਦੇ ਹਨ, ਪ੍ਰਮ ਚੇਤਨ ਹਨ ਅਤੇ ਪਿਆਰ ਦਾ ਸਰੂਪ ਹਨ-

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***ਜਾਪੁ ਸਾਹਿਬ***

ਅਤੇ ਆਪ ਅਕਾਲ ਉਸਤਤਿ ਵਿਚ ਫੁਰਮਾਨ ਕਰਦੇ ਹਨ -

***ਜਲੇ ਹਰੀ॥ ਥਲੇ ਹਰੀ॥ ਉਰੇ ਹਰੀ। ਬਨੇ ਹਰੀ॥***
***ਗਿਰੇ ਹਰੀ। ਗੁਫਾ ਹਰੀ॥ ਛਿਤੇ ਹਰੀ। ਨਭੇ ਹਰੀ॥***
***ਈਹਾਂ ਹਰੀ। ਊਹਾਂ ਹਰੀ। ਜਿਮੀ ਹਰੀ। ਜਮਾ ਹਰੀ॥***
***ਅਲੇਖ ਹਰੀ। ਅਭੇਖ ਹਰੀ। ਅਦੋਖ ਹਰੀ। ਅਦ੍ਵੈਖ ਹਰੀ॥***

***ਅਕਾਲ ਉਸਤਤਿ***

ਵਾਹਿਗੁਰੂ ਜੀ ਪ੍ਰਮ ਤੇ ਸਦੀਵੀ ਹੋਂਦ ਹਨ ਜੋ ਸੰਸਾਰ ਉਤਪਤੀ ਤੋਂ ਪਹਿਲਾਂ ਵੀ ਸਤਿ ਸਨ ਅਤੇ ਸੰਸਾਰ ਦੀ ਹੋਂਦ ਬਣਨ ਤੇ ਫੇਰ ਵੀ ਸਤਿ ਸਰੂਪ ਹੀ ਰਹੇ। ਹੁਣ ਵੀ ਸਤਿ ਸਰੂਪ ਹਨ, ਜਦੋਂ ਸੰਸਾਰ ਆਪਣੇ ਕਾਰਜ ਸ਼ਬਦ ਵਿਚ ਲੀਨ ਹੋ ਜਾਵੇਗਾ ਉਸ ਵੇਲੇ ਵੀ ਉਹ ਨਿਰਾ ਹੀ ਸਤਿ ਸਰੂਪ ਹੋਣਗੇ। ਉਨ੍ਹਾਂ ਨੇ ਆਪਣੀ ਮੌਜ ਵਿਚ ਆਪ ਹੀ ਆਪਣੇ ਆਪ ਨੂੰ ਸਾਜਿਆ ਹੈ ਅਤੇ ਆਪ ਹੀ ਨਾਮ ਉਤਪਤ ਕੀਤਾ ਹੈ ਅਤੇ ਆਪ ਹੀ ਸ਼ਬਦ ਬ੍ਰਹਮ ਹੋ ਕੇ ਅਨੇਕ ਕਿਸਮ ਦੇ ਰੰਗਾਂ-ਰੰਗਾਂ ਦੀਆਂ ਸ੍ਰਿਸ਼ਟੀਆਂ ਰਚੀਆਂ ਹਨ। ਭਾਈ ਗੁਰਦਾਸ ਜੀ ਇਸ ਨੂੰ ਸਪਸ਼ਟ ਕਰਦਿਆਂ ਅੰਕਿਤ ਕਰਦੇ ਹਨ -

*ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ॥*
*ਏਕੰਕਾਰਹੁੰ ਸ਼ਬਦ ਧੁਨ ਓਅੰਕਾਰ ਅਕਾਰ ਬਨਾਯਾ॥*

***ਭਾਈ ਗੁਰਦਾਸ ਜੀ, ਵਾਰ 26/2***

ਆਸਾ ਜੀ ਦੀ ਵਾਰ ਵਿਚ ਸ੍ਰਿਸ਼ਟੀ ਰਚਨਾ ਦਾ ਜ਼ਿਕਰ ਕਰਦੇ ਹੋਏ ਪਹਿਲੇ ਸਲੋਕ ਦੀ ਪਉੜੀ ਵਿਚ ਫੁਰਮਾਨ ਹੈ –

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥*
*ਕਰਿ ਆਸਣੁ ਡਿਠੋ ਚਾਉ॥*
*ਪੰਨਾ – 463*

ਇਨ੍ਹਾਂ ਗੁਰਮਤਿ ਸਿਧਾਂਤਾਂ ਅਨੁਸਾਰ ਵਾਹਿਗੁਰੂ ਜੀ ਨੇ ਆਪ ਹੀ ਅਨੇਕਾਂ ਸਰੂਪ ਧਾਰ ਕੇ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ। ਉਨ੍ਹਾਂ ਦੇ ਕਰਾਰੇ ਹੁਕਮ ਅਧੀਨ ਖੰਡਾਂ ਬ੍ਰਹਿਮੰਡਾਂ ਦੀ ਉਤਪਤੀ ਹੋਈ, ਜੀਵਾਂ ਦੀ ਉਤਪਤੀ ਹੋਈ, ਉਚੇ ਨੀਵੇਂ, ਸੁਖ-ਦੁਖ ਦੀ ਉਤਪਤੀ ਹੋਈ, ਅਤੇ ਸਭ ਤੋਂ ਖਤਰਨਾਕ ਭੁਲ-ਭਲਾਈਆਂ ਵਿਚ ਪਾਉਣ ਵਾਲੇ ਹਉਮੈ ਤੱਤ ਦੀ ਉਤਪਤੀ ਹੋਈ। ਵਾਹਿਗੁਰੂ ਜੀ ਦੂਰ ਹੋ ਕੇ ਅਲੱਗ-ਥਲੱਗ ਬੇਪਰਵਾਹ ਹੋ ਕੇ ਨਹੀਂ ਰਹਿੰਦੇ। ਉਹ ਸਾਰੇ ਜੀਵਾਂ ਦੇ ਦੁਖਾਂ ਨੂੰ ਪਹਿਚਾਣਦੇ ਹਨ, ਕੀਤੀਆਂ ਹੋਈਆਂ ਗਲਤੀਆਂ ਬਖਸ਼ਦੇ ਹਨ। ਮਾਂ ਤੇ ਪਿਉ ਤੋਂ ਕਿਤੇ ਵਧ ਪਿਆਰ ਕਰਦੇ ਹਨ। ਸੋ ਐਸੇ ਪ੍ਰਭੂ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਪਿਆਰ ਕਰਨਾ ਅਤੇ ਪੂਰਨ ਵਿਸਵਾਸ਼ ਵਿਚ ਰਹਿਣਾ, ਇਸ ਮਾਰਗ ਤੇ ਚੱਲਣ ਲਈ ਅਤਿਅੰਤ ਅਵੱਸ਼ਕ ਹੈ। ਜੇ ਇਹ ਪਹਿਲਾਂ ਵਿਸ਼ਵਾਸ਼ ਹੀ ਪੈਦਾ ਨਾ ਹੋਇਆ ਤਾਂ ਇਸ ਤਰ੍ਹਾਂ ਰਹਿੰਦਾ ਹੈ ਜਿਵੇਂ ਧਰਤੀ ਵਾਹੀ ਸੰਵਾਰੀ ਜਾਵੇ ਪਰ ਉਸ ਵਿਚ ਬੀਜ ਨਾ ਪਾਇਆ ਜਾਵੇ, ਕੋਈ ਵੀ ਫਲ ਹੱਥ ਵਿਚ ਨਹੀਂ ਆਇਆ ਕਰਦਾ। ਸੋ ਇਸ ਕਰਕੇ ਵਾਹਿਗੁਰੂ ਜੀ ਉਪਰ ਵਿਸ਼ਵਾਸ਼, ਉਸ ਦੀਆਂ ਕਲਾਤਮਕ ਸ਼ਕਤੀਆਂ ਉਪਰ ਵਿਸ਼ਵਾਸ਼, ਉਸ ਦੇ ਪ੍ਰਮ ਦਿਆਲੂ, ਕ੍ਰਿਪਾਲੂ ਸੁਭਾਅ ਉਪਰ ਵਿਸ਼ਵਾਸ਼, ਉਸਦੀ ਪ੍ਰਮ ਨੇੜਤਾ ਉਪਰ ਵਿਸ਼ਵਾਸ਼ ਬਹੁਤ ਹੀ ਜ਼ਰੂਰੀ ਹੈ। ਗੁਰੂ ਮਹਾਰਾਜ ਜੀ ਉਨ੍ਹਾਂ ਬਾਰੇ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਸੱਚੇ ਦਿਲ ਨਾਲ ਕੀਤੀ ਹੋਈ ਪੁਕਾਰ ਨੂੰ ਸੁਣ ਲੈਂਦੇ ਹਨ –

*ਹਾਥੀ ਕੀ ਚਿਘਾਰ ਪਲ ਪਾਛੈ ਪਹੁਚਤ ਤਾਹਿ*
*ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ॥ ਅਕਾਲ ਉਸਤਤਿ*

ਇਸ ਵਿਸ਼ਵਾਸ਼ ਨੂੰ ਪੱਕਾ ਕਰਨ ਲਈ ਸਤਿ ਸਾਸ਼ਤਰਾਂ ਦੀ ਪਵਿੱਤਰ ਬਾਣੀ ਦਾ ਅਧਿਐਨ ਪੂਰੀ ਸ਼ਰਧਾ ਨਾਲ ਕਰਨਾ ਜ਼ਰੂਰੀ ਹੈ। ਇਹ ਵਿਸ਼ਵਾਸ਼ ਹੀ ਸੀ ਕਿ ਨਾਮਦੇਵ ਜੀ ਨੇ ਪ੍ਰਭੂ ਦੀ ਪ੍ਰੀਪੂਰਨਤਾ ਅਨੁਭਵ ਕਰਦੇ ਹੋਏ

ਦੁਧ ਪਿਲਾ ਦਿਤਾ।

*ਦੂਧੁ ਕਟੋਰੈ ਗਡਵੈ ਪਾਨੀ॥*
*ਕਪਲ ਗਾਇ ਨਾਮੈ ਦੁਹਿ ਆਨੀ॥*
*ਦੂਧੁ ਪੀਉ ਗੋਬਿੰਦੇ ਰਾਇ॥*
*ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥*
*ਸੁੋਇਨ ਕਟੋਰੀ ਅੰਮ੍ਰਿਤ ਭਰੀ॥*
*ਲੈ ਨਾਮੈ ਹਰਿ ਆਗੈ ਧਰੀ॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥*
*ਨਾਮੇ ਦੇਖਿ ਨਰਾਇਨੁ ਹਸੈ॥*
*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥ ਪੰਨਾ - 1163*

ਇਸੇ ਤਰ੍ਹਾਂ ਨਾਲ ਪ੍ਰੇਮ ਵਸ ਹੋ ਕੇ ਧੰਨੇ ਭਗਤ ਦਾ ਪ੍ਰੇਮ ਵੇਖ ਕੇ ਪ੍ਰਸ਼ਾਦਾ ਵੀ ਛਕ ਲਿਆ ਅਤੇ ਲੱਸੀ ਵੀ ਪੀ ਲਈ। ਜਿਵੇਂ ਕਿ ਫੁਰਮਾਨ ਹੈ -

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥*
*ਪੰਨਾ - 488*

ਭਾਈ ਗੁਰਦਾਸ ਜੀ ਨੇ ਬਹੁਤ ਖੋਲ੍ਹ ਕੇ ਉਸ ਦੀ ਕਥਾ ਲਿਖੀ ਹੈ -

*ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ।*
*ਧੰਨੈ ਡਿੱਠਾ ਚਲਿਤ ਏਹੁ ਪੁੱਛੈ ਬਾਮ੍ਹਣ ਆਖ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇੱਛੈ ਸੋਈ ਫਲ ਪਾਵੈ।*
*ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੇ ਤੁਧੁ ਭਾਵੈ।*
*ਪੱਥਰ ਇਕ ਲਪੇਟ ਕਰਿ ਦੇ ਧੰਨੈ ਨੋਂ ਗੈਲ ਛਡਾਵੈ।*
*ਠਾਕੁਰ ਨੋਂ ਨ੍ਹਾਵਾਲ ਕੈ ਛਾਹ ਰੋਟੀ ਲੈ ਭੋਗ ਚੜ੍ਹਾਵੈ।*
*ਹੱਥ ਜੋੜ ਮਿੰਨਤ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ।*
*ਹਉਂ ਭੀ ਮੂੰਹ ਨ ਜੁਠਾਲਸਾਂ ਤੂੰ ਰੁੱਠਾ ਮੈਂ ਕਿਹੁ ਨ ਸੁਖਾਵੈ।*
*ਗੋਸਾਈਂ ਪਰਤੱਖ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਬਿੰਦ ਮਿਲਾਵੈ।*

*ਭਾਈ ਗੁਰਦਾਸ ਜੀ, ਵਾਰ 10/13*

ਸੈਣ ਸੰਤਾਂ ਦੇ ਕੀਰਤਨ ਵਿਚ ਮਸਤ ਹੋ ਕੇ ਸਾਰੀ ਰਾਤ ਕੀਰਤਨ ਸੁਣਦਾ ਰਿਹਾ ਅਤੇ ਅੰਮ੍ਰਿਤ ਵੇਲੇ ਉਨ੍ਹਾਂ ਨੂੰ ਜਲ ਪਾਣੀ ਪ੍ਰਸ਼ਾਦਾ ਛਕਾਇਆ

ਫੇਰ ਸੰਤਾਂ ਨੂੰ ਪ੍ਰੇਮ ਸਹਿਤ ਵਿਦਾ ਕੀਤਾ। ਉਹ ਹਰ ਰੋਜ਼ ਰੀਵਾ ਵਾਲੇ ਰਾਜੇ ਦੀ ਸੇਵਾ ਕਰਨ ਜਾਇਆ ਕਰਦਾ ਸੀ ਅਤੇ ਸਰੀਰ ਦੀ ਮਾਲਸ ਕਰਕੇ ਸੇਵਾ ਨਿਭਾਉਂਦਾ ਸੀ। ਰਾਜੇ ਦੇ ਸਰੀਰ ਵਿਚ ਇਕ ਫੋੜਾ ਸੀ, ਸੈਣ ਦੇ ਮਾਲਸ ਕਰਨ ਨਾਲ ਉਸ ਨੂੰ ਕਾਫੀ ਦੇਰ ਆਰਾਮ ਰਹਿੰਦਾ ਸੀ। ਪਰ ਅੱਜ ਸੈਣ ਜੀ ਸਾਧੂਆਂ ਦੀ ਸੇਵਾ ਵਿਚ ਰੁਝੇ ਰਹੇ ਅਤੇ ਰਾਜ ਦਰਬਾਰ ਜਾਣਾ ਭੁੱਲ ਗਏ। ਜਦੋਂ ਦਿਨ ਚੜ੍ਹ ਆਇਆ, ਸਾਧੂਆਂ ਨੂੰ ਵਿਦਾ ਕੀਤਾ ਤਾਂ ਉਨ੍ਹਾਂ ਦੇ ਧਿਆਨ ਵਿਚ ਆਇਆ ਕਿ ਮੈਂ ਤਾਂ ਰਾਜੇ ਦੀ ਸੇਵਾ ਕਰਨ ਜਾਣਾ ਸੀ। ਮਨ ਵਿਚ ਬਹੁਤ ਕਿਸਮ ਦੇ ਖਿਆਲ ਆਏ ਕਿ ਰਾਜਾ ਮੈਨੂੰ ਕੀ ਕਹੇਗਾ, ਪਤਾ ਨਹੀਂ ਕੀ ਦੰਡ ਦੇਵੇਗਾ ਕਿਉਂਕਿ ਮੈਂ ਡਿਊਟੀ ਤੋਂ ਪਛੜ ਗਿਆ ਹਾਂ ਪਰ ਆਪਣੇ ਭਗਤਾਂ ਨੂੰ ਪਿਆਰ ਕਰਨ ਵਾਲਾ ਪ੍ਰਭੂ, ਸੈਣ ਦਾ ਰੂਪ ਧਾਰ ਕੇ, ਰਾਜੇ ਦੀ ਸੇਵਾ ਕਰਦਾ ਰਿਹਾ। ਵਾਹਿਗੁਰੂ ਜੀ ਦੇ ਸਪਰਸ਼ ਕਰਨ ਦੀ ਦੇਰ ਸੀ ਕਿ ਰਾਜੇ ਦੇ ਸਾਰੇ ਸਰੀਰਕ ਰੋਗ, ਮਾਨਸਿਕ ਤਨਾਵ ਦੂਰ ਹੋ ਗਏ ਅਤੇ ਉਹ ਪ੍ਰਮ ਪ੍ਰਸੰਨ ਹੋ ਗਿਆ। ਜਦੋਂ ਸੈਣ ਜੀ ਵਿਹਲੇ ਹੋ ਕੇ ਡਿਊਟੀ ਤੇ ਜਾਂਦੇ ਹਨ ਤਾਂ ਰਾਜੇ ਨੇ ਦੂਰੋਂ ਹੀ ਆਵਾਜ਼ ਮਾਰੀ ਕਿ ਭਗਤ ਜੀ! ਮੇਰੇ ਪਾਸ ਆਓ ਤੇ ਆਪਣੇ ਗਲ ਦਾ ਕੀਮਤੀ ਚੋਗਾ ਉਤਾਰ ਕੇ ਸੈਣ ਦੇ ਗਲ ਵਿਚ ਆਪਣੇ ਹੱਥ ਨਾਲ ਪਾਇਆ ਅਤੇ ਚਰਨਾਂ ਉਪਰ ਨਮਸ਼ਕਾਰ ਕਰਕੇ ਕਿਹਾ ਕਿ ਮੈਂ ਆਪ ਜੈਸੇ ਭਗਤ ਤੋਂ ਸੇਵਾ ਕਰਾਉਂਦਾ ਰਿਹਾ, ਆਪ ਦੇ ਸਪਰਸ਼ ਨਾਲ ਮੇਰੇ ਸਾਰੇ ਰੋਗ ਕੱਟੇ ਗਏ। ਮੇਰੀ ਭੁੱਲ ਬਖਸ਼ੋ, ਮੈਨੂੰ ਆਪਣਾ ਸ਼ਿਸ਼ ਬਣਾ ਲਵੋ। ਇਹ ਸੀ ਵਾਹਿਗੁਰੂ ਜੀ ਦੀ ਨੇੜਤਾ ਅਤੇ ਉਸ ਦੇ ਭਗਤ ਵਛਲ ਹੋਣ ਦੀ ਅਵਸਥਾ। ਕੋਈ ਵੀ ਭਗਤ ਹੋਵੇ ਉਹ ਉਨ੍ਹਾਂ ਦੀ ਰਾਖੀ ਆਪ ਕਰਦੇ ਹਨ।

ਪ੍ਰਹਿਲਾਦ ਦੇ ਨਾਲ ਉਸਦੇ ਪਿਤਾ ਦਾ ਵਿਰੋਧ ਹੋ ਗਿਆ। ਉਹ ਨਹੀਂ ਚਾਹੁੰਦਾ ਸੀ ਕਿ ਉਸ ਦਾ ਪੁਤਰ ਪ੍ਰਭੂ ਦਾ ਭਗਤ ਹੋਵੇ, ਉਸ ਨੇ ਉਸਨੂੰ ਮਾਰਨ ਵਾਸਤੇ ਉਸ ਉਪਰ ਬਾਣਾਂ ਦਾ ਪ੍ਰਹਾਰ ਕਰਾਇਆ ਪਰ ਇਕ ਵੀ ਬਾਣ ਉਸਨੂੰ ਨਾ ਲੱਗਿਆ; ਉਚੇ ਪਹਾੜ ਦੀ ਚੋਟੀ ਤੋਂ ਵਗਾਹ ਕੇ ਮਾਰਿਆ, ਧਰਤੀ ਉਤੇ ਆਹਿਸਤਾ-ਆਹਿਸਤਾ ਐਉਂ ਟਿਕ ਗਿਆ ਜਿਵੇਂ ਕੋਈ ਰੂੰ ਦਾ ਫੰਭਾ ਹੁੰਦਾ ਹੈ। ਪਾਣੀ ਵਿਚ ਪੱਥਰ ਬੰਨ੍ਹ ਕੇ ਸੁੱਟ ਦਿਤਾ ਪਰ ਪਾਣੀ ਨੇ ਨਾ ਡੋਬਿਆ। ਉਸ ਦੇ ਸਾਰੇ ਬੰਧਨ ਕੱਟੇ ਗਏ, ਪਾਣੀ ਉਪਰ ਐਉਂ ਬੈਠੇ ਹਨ ਜਿਵੇਂ ਧਰਤੀ ਉਪਰ ਬੈਠੀਦਾ ਹੈ। ਪ੍ਰਹਿਲਾਦ ਜੀ ਨੂੰ ਅੱਗ ਵਿਚ ਸਾੜਨ ਦਾ ਜਤਨ ਕੀਤਾ ਪਰ ਅੱਗ ਨੇ ਆਪਣਾ ਜਾਲਣ ਦਾ ਸੁਭਾਅ ਬਦਲ ਲਿਆ ਅਤੇ ਅੱਗ ਸਾੜ ਨਾ ਸਕੀ। ਅੰਤ ਵਿਚ ਹਰਨਾਖਸ਼ ਨੇ ਤੱਤਾ ਥੰਮ੍ਹ ਕਰਾ ਕੇ ਪ੍ਰਹਿਲਾਦ ਨੂੰ ਕਿਹਾ ਕਿ ਇਸ ਥੰਮ ਨਾਲ ਚਿੰਬੜ ਜਾਹ। ਪ੍ਰਹਿਲਾਦ ਨੂੰ ਪ੍ਰਭੂ ਪ੍ਰਤੱਖ ਰੂਪ ਵਿਚ ਦ੍ਰਿਸ਼ਟੀ ਆਉਂਦਾ ਸੀ ਉਸ ਨੇ ਉਸ ਤਪਦੇ ਥੰਮ੍ਹ ਨੂੰ ਬ੍ਰਹਮ ਰੂਪ ਜਾਣ ਕੇ ਪਿਆਰ ਨਾਲ ਜੱਫੀ ਪਾ ਲਈ। ਉਸ ਦਾ ਸਰੀਰ ਜਲਣ ਦੀ ਥਾਂ ਠੰਢਾ ਹੋ ਗਿਆ। ਇਹ ਕੌਤਕ ਦੇਖ ਕੇ ਹਰਨਾਖਸ਼ ਨੇ ਕ੍ਰੋਧ ਵਿਚ ਆ ਕੇ ਪੁਛਿਆ ਕਿ ਮੈਨੂੰ ਦੱਸ ਤੇਰੇ ਰੱਖਣ ਵਾਲਾ ਕਿਥੇ ਹੈ? ਤਾਂ ਪ੍ਰਹਿਲਾਦ ਨੇ ਕਿਹਾ ਕਿ ਪਿਤਾ ਜੀ ਤੁਸੀਂ ਮੈਨੂੰ ਇਹ ਪ੍ਰਸ਼ਨ ਕਰੋ ਕਿ ਮੇਰੇ ਰੱਖਣ ਵਾਲਾ ਕਿਥੇ ਨਹੀਂ ਹੈ, ਉਹ ਤਾਂ ਹਰ ਸਮੇਂ ਮੇਰੇ ਨਾਲ ਹੈ, ਮੈਂ ਉਸ ਤੋਂ ਬਗੈਰ ਜਿਉਂ ਨਹੀਂ ਸਕਦਾ, ਜਿਵੇਂ ਮੱਛੀ ਪਾਣੀ ਤੋਂ

ਬਗੈਰ ਨਹੀਂ ਜਿਉਂ ਸਕਦੀ –

*ਜਿਉ ਮਛਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*

*ਪੰਨਾ – 708*

ਉਸਨੇ ਕਿਹਾ ਕਿ ਕੀ ਉਹ ਇਸ ਸਤੰਭ ਵਿਚ ਵੀ ਹੈ ਜਿਸ ਨੂੰ ਤੂੰ ਹੁਣੇ ਜੱਫੀ ਪਾ ਕੇ ਹਟਿਆ ਹੈਂ? ਪ੍ਰਹਿਲਾਦ ਨੇ ਕਿਹਾ, "ਪਿਤਾ ਜੀ! ਉਹ ਪ੍ਰਮੇਸ਼ਰ ਕਣ-ਕਣ ਵਿਚ, ਇਕ-ਇਕ ਪ੍ਰਮਾਣੂ ਵਿਚ ਸਮਾਏ ਹੋਏ ਹਨ। ਸਾਰੇ ਬ੍ਰਹਿਮੰਡ ਵਿਚ ਕੋਈ ਐਸੀ ਥਾਂ ਨਹੀਂ ਹੈ ਜਿਥੇ ਮੇਰਾ ਪ੍ਰਭੂ ਨਾ ਹੋਵੇ।" ਹਰਨਾਖਸ਼ ਨੇ ਗੁੱਸੇ ਵਿਚ ਆ ਕੇ ਥੰਮ੍ਹ ਵਿਚ ਗੁਰਜ ਮਾਰੀ। ਹੋਇਆ ਕੀ? ਥੰਮ੍ਹ ਵਿਚੋਂ ਫਟ ਕੇ ਨਰਸਿੰਘ ਰੂਪ ਪ੍ਰਗਟ ਹੋ ਗਿਆ ਜਿਸਨੂੰ ਭਾਈ ਗੁਰਦਾਸ ਜੀ ਨੇ ਪ੍ਰਗਟ ਕਰਦਿਆਂ ਲਿਖਿਆ ਹੈ –

*ਘਰ ਹਰਨਾਖਸ਼ ਦੈਤ ਦੇ ਕੱਲਰ ਕਵਲ ਭਗਤ ਪ੍ਰਹਿਲਾਦ।*
*ਪੜ੍ਹਨ ਪਠਾਯਾ ਚਾਟਸਾਲ ਪਾਂਧੇ ਚਿਤ ਹੋਆ ਅਹਿਲਾਦ।*
*ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ।*
*ਭਗਤਿ ਕਰਨ ਸਭ ਚਾਟੜੇ ਪਾਂਧੇ ਹੋਏ ਰਹੇ ਵਿਸਮਾਦ।*
*ਰਾਜੇ ਪਾਸ ਰੂਆਇਆ ਦੋਖੀ ਦੈਤ ਵਧਾਯਾ ਵਾਦ।*
*ਜਲ ਅਗਨੀ ਵਿਚ ਘੱਤਿਆ ਜਲੈ ਨ ਡੁੱਬੈ ਗੁਰ ਪਰਸਾਦ।*
*ਕੱਢ ਖੜਗ ਸੱਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ।*
*ਥੰਮ ਪਾੜ ਪਰਗੱਟਿਆ ਨਰਸਿੰਘ ਰੂਪ ਅਨੂਪ ਅਨਾਦਿ।*
*ਬੇਮੁਖ ਪਕੜ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।*
*ਜੈ ਜੈ ਕਾਰ ਕਰਨ ਬ੍ਰਹਮਾਦਿ।* *ਭਾਈ ਗੁਰਦਾਸ ਜੀ, ਵਾਰ 10/2*

ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਬਹੁਤ ਵਿਸਥਾਰ ਨਾਲ ਉਪਰ ਵਰਣਨ ਕੀਤਾ ਜਾ ਚੁਕਿਆ ਹੈ ਕਿ ਜਦੋਂ ਤੱਕ ਜਗਿਆਸੂ ਦੇ ਮਨ ਵਿਚ ਵਾਹਿਗੁਰੂ ਜੀ ਬਾਰੇ ਸੂਝ ਪੈਦਾ ਨਹੀਂ ਹੁੰਦੀ ਅਤੇ ਉਸ ਦੀ ਹੋਂਦ ਉਪਰ ਪੂਰਾ ਵਿਸ਼ਵਾਸ਼ ਨਹੀਂ ਆਉਂਦਾ ਉਸ ਸਮੇਂ ਤਕ ਜਗਿਆਸੂ ਦੇ ਅੰਦਰ ਕੋਈ ਵੀ ਰੁਚੀ ਪੈਦਾ ਨਹੀਂ ਹੋਇਆ ਕਰਦੀ, ਉਸ ਦੀਆਂ ਸਾਰੀਆਂ ਬਿਰਤੀਆਂ ਦਾ ਉਲਾਰ ਦ੍ਰਿਸ਼ਟਮਾਨ ਵਿਚ ਉਲਝਿਆ ਹੋਇਆ ਹੈ ਉਸ ਪਾਸ ਕੋਈ ਸਮਾਂ ਹੀ ਨਹੀਂ ਹੈ ਕਿ ਉਹ ਆਪਣੇ ਅੰਦਰ ਨਿਰਣੇਪੂਰਵਕ ਫੈਸਲਾ ਲੈ ਸਕੇ ਅਤੇ ਪ੍ਰਭੂ ਮਿਲਾਪ ਲਈ ਤਤਪਰ ਹੋ ਸਕੇ। ਵਾਹਿਗੁਰੂ ਜੀ ਨੇ ਮਾਇਆ ਬਹੁਤ ਪ੍ਰਬਲ ਬਣਾਈ ਹੈ ਜਿਸਦਾ ਮੁਕਾਬਲਾ ਕਰਨਾ ਜੀਵ ਦੀ ਸ਼ਕਤੀ ਤੋਂ ਬਾਹਰ ਹੈ

ਕਿਉਂਕਿ ਜੀਵ ਨੂੰ ਜੋ ਸੰਸਾਰ ਦਾ ਕੰਮ ਚਲਾਉਣ ਵਾਸਤੇ ਪੰਜ ਗਿਆਨ ਇੰਦ੍ਰੇ ਮਿਲੇ ਹੋਏ ਹਨ ਉਨ੍ਹਾਂ ਨਾਲ ਇਹ ਸਦਾ ਹੀ ਸੰਸਾਰ ਦੇ ਓਪਰੀ ਪੜਤ ਵਿਚ ਰੁਝਿਆ ਰਹਿੰਦਾ ਹੈ। ਐਸਾ ਤੱਤ ਬੇਤੇ ਮਹਾਂਪੁਰਸ਼ਾਂ ਦਾ ਅਨੁਭਵ ਹੈ ਕਿ ਜਦੋਂ ਇਹ ਜੀਵ ਮਾਤਾ ਦੇ ਪੇਟ ਵਿਚ ਪੁਠਾ ਲਟਕ ਰਿਹਾ ਹੁੰਦਾ ਹੈ ਤਾਂ ਇਸ ਦੀ ਸੁਖਮਨਾ ਨਾੜੀ ਜੋ ਰੀੜ੍ਹ ਦੀ ਹੱਡੀ ਦੇ ਵਿਚ-ਵਿਚਾਲੇ ਹੋ ਕੇ ਦਿਮਾਗ ਦੇ ਉਸ ਹਿੱਸੇ ਨਾਲ ਜੁੜਦੀ ਹੈ ਜਿਸ ਥਾਂ ਦੇ ਉਤੇ ਕਈ ਝਲਕਾਰੇ ਇਸ ਜੀਵ ਨੂੰ ਪ੍ਰਤੱਖ ਰੂਪ ਵਿਚ ਦਿਸਦੇ ਹਨ, ਉਸ ਹਿੱਸੇ ਵਿਚ ਹੀ ਇਹ ਆਪਣੇ ਪਿਛਲੇ ਜਨਮ ਤਕਦਾ ਹੈ, ਪ੍ਰਭਾਵਿਤ ਹੁੰਦਾ ਹੈ, ਉਸ ਸਮੇਂ ਵਾਹਿਗੁਰੂ ਜੀ ਦੇ ਨਾਮ ਦੀ ਧੁਨ ਜਿਸ ਬਾਰੇ ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਨ ਕੀਤਾ ਹੈ ਕਿ -

***ਪ੍ਰਥਮ ਓਅੰਕਾਰ ਤਿਨ ਕਹਾ। ਸੋ ਧੁਨ ਪੂਰ ਜਗਤ ਮੋਹ ਰਹਾ।***

ਉਹ ਸ਼ਬਦ ਜੋ ਅੱਖਰਾਂ ਦਾ ਮੁਹਤਾਜ ਨਹੀਂ ਹੈ, ਉਹ ਪ੍ਰਕ੍ਰਿਤਕ ਸ਼ਬਦਾਂ ਵਰਗਾ ਨਹੀਂ ਹੈ। ਉਹ ਇਕ ਐਸੀ ਲਗਾਤਾਰੀ ਧੁਨ ਹੈ ਜਿਸ ਦੀ ਸ਼ਕਤੀ ਐਨਰਜੀ ਦੀ ਕੀਮਤ ਕੋਈ ਵੀ ਨਹੀਂ ਪਾ ਸਕਦਾ, ਉਸਨੂੰ ਨਾਮ ਧੁਨ ਕਹਿ ਕੇ ਵੀ ਜਾਣਿਆ ਜਾਂਦਾ ਹੈ ਤੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ - 81***

ਇਹ ਧੁਨ ਸਦਾ ਹੀ ਅਖੰਡ ਗੂੰਜਦੀ ਹੈ। ਇਹ ਕੋਈ ਪ੍ਰਕ੍ਰਿਤਕ ਅਵਾਜ਼ ਨਹੀਂ, ਬੇਸੂਝ ਐਨਰਜੀ ਨਹੀਂ, ਇਹ ਪ੍ਰੇਮ ਚੇਤਨ ਸਤਿ ਚਿਤ ਰੂਪ ਵਾਹਿਗੁਰੂ ਜੀ ਦਾ ਸਾਕਾਰ ਰੂਪ ਜਿਸ ਨੂੰ ਸ਼ਬਦ ਬ੍ਰਹਮ ਆਖਦੇ ਹਨ ਅਤੇ ਜਿਸਨੂੰ ਬਹੁਤ ਸਾਰੇ ਸਿਆਣਿਆਂ ਨੇ ਓਅੰਕਾਰ ਕਹਿ ਕੇ ਦ੍ਰਿਸ਼ਟਾਇਆ ਹੈ। ਇਹ ਉਹ ਚੇਤਨ ਧੁਨ ਹੈ ਜਿਸ ਵਿਚ ਸੁਤੇ ਸਿੱਧ ਹੀ ਅਨੰਤ-ਅਨੰਤ ਸ਼ਕਤੀਆਂ ਹਨ, ਵਿਉਂਤ ਹੈ। ਅਨੇਕਾਂ ਸ਼ਕਤੀਆਂ ਦਾ ਪ੍ਰਕਾਸ਼ ਉਸ ਵਿਚੋਂ ਹੋ ਕੇ ਵਿਰਾਟ ਦੇ ਪ੍ਰਬੰਧ ਨੂੰ ਆਪਣੀ-ਆਪਣੀ ਸਮਰੱਥਾ ਅਨੁਸਾਰ ਸੰਭਾਲ ਰਿਹਾ ਹੈ, ਚਲਾ ਰਿਹਾ ਹੈ। ਇਸ ਚੇਤਨ ਧੁਨ ਨੂੰ ਮਹਾਰਾਜ ਜੀ ਨੇ ਸ਼ਬਦ ਕਹਿ ਕੇ ਸਤਿਕਾਰਿਆ ਹੈ ਅਤੇ ਇਹ ਸ਼ਬਦ ਬ੍ਰਹਮ ਹੈ, ਸ਼ਬਦ ਗੁਰੂ ਹੈ ਭਾਵੇਂ ਅੱਖਰਾਂ ਦੇ ਰੂਪ ਵਿਚ ਹੋਵੇ, ਭਾਵੇਂ ਧੁਨ ਦੇ ਰੂਪ ਵਿਚ ਅਖੰਡ ਧੁਨ ਹੋਵੇ, ਭਾਵੇਂ ਸਰਬ ਆਕਾਰਾਂ ਦੇ ਰੂਪ ਵਿਚ ਪ੍ਰਤੱਖ ਪ੍ਰਗਟ ਹੋਈ ਹੋਵੇ, ਇਸ ਸਾਰੇ ਨੂੰ ਸ਼ਬਦ ਬ੍ਰਹਮ ਆਖਿਆ ਜਾਂਦਾ ਹੈ ਅਤੇ ਨਾਮ ਅਨੁਭਵ ਵੀ ਕਿਹਾ ਜਾਂਦਾ ਹੈ ਇਸ ਦੀ ਸਹੀ ਤਰੀਕੇ ਨਾਲ ਜਾਣ-ਪਛਾਣ ਕਰਾਉਣੀ ਅੱਖਰਾਂ ਦੀ ਸ਼ਕਤੀ ਤੋਂ ਬਾਹਰ ਹੈ। ਮਨੁੱਖ ਦੇ ਮਿਲੇ ਹੋਏ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਇਹ ਬਹੁਤ ਦੂਰ ਹੈ। ਇਸਨੂੰ ਓਹੀ ਜਾਣ ਸਕਦੇ ਹਨ ਜਿਨ੍ਹਾਂ ਨੇ ਘਾਲਾਂ ਘਾਲ ਕੇ ਇਸ ਨਾਮ ਮੰਡਲ ਵਿਚ ਪ੍ਰਵੇਸ਼ ਕੀਤਾ ਹੈ। ਫਰਕ ਕੇਵਲ ਨਾਵਾਂ ਦਾ ਹੋਇਆ ਕਰਦਾ ਹੈ। ਇਸਨੂੰ ਜੇ ਆਤਮ ਮੰਡਲ ਕਹੀਏ ਉਹ ਵੀ ਕੋਈ ਗਲਤ ਗੱਲ ਨਹੀਂ ਹੈ, ਨਾਮ ਮੰਡਲ ਕਹੀਏ ਇਹ ਵੀ ਯਥਾਰਥ ਹੈ। ਜੋ ਕੁਝ

ਇਹ ਹੈ, ਉਹੋ ਕੁਝ ਹੈ ਵਿਆਖਿਆ ਦੀ ਮੁਹਤਾਜ ਨਹੀਂ। ਇਹਦੇ ਬਾਰੇ ਕਿਹਾ ਨਹੀਂ ਜਾਂਦਾ ਕੇਵਲ ਤੱਤ ਬੇਤੇ ਸਮਰੱਥ ਮਹਾਂਪੁਰਸ਼ ਸ਼ਬਦ ਗੁਰੂ ਦੇ ਪਰੇਰੇ ਹੋਏ ਜਗਿਆਸੂ ਦੀ ਮਦਦ ਕਰ ਦਿੰਦੇ ਹਨ ਅਤੇ ਅਜਿਹੇ ਸਾਧਨ ਦਸਦੇ ਹਨ, ਕਰਾਉਂਦੇ ਹਨ ਕਿ ਜੀਵ ਦੇ ਵਿਚ ਇਸ ਸ਼ਬਦ ਬ੍ਰਹਮ ਨੂੰ ਅਨੁਭਵ ਕਰਨ ਦੀ ਜਾਂ ਆਤਮ ਸਥਿਤੀ ਨੂੰ ਸ਼ਾਖਸ਼ਾਤ ਕਰਨ ਦੀ ਪ੍ਰਮ ਸ਼ਕਤੀ ਵਲੋਂ ਪ੍ਰੇਰਨਾ ਤੇ ਕ੍ਰਿਪਾ ਹੋ ਜਾਵੇ। ਇਹ ਗੂੰਗੇ ਕੀ ਮਠਿਆਈ ਅੱਖਰਾਂ ਦੀ ਮੁਹਤਾਜ ਨਹੀਂ ਕੇਵਲ ਉਚਾ ਅਨੁਭਵ ਹੀ ਇਸਦੀਆਂ ਕੋਈ ਟੋਹਾਂ ਲਾ ਸਕਦਾ ਹੈ।

ਸੋ ਮੈਂ ਜ਼ਿਕਰ ਕਰ ਰਿਹਾ ਸੀ ਕਿ ਇਹ ਜੀਵ ਜਦੋਂ ਮਾਤਾ ਦੇ ਪੇਟ ਵਿਚ ਹੁੰਦਾ ਹੈ ਉਹ ਸੁਆਸ-ਸੁਆਸ ਇਸ ਧੁਨ ਦੀ ਯਾਦ ਵਿਚ ਸਮਾਧਿਸ਼ਟ ਰਹਿੰਦਾ ਹੈ। ਫੁਰਮਾਨ ਹੈ -

*ਗਰਭ ਕੁੰਟ ਮਹਿ ਉਰਧ ਤਪ ਕਰਤੇ॥*
*ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥*
*ਉਰਝਿ ਪਰੇ ਜੋ ਛੋਡਿ ਛਡਾਨਾ॥*
*ਦੇਵਨਹਾਰੁ ਮਨਹਿ ਬਿਸਰਾਨਾ॥*
*ਪੰਨਾ - 251*

ਸੋ ਐਡੇ ਉਚੇ ਅਨੁਭਵ ਦੀ ਪ੍ਰਾਪਤੀ ਕਰਕੇ ਇਹ ਜੀਵ ਦਾ ਪਤਨ ਕਿਉਂ ਹੋਇਆ। ਗੁਰੂ ਮਹਾਰਾਜ ਜੀ ਇਸਦੀ ਵਿਆਖਿਆ ਕਰਦੇ ਹੋਏ ਬਹੁਤ ਹੀ ਸੁੰਦਰ ਢੰਗ ਨਾਲ ਅਸਾਡੀ ਅਸੀਮਤ ਬੁੱਧੀ ਨੂੰ ਟੋਹਾਂ ਦੇ ਰਹੇ ਫੁਰਮਾਉਂਦੇ ਹਨ -

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*
*ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥*
*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

*ਪੰਨਾ - 921*

ਤੇ ਮਾਇਆ ਬਾਰੇ ਵਿਆਖਿਆ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਮਾਇਆ ਉਸੇ ਚੀਜ਼ ਨੂੰ ਕਹਿੰਦੇ ਹਨ ਜੋ ਇਸ ਜੀਵ ਦੀ ਲੱਗੀ ਹੋਈ ਧੁਨ ਨੂੰ ਖੰਡਤ ਕਰ ਦਿੰਦੀ ਹੈ। ਇਸ ਜੀਵ ਨੂੰ ਆਪਣੇ ਵਿਚ ਹੀ ਉਲਝਾ ਲੈਂਦੀ ਹੈ -

*ਏਹੁ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥*
*ਪੰਨਾ - 921*

ਦਾ ਫੁਰਮਾਨ ਬਹੁਤ ਹੀ ਵਿਚਾਰ ਕਰਨ ਵਾਲਾ ਹੈ ਅਤੇ ਮਹਾਰਾਜ ਜੀ ਇਸ ਨਿਰਾਸ ਹੋਏ ਜੀਵ ਨੂੰ ਢਾਰਸ ਦਿੰਦੇ ਹਨ ਅਤੇ ਫੁਰਮਾਨ ਕਰਦੇ ਹਨ ਕਿ ਜੇ ਇਸ ਜੀਵ ਦੀ ਲਿਵ ਮੁੜ ਕੇ ਲਗ ਜਾਵੇ, ਉਹ ਸ਼ਬਦ ਧੁਨ ਅਖੰਡ

ਰੂਪ ਵਿਚ ਹੁਲਾਰੇ ਮਾਰਨ ਲਗ ਜਾਵੇ ਭਾਵੇਂ ਉਸ ਦਾ ਰੂਪ 'ਰਸ' ਦਾ ਹੋਵੇ, 'ਜੋਤੀ' ਦਾ ਹੋਵੇ, ਜਾਂ ਅਖੰਡ ਸ਼ਬਦ ਦਾ ਹੋਵੇ, ਉਚੇ ਅਨੁਭਵ ਦਾ ਹੋਵੇ ਜਾਂ ਵਿਵੇਕ ਅਵਸਥਾ ਦੀ ਪ੍ਰਾਪਤੀ ਹੋਵੇ; ਉਸ ਵਿਚ ਲੀਨ ਹੋ ਕੇ ਜੀਵ ਅਖੰਡ ਬਿਰਤੀ ਧਾਰਨ ਕਰ ਲਵੇ ਤਾਂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਟੁਟਿਆ ਹੋਇਆ ਜੀਵ ਮੁੜ ਕੇ ਇਸੇ ਜੀਵਨ ਦੇ ਵਿਚ ਉਸ ਅਖੰਡਾਕਾਰ ਸ਼ਬਦ ਨਾਲ ਜਿਸਨੂੰ ਸ਼ਬਦ ਬ੍ਰਹਮ ਜਾਂ ਆਤਮਾ ਜਾਂ ਵਾਹਿਗੁਰੂ ਕਿਹਾ ਜਾਂਦਾ ਹੈ, ਮਿਲ ਸਕਦਾ ਹੈ ਫੁਰਮਾਨ ਹੈ -

***ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ***
***ਤਿਨੀ ਵਿਚੇ ਮਾਇਆ ਪਾਇਆ॥ ਪੰਨਾ - 921***

ਸੰਸਾਰ ਵਿਚ ਜੀਵ ਦਾ ਪਹਿਲਾ ਸਵਾਸ ਮਾਇਆ ਦੇ ਅਸਰ ਵਿਚ ਆ ਗਿਆ, ਸੰਸਾਰ ਤੋਂ ਜਾਣ ਤੋਂ ਪਹਿਲਾਂ ਜੇ ਮੁੜ ਇਹ ਉਸੇ ਮੰਡਲ ਦੀ ਲਿਵ ਵਿਚ ਪੁਜ ਜਾਵੇ ਤਾਂ ਇਸ ਨੇ ਆਪਣਾ ਜੀਵਨ ਮਨੋਰਥ ਪ੍ਰਾਪਤ ਕਰ ਲਿਆ।, ਪਹਿਲਾ ਸਵਾਸ ਜੀਵ ਦਾ ਇਕ ਦਮ ਮਾਇਆ ਦੇ ਅਧੀਨ ਹੋ ਜਾਂਦਾ ਹੈ ਉਹ ਉਸਨੂੰ ਮਾਤ ਗਰਭ ਵਿਚ ਹੋਏ ਸਾਰੇ ਅਨੁਭਵ ਇਕ ਦਮ ਇਸੇ ਮੌਕੇ ਉਪਰ ਭੁਲਾ ਦਿੰਦਾ ਹੈ। ਸਵਾਸ ਆਉਣ ਦੇ ਨਾਲ ਭੁੱਖ ਲਗਦੀ ਹੈ, ਇਸਨੂੰ ਪੀਣ ਵਾਸਤੇ ਮਾਤਾ ਆਪਣੀ ਛਾਤੀ 'ਚੋਂ ਦੁੱਧ ਪਿਲਾਉਂਦੀ ਹੈ, ਦੁੱਧ ਦਾ ਅੰਦਰ ਜਾਣਾ, ਮਾਇਆ ਦਾ ਅਸਰ ਹੋ ਜਾਣਾ ਹੋਇਆ ਕਰਦਾ ਹੈ।

ਇਕ ਸਾਖੀ ਆਉਂਦੀ ਹੈ ਕਿ ਜਦੋਂ ਭਗਤ ਰਵਿਦਾਸ ਜੀ ਨੇ ਜਨਮ ਲਿਆ ਤਾਂ ਉਨ੍ਹਾਂ ਦੀ ਲਿਵ ਉਸੇ ਤਰ੍ਹਾਂ ਨਾਲ ਲੱਗੀ ਹੋਈ ਸੀ, ਉਨ੍ਹਾਂ ਨੇ ਮਾਂ ਦਾ ਦੁੱਧ ਨਾ ਪੀਤਾ, ਮਾਂ-ਬਾਪ ਨੂੰ ਬੜੀ ਚਿੰਤਾ ਹੋਈ, ਉਹ ਪੂਰਨ ਗੁਰੂ ਰਾਮਾਨੰਦ ਜੀ ਦੇ ਪਾਸ ਗਏ, ਉਸ ਦੀਨ ਦਇਆਲ ਨੇ ਇਨ੍ਹਾਂ ਮਾਂ ਬਾਪ ਦਾ ਦੁਖ ਅਨੁਭਵ ਕੀਤਾ ਅਤੇ ਆਪ ਚਲ ਕੇ ਰਵਿਦਾਸ ਜੀ ਦੇ ਬਾਲਕ ਸਰੀਰ ਪਾਸ ਪਹੁੰਚਦੇ ਹਨ। ਆਪ ਸਮਰੱਥ ਸਨ, ਤ੍ਰਿਕਾਲਦਰਸ਼ੀ ਸਨ, ਅੰਦਰ ਹੀ ਅੰਦਰ ਪਰਾ ਬਾਣੀ ਰਾਹੀਂ ਰਵਿਦਾਸ ਜੀ ਨਾਲ ਸਾਰੀ ਗੱਲ ਕੀਤੀ ਅਤੇ ਫੁਰਮਾਨ ਕੀਤਾ ਕਿ ਜਿਸ ਮਾਇਆ ਤੋਂ ਤੂੰ ਡਰਦਾ ਹੈਂ ਉਸ ਮਾਇਆ ਤੋਂ ਬਚਾਉਣ ਲਈ ਅਸਾਡਾ ਸਰੀਰ ਪੂਰੀ ਤਰ੍ਹਾਂ ਨਾਲ ਤੇਰੀ ਮਦਦ ਕਰੇਗਾ। ਸੰਸਾਰ ਦੀ ਮਰਯਾਦਾ ਅਨੁਸਾਰ ਤੈਨੂੰ ਸਰੀਰ ਦੀ ਰਖਸ਼ਾ ਵਾਸਤੇ ਦੁੱਧ ਪੀਣਾ ਬਹੁਤ ਜ਼ਰੂਰੀ ਹੈ। ਜੋ ਮਾਇਆ ਦਾ ਅਸਰ ਤੇਰੇ ਉਤੇ ਪੈਣਾ ਹੈ ਉਸ ਅਸਰ ਨੂੰ ਦੂਰ ਕਰਨ ਵਾਸਤੇ ਅਸਾਡੇ ਜਿੰਮੇ ਅਕਾਲ ਪੁਰਖ ਨੇ ਡਿਊਟੀ ਲਾਈ ਹੈ। ਸਮਾਂ ਆਉਣ ਤੇ ਇਸ ਮਾਇਆ ਦੇ ਅਸਰ ਨੂੰ ਸ਼ਬਦ ਦੇ ਬਲ ਨਾਲ ਜਦੋਂ ਤੂੰ ਗੁਰੂ ਕ੍ਰਿਪਾ ਦੇ ਨਾਲ ਸੰਘਰਸ਼ ਕਰੇਂਗਾ, ਲਾਹ ਦਿਤਾ ਜਾਵੇਗਾ। ਮਹਾਂਪੁਰਸ਼ਾਂ ਨੇ ਆਪਣਾ ਬਿਰਦ ਪਛਾਣਿਆ ਅਤੇ ਰਵਿਦਾਸ ਜੀ ਦੀ ਮਾਇਆ ਤੋਂ ਰਖਸ਼ਾ ਕੀਤੀ।

ਗੁਰੂ ਮਹਾਰਾਜ ਜੀ ਇਸੇ ਕਰਕੇ ਇਸ ਮਾਇਆ ਨੂੰ ਨਾਗਨੀ ਆਖਦੇ ਹਨ ਲੇਕਿਨ ਇਹ ਨਾਗਨੀ ਬਹੁਤ ਹੀ ਸੋਹਣੀ ਹੈ ਇਸ ਦਾ ਸਰੂਪ ਨਾਗ ਵਰਗਾ ਬਿਲਕੁਲ ਨਹੀਂ ਹੈ। ਕਿਤੇ ਇਸ ਦਾ ਰੂਪ ਪਿਆਰ ਭਰਿਆ, ਤੋਤਲੀਆਂ ਗੱਲਾਂ ਕਰਨ ਵਾਲੇ ਬੱਚਿਆਂ ਦੇ ਰੂਪ ਵਿਚ ਹੈ, ਕਿਤੇ ਅਤਿ

ਪਿਆਰੀ ਇਸਤਰੀ ਦੇ ਰੂਪ ਵਿਚ ਹੈ, ਕਿਤੇ ਇਹ ਸੋਹਣੇ ਮੋਤੀਆਂ ਦੇ ਰੂਪ ਵਿਚ ਦ੍ਰਿਸ਼ਟੀ ਆਉਂਦਾ ਹੈ, ਕਿਤੇ ਧਨ ਦੇ ਰੂਪ ਵਿਚ ਛਣ-ਛਣਾਉਂਦੀ ਹੈ ਇਸਨੂੰ ਠੱਗਣੀ ਵੀ ਆਖਦੇ ਹਨ ਇਸ ਦੇ ਅਨੇਕਾਂ-ਅਨੇਕਾਂ ਰੂਪ ਹਨ। ਇਹ ਨਾਗਣੀ ਵਾਂਗੂੰ ਕਿਸੇ ਦੀ ਲਿਹਾਜ਼ ਨਹੀਂ ਕਰਦੀ। ਜੋ ਵੀ ਇਸਨੂੰ ਪਿਆਰ ਕਰਦਾ ਹੈ ਉਸਨੂੰ ਖਾ ਜਾਣਾ, ਹੜੱਪ ਕਰ ਜਾਣਾ, ਇਸਦਾ ਸਹਿਜ ਦਾ ਹੀ ਕੰਮ ਹੈ। ਮਹਾਰਾਜ ਜੀ ਇਸ ਦੇ ਸੁੰਦਰ ਰੂਪ ਦੇ ਹੇਠਾਂ ਛੁਪੇ ਹੋਏ ਕਰੂਰ ਰੂਪ ਬਾਰੇ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ -

***ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥***
***ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥***
***ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥***

***ਪੰਨਾ - 510***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਬੜੀ ਪਿਆਰੀ ਹੈ ਪਰ ਇਸਦਾ ਅਸਲੀ ਰੂਪ ਕੌਬਰੇ ਨਾਗ ਵਰਗਾ ਹੈ ਜੋ ਉਪਰੋਂ ਬਹੁਤ ਹੀ ਸੁੰਦਰ ਪੜਦੇ ਦੇ ਨਾਲ ਢਕਿਆ ਹੋਇਆ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥***

***ਪੰਨਾ - 1415***

ਅਤੇ ਨਾਲ ਹੀ ਬਹੁਤ ਹੀ ਦਇਆ ਕਰਕੇ ਇਹ ਭੇਤ ਵੀ ਦਸਦੇ ਹਨ ਕਿ ਇਹ ਨਾ ਤਾਂ ਪੁਸਤਕਾਂ ਪੜ੍ਹ ਕੇ ਮਾਰੀ ਜਾ ਸਕਦੀ ਹੈ, ਨਾ ਤੀਰਥ ਯਾਤਰਾ ਕਰਕੇ, ਨਾ ਸਾਸ਼ਤਰਾਂ ਦੇ ਅਰਥ ਕਰਕੇ, ਨਾ ਹੀ ਅਨੇਕ ਕਿਸਮ ਦੇ ਜਾਪ ਕਰਕੇ ਮਾਰੀ ਜਾਂਦੀ ਹੈ ਇਸਨੂੰ ਜੇ ਕੋਈ ਚੀਜ਼ ਮਾਰ ਸਕਦੀ ਹੈ ਤਾਂ ਉਹ ਗੁਰੂ ਦੀ ਕ੍ਰਿਪਾ ਦੇ ਨਾਲ ਇਸ ਜੀਵ ਦਾ ਨਾਮ ਮੰਡਲ ਵਿਚ ਪ੍ਰਵੇਸ਼ ਹੋ ਕੇ ਨਾਮ ਸ਼ਕਤੀ ਮਾਰ ਸਕਦੀ ਹੈ।

***ਬਿਖੁ ਕਾ ਮਾਰਣੁ ਹਰਿ ਨਾਮੁ ਹੈ***
***ਗੁਰ ਗਰੁੜ ਸਬਦੁ ਮੁਖਿ ਪਾਇ॥ ਪੰਨਾ - 1415***

ਇਸ ਦੇ ਬਲ ਬਾਰੇ ਜ਼ਿਕਰ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ -

***ਸਰਪਨੀ ਤੇ ਊਪਰਿ ਨਹੀ ਬਲੀਆ॥***
***ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥***
***ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥***
***ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥ਪੰਨਾ - 480***

ਸੋ ਇਹ ਮਾਇਆ ਦਾ ਸਭ ਤੋਂ ਪਹਿਲਾ ਕੰਮ ਹੈ ਕਿ ਇਸ ਜੀਵ ਨੂੰ ਵਾਹਿਗੁਰੂ ਜੀ ਤੋਂ ਪੂਰੀ ਤਰ੍ਹਾਂ ਭੁੱਲ ਵਿਚ ਪਾ ਦੇਣਾ ਅਤੇ ਸਾਰੀ ਜ਼ਿੰਦਗੀ

ਉਸਨੂੰ ਵਾਹਿਗੁਰੂ ਜੀ ਦੀ ਹੋਂਦ ਉਪਰ ਵਿਸ਼ਵਾਸ਼ ਨਾ ਆਉਣ ਦੇਣ, ਉਹ ਵਾਹਿਗੁਰੂ ਜੀ ਜਿਹੜੇ ਇਸ ਜੀਵ ਦੇ ਸਦੀਵ ਹੀ ਨਾਲ ਰਹਿੰਦੇ ਹਨ ਇਥੋਂ ਤਕ ਕਿ ਇਹ ਜੀਵ ਸਤਾ ਵਾਹਿਗੁਰੂ ਜੀ ਵਲੋਂ ਬਾਹਰ ਮੁਖ ਹੋ ਕੇ ਮਾਇਆ ਦੇ ਨਾਲ ਰਚ-ਮਿਚ ਗਈ। ਜਿਸ ਬਾਰੇ ਥੋੜ੍ਹੀ ਵਿਆਖਿਆ ਨਾਲ ਆਪ ਫੁਰਮਾਨ ਕਰਦੇ ਹਨ -

*ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥ ਚਉਥੈ ਪਿਆਰਿ ਉਪੰਨੀ ਖੇਡ॥*
*ਪੰਜਵੈ ਖਾਣ ਪੀਅਣ ਕੀ ਧਾਤੁ॥ ਛਿਵੈ ਕਾਮੁ ਨ ਪੁਛੈ ਜਾਤਿ॥*
*ਸਤਵੈ ਸੰਜਿ ਕੀਆ ਘਰ ਵਾਸੁ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥*
*ਨਾਵੈ ਧਉਲੇ ਉਭੇ ਸਾਹ॥ ਦਸਵੈ ਦਧਾ ਹੋਆ ਸੁਆਹ॥*
*ਗਏ ਸਿਗੀਤ ਪੁਕਾਰੀ ਧਾਹ॥ ਉਡਿਆ ਹੰਸੁ ਦਸਾਏ ਰਾਹ॥*
*ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥*
*ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥* *ਪੰਨਾ - 137*

ਤੇ ਅੰਤ ਵਿਚ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਮਨਮੁਖ ਬਾਵਜੂਦ ਇਸ ਗੱਲ ਦੇ ਕਿ ਤੱਤ ਬੇਤੇ ਮਹਾਂਪੁਰਸ਼ ਜੀਵਾਂ ਦੀ ਤਰਸਹੀਣ ਹਾਲਤ ਦੇਖ ਕੇ ਇਨ੍ਹਾਂ ਨੂੰ ਆਵਾਜ਼ਾਂ ਮਾਰਦੇ ਹਨ, ਸਮਝੌਤੀਆਂ ਦਿੰਦੇ ਹਨ ਇਨ੍ਹਾਂ ਨੂੰ ਬਚਾਉਣ ਦਾ ਜਤਨ ਕਰਦੇ ਹਨ ਪਰ ਕੀ ਮਜ਼ਾਲ ਇਨ੍ਹਾਂ ਜੀਵਾਂ ਦੇ ਚਿਤ ਵਿਚ ਇਸਦੇ ਉਚ ਸਿਧਾਂਤਾਂ, ਉਚ ਉਪਦੇਸ਼ਾਂ ਦਾ ਭੋਰਾ ਜਿੰਨਾਂ ਤਾਂ ਅਸਰ ਹੋ ਜਾਵੇ। ਬੇਇਮਾਨ ਬੰਦਾ ਆਪਣੀ ਬੇਇਮਾਨੀ ਵਿਚ ਮਸਤ ਹੈ, ਰਾਜਸੀ ਬੰਦਾ ਰਾਜਸੀ ਚਾਲਾਂ ਵਿਚ ਮਸਤ ਹੈ, ਉਸ ਦੇ ਸਾਮ੍ਹਣੇ ਕੁਰਸੀਆਂ, ਮਾਇਆ ਦੀ ਠਣਠਣਾਹਟ ਉਸ ਤੋਂ ਬੋਲ-ਕੁਬੋਲ ਬੁਲਵਾਉਂਦੀ ਹੈ, ਸੰਤ ਜਨਾਂ ਦੀ ਨਿੰਦਾ ਕਰਦਾ ਹੈ ਅਤੇ ਪ੍ਰਮੇਸ਼ਰ ਵਲ ਪਿੱਠ ਕਰਕੇ ਖਪ-ਖਪ ਮਰਦਾ ਹੈ ਅਤੇ ਮਨ ਦੇ ਪਿਛੇ ਸਾਰਾ ਜੀਵਨ ਬਰਬਾਦ ਕਰ ਲੈਂਦਾ ਹੈ। ਫੁਰਮਾਨ ਹੈ -

*ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥* *ਪੰਨਾ - 1073*

ਇਸੇ ਤਰ੍ਹਾਂ ਨਾਲ ਵਪਾਰ ਵਿਚ ਪਿਆ ਹੋਇਆ ਬੰਦਾ ਦਿਨ ਰਾਤ ਪੈਸੇ ਦੇ ਲਾਭ ਦੀਆਂ ਵਿਉਂਤਾਂ ਬਣਾਉਂਦਾ ਰਹਿੰਦਾ ਹੈ। ਕਿਸ-ਕਿਸ ਨੂੰ ਗਿਣਿਆ ਜਾਵੇ ਇਹ ਸਾਰਾ ਹੀ ਸੰਸਾਰ ਇਸ ਮਾਇਆ ਠਗਣੀ ਦੇ ਅਨੇਕਾਂ ਵਲੇਟਾਂ

ਦੇ ਵਿਚ ਬੰਨ੍ਹਿਆ ਪਿਆ ਹੈ ਅਤੇ ਉਹਦੇ ਨਾਲ ਹੀ ਇਕ ਮਤ ਹੋ ਕੇ ਗੁਰੂ ਦੇ ਬਚਨਾਂ ਨੂੰ ਸੁਣਦਾ ਤਕ ਨਹੀਂ। ਮਹਾਰਾਜ ਜੀ ਫੁਰਮਾਨ ਕਰਦੇ ਹਨ ਮਾਇਆ ਦੇ ਵਿਚ ਮਸਤ ਹੋਇਆ ਬੰਦਾ ਆਖਰੀ ਹਦ ਤੱਕ ਜਿਸਨੂੰ 'ਅਤਿ' ਆਖਦੇ ਹਨ ਉਸ ਹੱਦ ਤਕ ਪਹੁੰਚਿਆ ਹੋਇਆ ਅੱਖਾਂ ਤੋਂ ਅੰਨ੍ਹਾ ਹੁੰਦਾ ਹੈ, ਕੰਨਾਂ ਤੋਂ ਬੋਲਾ ਹੁੰਦਾ ਹੈ ਅਤੇ ਉਹ ਸਤਿ ਸ਼ਬਦ ਦੀ ਅਵਾਜ਼ ਨੂੰ ਬਿਲਕੁਲ ਹੀ ਨਹੀਂ ਸੁਣਦਾ। ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥*
*ਪੰਨਾ – 313*

ਬਾਬਾ ਫਰੀਦ ਜੀ ਇਸ ਬੇਵਸ ਹਾਲਤ ਨੂੰ ਅਨੁਭਵ ਕਰਕੇ ਹੈਰਾਨ ਹਨ ਕਿ ਕੀ ਕੀਤਾ ਜਾਵੇ? ਇਸ ਮੂਰਖ ਜੀਵ ਦੇ ਭਲੇ ਵਾਸਤੇ ਮਹਾਂਪੁਰਸ਼ ਹੁਕਮ ਦੇ ਬੰਨ੍ਹੇ ਹੋਏ ਇਸ ਜੀਵ ਨੂੰ ਹਰ ਸੰਭਵ ਤਰੀਕੇ ਦੇ ਨਾਲ ਖਬਰਦਾਰ ਕਰਦੇ ਹਨ ਪਰ ਕਰਿਆ ਕੀ ਜਾਵੇ, ਇਸ ਜੀਵ ਉਪਰ ਇਨ੍ਹਾਂ ਬਚਨਾਂ ਦਾ ਕੋਈ ਵੀ ਅਸਰ ਨਹੀਂ ਹੁੰਦਾ।

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ਪੰਨਾ– 1378*

ਇਸ ਤਰ੍ਹਾਂ ਨਾਲ ਇਸ ਜੀਵ ਨੂੰ ਮਾਤਾ ਦੇ ਪੇਟ ਵਿਚ ਗਿਆਨ ਸੀ ਇਹ ਸ਼ਬਦ ਬ੍ਰਹਮ ਨਾਲ ਜੁੜਿਆ ਹੋਇਆ ਸੀ, ਉਹ ਧੁਨ ਦੀ ਮਿੱਠੀ ਫੁਹਾਰ ਇਸ ਦੇ ਅੰਗ–ਪ੍ਰਅੰਗ ਨੂੰ ਸੁੰਦਰ ਰੂਪ ਵਿਚ ਬਣਾ ਰਹੀ ਸੀ। ਇਹ ਸਮਾਧਿਤ ਅਵਸਥਾ ਦੇ ਵਿਚ ਮਾਤ ਗਰਭ ਦੀ ਅਗਨ ਤੋਂ ਸੁਰਖਸ਼ਿਤ ਸੀ ਪਰ ਜਦੋਂ ਇਸ ਉਪਰ ਮਾਇਆ ਦਾ ਅਸਰ ਹੋਇਆ ਉਸੇ ਵੇਲੇ ਸਭ ਕੁਛ ਭੁਲ–ਭੁਲਾ ਗਿਆ ਹੁਣ ਆਪ ਵੱਡਾ ਗਿਆਨੀ ਬਣ ਗਿਆ, ਵੱਡਾ ਪੰਡਤ ਬਣ ਗਿਆ, **Ph.D; D.lit;** ਬਣ ਗਿਆ, ਵੱਡੇ **award** (ਤਗਮੇ) ਇਸ ਨੇ ਹਾਸਲ ਕਰ ਲਏ, ਹੋਇਆ ਕੀ? ਛਿਨ–ਛਿਨ ਕਰਕੇ ਇਸ ਦੀ ਆਯੂ ਲੰਘਦੀ ਚਲੀ ਗਈ। ਅੰਤ ਉਹ ਸਮਾਂ ਆਇਆ ਜਦੋਂ ਇਸਨੂੰ ਇਸ ਸੰਸਾਰ ਤੋਂ ਲਿਜਾਉਣ ਦਾ ਬੁਲਾਵਾ ਆ ਗਿਆ; ਫਿਰ ਕੀ ਸੀ? ਹਨ੍ਹੇਰਾ ਹੀ ਹਨ੍ਹੇਰਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੂੰ ਕਿਤਾਬਾਂ ਦੇ ਢੇਰਾਂ ਦੇ ਢੇਰ ਪੜ੍ਹ ਗਿਆ ਪਰ ਇਕ ਗੱਲ ਬੁੱਝਣ ਵਾਲੀ ਸੀ ਉਹ ਤੂੰ ਨਹੀਂ ਜਾਣ ਸਕਿਆ, ਉਸ ਤੋਂ ਤੂੰ ਵਾਂਝਾ ਰਹਿ ਗਿਆ। ਤੇਰੀ ਤਾਰੀਫ ਕਰਦੇ ਹਨ ਕਿ ਤੂੰ ਬੇਅੰਤ ਪੁਸਤਕਾਂ ਪੜ੍ਹ ਗਿਆ ਪਰ ਹੋਇਆ ਕੀ?

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*
*ਪੰਨਾ – 467*

ਇਕ ਗੱਲ ਨੂੰ ਤੂੰ ਸਮਝ ਨਾ ਸਕਿਆ ਕਿਉਂਕਿ ਪ੍ਰਕਾਸ਼ ਨਾਲ ਤੂੰ ਪਿਆਰ ਨਹੀਂ ਪਾਇਆ। ਤੇਰਾ ਪਿਆਰ ਅੰਧਕਾਰ ਨਾਲ ਪੈ ਗਿਆ ਤੇ ਅੰਧਕਾਰ ਵਿਚ ਤੂੰ ਮਸਤ ਹੋ ਗਿਆ। ਵਾਹਿਗੁਰੂ ਜੀ ਨੇ ਤੈਨੂੰ ਗਿਆਨ ਚਕਸ਼ੂ ਦਿਤੇ ਹੋਏ ਸਨ ਜਿਨ੍ਹਾਂ ਦੇ ਰਾਹੀਂ ਤੂੰ ਦਿਬ ਦ੍ਰਿਸ਼ਟ ਪ੍ਰਾਪਤ ਕਰਕੇ ਇਸੇ ਸੰਸਾਰ ਦੀ ਸਤਤਾ ਨੂੰ ਦੇਖ ਸਕਦਾ ਸੀ ਪਰ ਤੈਨੂੰ ਕੋਈ ਰੁਚੀ ਨਾ ਜਾਗੀ ਕਿਉਂਕਿ ਤੇਰਾ ਪਿਆਰ ਅੰਧਕਾਰ ਨਾਲ ਸੀ, ਪ੍ਰਕਾਸ਼ ਨਾਲ ਨਹੀਂ ਸੀ। ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥*** ***ਪੰਨਾ – 138***

ਇਸ ਵਾਸਤੇ ਉਪਰਲੀ ਬੇਨਤੀ ਕੀਤੀ ਗਈ ਸੀ ਕਿ ਇਸ ਜੀਵ ਨੂੰ ਅੰਧਕਾਰ ਦੇ ਵਿਚ ਗੋਤੇ ਖਾਣ ਕਰਕੇ ਵਾਹਿਗੁਰੂ ਜੀ ਦੀ ਹੋਂਦ ਉਪਰ ਕੋਈ ਵਿਸ਼ਵਾਸ਼ ਨਹੀਂ ਆਉਂਦਾ। ਵਿਸ਼ਵਾਸ਼ ਪਹਿਲੀ ਸ਼ਰਤ ਹੈ ਜਦੋਂ ਤਕ ਇਹ ਪੂਰੀ ਨਹੀਂ ਕੀਤੀ ਜਾਂਦੀ ਉਸ ਸਮੇਂ ਤੱਕ ਇਹ ਅਗੰਮ ਅਗੋਚਰ ਦੇ ਮਾਰਗ ਉਪਰ ਪੈਰ ਰੱਖਣ ਦਾ ਅਧਿਕਾਰੀ ਨਹੀਂ ਬਣਦਾ। ਇਸਨੂੰ ਸ਼ਰਧਾ ਕਹੋ, ਵਿਸ਼ਵਾਸ਼ ਕਹੋ ਇਹ ਹਦ ਤੋਂ ਜ਼ਿਆਦਾ ਜ਼ਰੂਰੀ ਹੈ। ਅਸਾਡੇ ਉਪਰ ਗੁਰੂ ਮਹਾਰਾਜ ਨੇ ਬਹੁਤ ਕ੍ਰਿਪਾ ਕੀਤੀ ਹੈ ਅਸਾਨੂੰ ਸ਼ਬਦ ਬ੍ਰਹਮ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਕਾਰਤਾ ਵਿਚ ਗੁਰੂ ਰੂਪ ਹੋ ਕੇ ਅੰਧਕਾਰ ਵਿਚੋਂ ਕੱਢਣ ਲਈ ਬਾਣੀ ਗੁਰੂ ਦਾ ਮੇਲ ਹੋਇਆ ਹੈ ਪਰ ਅਸੀਂ ਮੱਥੇ ਟੇਕਦੇ ਹਾਂ, ਗੁਰੂ-ਗੁਰੂ ਦੀ ਰੱਟ ਲਾਉਂਦੇ ਹਾਂ, ਪਰ ਕਿੰਨਾ ਕੁ ਵਿਸ਼ਵਾਸ਼ ਹੈ ਸਾਡੇ ਅੰਦਰ, ਕਿੰਨੀ ਕੁ ਸ਼ਰਧਾ ਹੈ ਅਸਾਡੇ ਹਿਰਦੇ ਵਿਚ – ਇਸ ਮਹਾਨ ਪਵਿੱਤਰ ਵਜੂਦ ਲਈ। ਉਹ ਤੁਸੀਂ ਸਾਰੇ ਜਾਣਦੇ ਹੋਂ ਕਿ ਅਸੀਂ ਸਾਰੇ ਉਪਰਲੇ ਪੇਤਲੇ ਨਿਸ਼ਚਿਆਂ ਨੂੰ ਵਗਾਹ ਕੇ ਮਾਰਦੇ ਹਾਂ ਅਤੇ ਬਾਣੀ ਦੇ ਪ੍ਰਕਾਸ਼ ਦੇ ਸਾਮ੍ਹਣੇ ਹੀ ਇਕ ਦੂਜੇ ਦੀਆਂ ਦਸਤਾਰਾਂ ਲਾਹ ਦਿੰਦੇ ਹਾਂ, ਬੁਰਾ ਭਲਾ ਆਖਦੇ ਹਾਂ, ਗਾਲ੍ਹਾਂ ਕਢਦੇ ਹਾਂ, ਕਪਟ ਭਰੀਆਂ, ਛਲ ਭਰੀਆਂ ਗੱਲਾਂ ਕਰਦੇ ਹਾਂ, ਕੀ ਇਹ ਵਿਸ਼ਵਾਸ਼ ਹੈ ਕਿ ਸ਼ਬਦ ਬ੍ਰਹਮ ਦਸਾਂ ਗੁਰੂਆਂ ਦਾ ਸ਼ਾਖਸ਼ਾਤ ਰੂਪ ਹੈ? ਇਹ ਗੱਲਾਂ ਸਭ ਕਹਿਣ ਮਾਤਰ ਹਨ। ਹੁਣ ਜਦੋਂ ਅਸਾਡੇ ਹਿਰਦੇ ਵਿਚ ਵਿਸ਼ਵਾਸ਼ ਹੀ ਨਾ ਹੋਇਆ ਫੇਰ ਅਸੀਂ ਇਸ ਅਦ੍ਰਿਸ਼ਟ ਰਸਤੇ ਉਪਰ ਕਿਵੇਂ ਚਲ ਸਕਦੇ ਹਾਂ। ਸੋ ਪਹਿਲੀ ਚੀਜ਼ ਹੈ ਕਿ ਵਾਹਿਗੁਰੂ ਜੀ ਦੀ ਹੋਂਦ ਉਪਰ ਵਿਸ਼ਵਾਸ਼ ਹੋਵੇ। ਅਸੀਂ ਆਪਣੇ ਬਾਰੇ ਕੁਝ ਜਾਣਦੇ ਹੋਈਏ ਕਿ ਅਸਾਡੇ ਵਾਸਤਵ ਸਰੂਪ ਕੀ ਹਨ, ਮਾਇਆ ਦਾ ਵਾਸਤਵ ਸਰੂਪ ਕੀ ਹੈ ਹਨ ਮਾਇਆ ਦਾ ਹਨ੍ਹੇਰਾ ਸਾਡੇ ਅੰਦਰ ਕਿਸ ਪੱਧਰ ਤਕ ਭਰਿਆ ਪਿਆ ਹੈ। ਇਹ ਕਿਵੇਂ ਦੂਰ ਹੋ ਸਕਦਾ ਹੈ। ਇਹ ਗੱਲਾਂ ਹਨ ਜੋ 'ਆਤਮ ਮਾਰਗ' ਤੇ ਪੈਰ ਰੱਖਣ ਤੋਂ ਪਹਿਲਾਂ ਵਿਚਾਰਨੀਆਂ ਹੱਦ ਤੋਂ ਜ਼ਿਆਦਾ ਜ਼ਰੂਰੀ ਹਨ।

ਸੋ ਪਿਆਰਿਓ! ਸਾਵਧਾਨ ਹੋਵੋ, ਮਾਇਆ ਦੇ ਵਲਾਂ, ਪੇਚਾਂ ਨੂੰ ਸਮਝੋ; ਜੀਵਨ ਲੰਘ ਰਿਹਾ ਹੈ। ਮਹਾਰਾਜ ਜੀ ਢਾਰਸ ਦਿੰਦੇ ਹਨ ਕਿ ਜੇ ਤੂੰ ਅਜੇ ਵੀ ਸਮਝ ਜਾਵੇਂ, ਅਜੇ ਵੀ ਕਿਸੇ ਤੱਤ ਬੇਤੇ ਮਹਾਂਪੁਰਸ਼ ਨਾਲ ਤੇਰਾ ਵਿਸ਼ਵਾਸ਼ ਜੁੜ ਜਾਵੇ ਤਾਂ ਜੋ ਤੂੰ ਗੁਆ ਚੁਕਿਆ ਹੈਂ ਉਹ ਤੈਨੂੰ ਅਜੇ ਵੀ ਹਾਸਲ ਹੋ ਸਕਦਾ ਹੈ। ਫੁਰਮਾਨ ਹੈ –

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*
*ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥*
*ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥*
*ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥*
*ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥*
*ਪੰਨਾ - 726*

ਇਹ ਵਿਸ਼ਵਾਸ਼ ਪੈਦਾ ਕਿਵੇਂ ਹੋਵੇ? ਇਸ ਲਈ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਇਹ ਬੇਸੁਰਤ ਹੋਇਆ ਹੋਇਆ ਜੀਵ, ਮੂਰਛਤ ਹੋਇਆ ਹੋਇਆ ਜੀਵ, ਥੋੜ੍ਹੀ ਹੋਸ਼ ਵਿਚ ਆਵੇ ਅਤੇ ਗੁਰੂ ਸੰਗਤ ਦੀ ਕ੍ਰਿਪਾ ਦ੍ਰਿਸ਼ਟੀ ਵਿਚ ਆਵੇ, ਜਾਗ ਵਿਚ ਆ ਜਾਵੇ; ਫੇਰ ਐਸੇ ਸਾਧਨ ਹਨ ਜਿਨ੍ਹਾਂ ਨੂੰ ਅਪਣਾਅ ਕੇ ਇਹ ਆਪਣੇ ਮਹਾਨ ਰੋਗ ਤੋਂ ਨਵਿਰਤੀ ਪ੍ਰਾਪਤ ਕਰ ਸਕਦਾ ਹੈ। ਅਗਲੇ ਲੇਖਾਂ ਵਿਚ ਵਿਸਥਾਰ ਦੇ ਨਾਲ ਉਨ੍ਹਾਂ ਸਾਧਨਾਂ ਬਾਰੇ ਜਾਣਕਾਰੀ ਦਿਤੀ ਜਾਂਦੀ ਰਹੇਗੀ, ਜਿਸ ਤੋਂ ਇਸਦੀ ਮੂਰਛਾ ਖੁਲ੍ਹ ਸਕੇ।

ਸਭ ਤੋਂ ਪਹਿਲਾਂ ਲੋੜ ਹੈ ਸਮਰੱਥ ਗੁਰੂ ਦੀ, ਜਿਸ ਦੀ ਕ੍ਰਿਪਾ ਹੋਣ ਨਾਲ ਇਸਨੂੰ ਅਉਖਦ ਦੀ ਪ੍ਰਾਪਤੀ ਹੋਣੀ ਹੈ ਤੇ ਉਸ ਅਉਖਦ ਦੀ ਵਰਤੋਂ ਕਰਕੇ ਫੈਲੀ ਹੋਈ ਜ਼ਹਿਰ ਦਾ ਅਸਰ ਦੂਰ ਹੋਣਾ ਹੈ।

*ਗੁਨ ਗਾਵਤ ਤੇਰੀ ਉਤਰਸਿ ਮੈਲੁ॥*
*ਬਿਨਸਿ ਜਾਇ ਹਉਮੈ ਬਿਖੁ ਫੈਲੁ॥ ਪੰਨਾ - 289*

'ਗੁਰੂ' ਦਾ ਜ਼ਿਕਰ ਅਗਲੇ ਲੇਖਾਂ ਵਿਚ ਕੀਤਾ ਜਾਵੇਗਾ; ਉਸ ਸਮੇਂ ਤਕ ਜੋ ਕੁਛ ਉਪਰ ਜਾਣਿਆ ਹੈ, ਬਾਰ-ਬਾਰ ਇਸ ਦਾ ਅਧਿਐਨ ਕਰੋ ਅਤੇ ਸਤਿ ਦੀ ਪ੍ਰਾਪਤੀ ਦੀ ਰੁਚੀ, ਭੁੱਖ ਅੰਦਰ ਪੈਦਾ ਕਰੋ। ਸਤਸੰਗ ਦੋ ਤਰ੍ਹਾਂ ਦਾ ਹੁੰਦਾ ਹੈ - ਇਕ ਬਾਹਰੀ, ਦੂਜਾ ਅੰਤਰੀਵ ਜਿਸਨੂੰ ਬਹਿਰੰਗ ਅਤੇ ਅੰਤਰੰਗ ਕਹਿੰਦੇ ਹਨ। ਸਤਿਗੁਰੂ ਦਾ ਉਪਦੇਸ਼ ਕਿਸੇ ਇਕ ਸੰਪ੍ਰਦਾ, ਮਜ਼ਹਬ ਲਈ ਨਹੀਂ ਹੁੰਦਾ। ਸਤਿਗੁਰੂ ਦੇ ਬਚਨਾਂ ਦੇ ਕਲਾਵੇ ਵਿਚ ਸਾਰੀ ਹੋਂਦ ਆਉਂਦੀ ਹੈ ਉਸਦੇ ਬਚਨ ਵਿਸ਼ਵ ਵਿਆਪੀ ਹੁੰਦੇ ਹਨ ਕੋਈ ਭੀ ਉਨ੍ਹਾਂ ਸਤਿ ਬਚਨਾਂ ਤੋਂ ਲਾਭ ਉਠਾ ਸਕਦਾ ਹੈ।

ਸੰਪ੍ਰਦਾਵਾਂ ਦੀ ਮੇਰ ਤੇਰ ਹਨ੍ਹੇਰੇ ਵਲ ਵਧਣ ਵਾਲਾ ਕਦਮ ਹੋਇਆ ਕਰਦਾ ਹੈ। ਸਤਿ ਸਰੂਪ ਸਰਬ ਸਾਂਝਾ ਹੈ, ਸਤਿ ਪ੍ਰਾਪਤੀ ਲਈ ਕੀਤੇ ਬਚਨ ਭੀ ਸਰਬ ਵਿਆਪੀ ਹਨ; ਦੇਸ਼, ਕਾਲ, ਵਸਤੂ ਇਨ੍ਹਾਂ ਬਚਨਾਂ ਨੂੰ ਆਪਣੇ ਘੇਰੇ ਵਿਚ ਨਹੀਂ ਰਖ ਸਕਿਆ ਕਰਦੇ।

ਇਸ ਗੁਪਤ ਰਸਤੇ ਤੇ ਚਲਣ ਲਈ ਸਭ ਤੋਂ ਪਹਿਲਾਂ ਵਾਹਿਗੁਰੂ ਜੀ ਦੀ ਹੋਂਦ ਉਪਰ ਪੂਰਨ ਵਿਸ਼ਵਾਸ਼ ਅਤੇ ਦ੍ਰਿੜ੍ਹ ਇਰਾਦਾ ਕਰਨਾ ਪੈਂਦਾ ਹੈ।

ਵਿਸ਼ਵਾਸ਼ ਲਈ ਦੋ ਸਾਧਨ ਪ੍ਰਵਾਨ ਹਨ ਇਕ ਤਾਂ ਹੈ ਗਿਆਨ ਦਾ, ਦੂਸਰਾ ਹੈ ਵਿਸ਼ਵਾਸ਼ ਦਾ। ਗਿਆਨ ਦੇ ਸਾਧਨ ਵਿਚ ਵੀਚਾਰ ਪ੍ਰਬਲ ਕੰਮ ਕਰਦੀ ਹੈ ਕਿਉਂਕਿ ਵੀਚਾਰ ਵਿਚ ਤਰਕ ਦਾ ਵਾਸਾ ਹੈ ਅਤੇ ਤਰਕ ਦੀ ਅੰਤਮ ਹੋਂਦ ਬਹੁਤ ਹੀ ਦੂਰ ਤਕ ਕਾਇਮ ਰਹਿੰਦੀ ਹੈ। ਵਾਹਿਗੁਰੂ ਜੀ ਕਿਉਂਕਿ ਨਿਰਗੁਣ ਸਰੂਪ ਹਨ, ਨਿਰੰਕਾਰ ਹਨ, ਉਨ੍ਹਾਂ ਨੇ ਆਪਣੇ ਆਪ ਨੂੰ ਪ੍ਰਗਟ ਕਰਕੇ ਏਕੰਕਾਰ ਦੇ ਰੂਪ ਵਿਚ ਸਥਾਪਤ ਕੀਤਾ। ਇਹ ਸਰੂਪ ਦੀ ਵੀ ਕੋਈ ਰੂਪ ਰੇਖਾ, ਕੋਈ ਬਰਨ, ਚਿਹਨ, ਕੋਈ ਜਾਤ ਪਾਤ, ਕੋਈ ਨਾਂਵ-ਥਾਂਵ ਨਹੀਂ ਦਿਤਾ ਗਿਆ ਕੇਵਲ ਇਸ ਦਾ ਸਰੂਪ ਸਤਿ ਹੀ ਹੈ। ਸਤਿ **being** (ਹੋਂਦ) ਨੂੰ ਪ੍ਰਗਟ ਕਰਦਾ ਹੈ, ਇਸ ਸਤਿ ਨੂੰ ਅਸੀਂ 'ਹੈ' ਭੀ ਆਖ ਸਕਦੇ ਹਾਂ। ਅਸਾਨੂੰ ਜੋ ਪ੍ਰਮੇਸ਼ਰ ਵਲੋਂ ਗਿਆਨ ਦੇ ਸਰੋਤ ਪੰਜ ਗਿਆਨ ਇੰਦ੍ਰੇ ਮਿਲੇ ਹੋਏ ਹਨ ਜਿਨ੍ਹਾਂ ਨੂੰ ਵਰਤ ਕੇ ਅਸੀਂ ਕਿਸੇ ਨਿਰਨੇ ਉਪਰ ਪਹੁੰਚਦੇ ਹਾਂ ਅਤੇ ਤਰਕ ਦੀਆਂ ਅੱਖਾਂ ਚੁੰਧਿਆਉਂਣ ਵਾਲੀ ਰੋਸ਼ਨੀ ਵਿਚ ਤਕ ਕੇ ਕੋਈ ਨਿਰਨਾ ਲੈਂਦੇ ਹਾਂ ਉਹ ਇਸ ਏਕੰਕਾਰ ਸਰੂਪ ਉਤੇ ਕੋਈ ਵੀ ਨਿਰਨਾ ਨਹੀਂ ਲੈ ਸਕਦੀ। ਤਰਕ ਦੇ ਸਾਮ੍ਹਣੇ ਬਹੁਤ ਹੀ ਪ੍ਰਸ਼ਨ ਹਨ ਕਿ ਇਹ ਸੰਸਾਰ ਕਿਵੇਂ ਰਚਿਆ ਗਿਆ ਅਤੇ ਜੀਵ ਕਿਥੋਂ ਆ ਗਿਆ, ਕਰਮ ਕਿਵੇਂ ਬਣ ਗਏ, ਇਹ ਕਰਮਾਂ ਦੇ ਜਾਲ ਵਿਚ ਕਿਉਂ ਫਸ ਗਿਆ। ਮੈਂ ਕੀ ਹਾਂ, ਕੀ ਮੈਂ ਪੰਜਾਂ ਤੱਤਾਂ ਤੋਂ ਬਣੀ ਹੋਈ ਸਥੂਲ ਦੇਹੀ ਹਾਂ ਜਾਂ ਮੈਂ ਸੂਖਸ਼ਮ ਸਰੀਰ ਹਾਂ ਜਿਸ ਵਿਚ ਪੰਜ ਪ੍ਰਾਣ, ਪੰਜ ਕ੍ਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਮਨ, ਚਿਤ, ਬੁਧ ਸੰਮਿਲਤ ਹਨ ਅਤੇ ਅਹੰਭਾਵ ਇਸ ਸੂਖਸ਼ਮ ਸਰੀਰ ਦੀ ਹੋਂਦ ਨੂੰ ਕਾਇਮ ਰਖਦਾ ਹੈ। ਕੀ ਮੈਂ ਇਸ ਸਭ ਕੁਝ ਤੋਂ ਉਪਰ ਕੋਈ ਅਗਿਆਨਮਈ ਹੋਂਦ ਹਾਂ, ਜਿਸਨੂੰ ਕਾਰਣ ਸਰੀਰ ਭੀ ਆਖਦੇ ਹਨ, ਮੈਂ ਕੀ ਹੋਇਆ? ਇਨ੍ਹਾਂ ਗੱਲਾਂ ਦਾ ਗਿਆਨ ਵਾਲੇ ਨੂੰ ਨਿਰਨਾ ਕਰਨਾ ਹੀ ਪੈਣਾ ਹੈ ਨਹੀਂ ਤਾਂ ਉਹ ਇਸ ਗੁਪਤ ਰਸਤੇ ਤੇ ਚਲ ਹੀ ਨਹੀਂ ਸਕਦਾ। ਪ੍ਰਕ੍ਰਿਤੀ ਦੀ ਖੋਜ ਦੇ ਅਨੇਕਾਂ ਸਿਧਾਂਤਾਂ ਨੂੰ ਵਿਚਾਰਦਾ ਹੈ ਉਨ੍ਹਾਂ ਸਿਧਾਂਤਾਂ ਦੇ ਨਾਲ ਚਾਹੇ ਇਸ ਦਾ ਵਾਹ ਪਿਆ ਹੈ ਜਾਂ ਨਹੀਂ ਪਿਆ ਇਹ ਖੋਜੀਆਂ ਦੇ ਤੱਥਾਂ ਉਪਰ ਭਰੋਸਾ ਕਰ ਲੈਂਦਾ ਹੈ ਪਰ ਵਾਹਿਗੁਰੂ ਜੀ ਦੀ ਅਗੰਮਤਾ ਅਤੇ ਅਗੋਚਰਤਾ ਉਤੇ ਇਸਨੂੰ ਨਿਸ਼ਚਾ ਹੀ ਨਹੀਂ ਬਝਦਾ। ਪ੍ਰਕ੍ਰਿਤਕ ਖੋਜਾਂ ਉਪਰ ਇਸਦੇ ਨਿਸ਼ਚੇ ਦਾ ਕਾਰਨ ਹੈ ਕਿ ਇਹ ਆਪਣੇ ਆਪ ਨੂੰ ਮੂਲ ਪ੍ਰਕ੍ਰਿਤੀ ਦਾ ਇਕ ਜੁਜ਼ ਹੀ ਜਾਣਦਾ ਹੈ। ਗੁਰੂ ਮਹਾਰਾਜ ਜੀ ਇਸਦੀ ਮਦਦ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੂੰ ਇਨ੍ਹਾਂ ਵਿਚਾਰਾਂ ਤੋਂ ਉਚਾ ਉਠ ਅਤੇ ਵਾਹਿਗੁਰੂ ਜੀ ਦੀ ਵਡੱਤਣ ਵਿਚ ਵਿਸ਼ਵਾਸ਼ ਲਿਆ ਕਿ ਉਸਨੇ ਸ੍ਰਿਸ਼ਟੀ ਦੀ ਰਚਨਾ ਕਿਵੇਂ ਕਰ ਦਿਤੀ। ਉਹ ਇਕ ਸਰਬ ਕਲਾ ਸਮਰੱਥ ਹਸਤੀ ਹੈ, ਜਿਸਦੀਆਂ ਸ਼ਕਤੀਆਂ ਬਾਰੇ ਅਸੀਂ ਕਿਸੇ ਤਰ੍ਹਾਂ ਵੀ ਜਾਣ ਨਹੀਂ ਸਕਦੇ ਉਹ ਆਪ ਵੀ ਬੇਅੰਤ ਹੈ ਉਸਦੇ ਕਰਨੇ ਵੀ ਬੇਅੰਤ ਹਨ। ਉਸ ਦੀਆਂ ਦਾਤਾਂ ਵੀ ਬੇਅੰਤ ਹਨ, ਉਸਦਾ ਪਸਾਰਾ ਵੀ ਬੇਅੰਤ ਹੈ, ਜਿੰਨਾਂ ਕੋਈ ਇਸ ਪਸਾਰੇ ਨੂੰ ਜਾਣ ਜਾਂਦਾ ਹੈ ਇਹ ਉਸ ਤੋਂ ਹੋਰ ਅੱਗੇ ਬੇਅੰਤ ਪਸਾਰੇ ਵਾਲਾ ਹੈ। ਘਖੋਲ ਦੀ ਵਿਦਿਆ ਵਾਲੇ, ਸਾਇੰਸ ਦੀ ਵਿਦਿਆ ਵਾਲੇ ਅਤੇ ਹੋਰ ਅਨੇਕਾਂ ਖੋਜੀ ਖੋਜ ਕਰਦੇ ਹੋਏ ਥੱਕ ਗਏ ਕਿਉਂਕਿ ਇਹ ਜੀਵ ਦੀ ਸੂਝ ਬਹੁਤ ਹੀ ਸੀਮਤ ਹੈ। ਕੋਈ ਇਸ ਵਾਹਿਗੁਰੂ ਜਿੱਡੀ ਸੂਝ ਰਖਦਾ ਹੋਵੇ ਉਹ ਇਸ ਖੇਲ੍ਹ

ਨੂੰ ਜਾਣ ਸਕਦਾ ਉਹ ਬੇਅੰਤਤਾਈ (**infinity**) ਵਿਚ ਲੀਨ ਹੋ ਜਾਂਦਾ ਹੈ ਪਰ ਉਸਨੂੰ ਵੱਖਰੇ ਹੋ ਕੇ ਜਾਨਣਾ ਮਨੁੱਖ ਦੀਆਂ ਸ਼ਕਤੀਆਂ, ਬਿਰਤੀਆਂ ਦੇ ਵਸ ਵਿਚ ਨਹੀਂ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥***
***ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥***

***ਪੰਨਾ - 5***

ਸ੍ਰਿਸ਼ਟੀ ਰਚਨਾ ਦੇ ਖੋਜੀ ਅਨੇਕਾਂ ਸਿਧਾਂਤ ਪੇਸ਼ ਕਰਦੇ ਹਨ। ਕਿਸੇ ਦਾ ਇਹ ਮੱਤ ਹੈ ਕਿ ਵਾਹਿਗੁਰੂ ਜੀ ਦੀ ਸ਼ਕਤੀ (ਬਿੰਬ) ਪੈਣ ਨਾਲ ਪ੍ਰਕ੍ਰਿਤੀ ਦੇ ਤਿੰਨੋ ਗੁਣ ਰਜੋ, ਤਮੋ, ਸਤੋ ਗੁਣਾਂ ਵਿਚ ਹਿਲਜੁਲ ਪੈਦਾ ਹੋਈ ਜਿਵੇਂ ਚਮਕ ਪੱਥਰ ਜੇ ਕਿਸੇ ਇੰਡਸਟਰੀ ਵਿਚ ਲਟਕਾ ਦਿਤਾ ਜਾਵੇ ਅਤੇ ਉਹ ਚਾਰੇ ਪਾਸੇ ਘੁੰਮਦਾ ਹੋਵੇ ਤਾਂ ਲੋਹੇ ਦੇ ਛੋਟੇ-ਛੋਟੇ ਕਣ ਉਸਦੀ ਸ਼ਕਤੀ ਨਾਲ ਹਰਕਤ ਵਿਚ ਆ ਜਾਂਦੇ ਹਨ ਅਤੇ ਉਹ ਇਕ ਤਰ੍ਹਾਂ ਦਾ ਨਾਚ ਕਰਨਾ ਸ਼ੁਰੂ ਕਰ ਦਿੰਦੇ ਹਨ, ਕੁਝ ਉਚੇ ਉਠਦੇ ਹਨ ਕੁਝ ਆਪਣੇ ਥਾਂ ਤੋਂ ਦੂਜੇ ਪਾਸੇ ਨੂੰ ਸਿਰਕਦੇ ਹਨ। ਇਸ ਸਿਧਾਂਤ ਨੂੰ ਜਾਨਣ ਵਾਲੇ ਵਿਦਵਾਨਾਂ ਦਾ ਮਤ ਹੈ ਕਿ ਵਾਹਿਗੁਰੂ ਜੀ ਦੀ ਸ਼ਕਤੀ ਪੈਣ ਨਾਲ ਪ੍ਰਕ੍ਰਿਤੀ ਦੇ ਤਿੰਨ ਗੁਣ ਘਟ ਵਧ ਹੋਣ ਲੱਗੇ। ਇਸ ਉਥੱਲ-ਪੁਥੱਲ ਵਿਚ ਇਕ ਬਹੁਤ ਵੱਡਾ ਧਮਾਕਾ (**Big bang**) ਹੋਇਆ ਅਤੇ ਪ੍ਰਕ੍ਰਿਤੀ ਦੇ **chemical** ਅਸਰਾਂ ਅਧੀਨ ਕ੍ਰਿਆ ਸ਼ੁਰੂ ਹੋ ਗਈ ਅਤੇ ਅਨਾਦੀ ਜੀਵ ਇਸ ਪ੍ਰਕ੍ਰਿਤੀ ਦੀ ਮਾਇਆ ਰੂਪ ਸ਼ਕਤੀ ਵਿਚ ਫਸ ਗਿਆ। ਇਹ ਕਰਮ ਕਰਨ ਲੱਗਿਆ, ਇਸ ਨੇ ਕਰਮਾਂ ਦੀ ਹਉਂ ਧਾਰੀ ਉਸ ਵੇਲੇ ਤੋਂ ਜੀਵ ਦਾ ਸਫਰ ਸ਼ੁਰੂ ਹੋ ਗਿਆ। ਕੋਈ ਨਹੀਂ ਦਸ ਸਕਦਾ ਕਿ ਜੀਵ ਦਾ ਪਹਿਲਾ ਕਦਮ ਕੀ ਸੀ ਤੇ ਕਦੋਂ ਸ੍ਰਿਸ਼ਟੀ ਦੀ ਹੋਂਦ ਕਾਇਮ ਹੋਈ? ਸਾਰੇ ਸਿਆਣੇ ਇਸ ਮਸਲੇ ਉਤੇ ਬਿਲਲਾਉਂਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥***
***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥***
***ਪੰਨਾ - 4***

ਅਜਿਹੇ ਸਿਆਣਿਆਂ ਦੇ ਮਤ ਵਿਚ ਵਾਹਿਗੁਰੂ ਜੀ ਦਾ ਨਾ ਪ੍ਰਕ੍ਰਿਤੀ ਨਾਲ ਕੋਈ ਲਗਾਓ ਹੈ, ਨਾ ਜੀਵ ਨਾਲ ਕੋਈ ਲਗਾਓ ਹੈ। ਉਹ ਅਲੱਗ-ਥਲੱਗ ਹੈ ਉਹ ਕਰਤਾ ਹੈ ਉਸਨੂੰ ਜੀਵ ਦੇ ਦੁਖ ਸੁਖ ਨਾਲ ਕੋਈ ਵਾਸਤਾ ਨਹੀਂ ਹੈ। ਉਸਦੀ ਹੋਂਦ ਨੂੰ ਤਾਂ ਮੰਨਦੇ ਹਨ ਪਰ ਉਸਦੀ ਸਮਰਥਾ, ਉਸਦੇ ਪਿਆਰ, ਉਸਦੇ ਦਿਆਲੂ ਸੁਭਾਅ ਨੂੰ ਨਹੀਂ ਮੰਨਦੇ। ਇਕ ਤਰ੍ਹਾਂ ਨਾਲ ਅਜਿਹੇ ਵਿਚਾਰਵਾਨ ਜੜ੍ਹ ਰੂਪ ਹੀ ਹੋਇਆ ਕਰਦੇ ਹਨ।

ਇਹ ਮੈਂ ਗਿਆਨ ਦੀਆਂ ਭੁਲ ਭਲਾਈਆਂ ਦਾ ਜ਼ਿਕਰ ਕਰ ਰਿਹਾ ਹਾਂ ਕਿ ਵਿਰਲਾ ਹੀ ਪੁਰਸ਼ ਹੈ ਜੋ ਤਰਕ ਨਾਲ ਵਾਹਿਗੁਰੂ ਜੀ ਦੀ ਹੋਂਦ ਉਪਰ ਕੋਈ ਵਿਸ਼ਵਾਸ਼ ਲਿਆਵੇ। ਪਰ ਇਸ ਗਿਆਨ ਵਰਗ ਵਿਚ ਸੂਝਵਾਨ ਵਿਅਕਤੀ ਅਨੁਭਵੀ ਮਹਾਂਪੁਰਸ਼ਾਂ ਦੇ ਬਚਨਾਂ ਉਪਰ ਵਿਸ਼ਵਾਸ਼ ਕਰਕੇ

ਆਪਣੀਆਂ ਪਰੇਸ਼ਾਨੀਆਂ ਨੂੰ ਦੂਰ ਕਰਨ ਦਾ ਜਤਨ ਕਰਦੇ ਹਨ। ਇਸ ਤਰ੍ਹਾਂ ਨਾਲ ਕਈਆਂ ਨੇ ਇਸ ਸ੍ਰਿਸ਼ਟੀ ਨੂੰ ਭਰਮ ਆਖਿਆ ਹੈ, ਕਈਆਂ ਦੇ ਖਿਆਲ ਵਿਚ ਇਹ ਇਕ ਸੁਪਨਾ ਹੈ। ਕਈ ਇਸਨੂੰ ਇਕ ਅਗੰਮੀ ਖੇਡ ਸਮਝਦੇ ਹਨ ਪਰ ਗੁਰਮਤਿ ਅਨੁਸਾਰ ਜੋ ਬਚਨ ਆਉਂਦੇ ਹਨ ਉਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਇਥੇ ਇਕੋ ਇਕ ਹੋਂਦ ਏਕੰਕਾਰ ਦੇ ਰੂਪ ਵਿਚ ਹੀ ਸੀ ਉਸ ਏਕੰਕਾਰ ਦੀ ਆਪਣੀ ਮੌਜ ਦੇ ਅਨੁਸਾਰ ਇਹ ਸ੍ਰਿਸ਼ਟੀ ਸ਼ਬਦ ਦੀ ਸ਼ਕਤੀ ਰਾਹੀਂ ਹੋਂਦ ਵਿਚ ਆਈ। ਕੁਦਰਤ (ਮਾਇਆ) ਉਸ ਪ੍ਰਭੂ ਨੇ ਆਪ ਹੀ ਹੋਂਦ ਵਿਚ ਲਿਆਂਦੀ ਉਸ ਦੀ ਇਸ ਤੋਂ ਪਹਿਲਾਂ ਕੋਈ ਵੀ ਹੋਂਦ ਨਹੀਂ ਸੀ, ਕਿਉਂਕਿ ਕਈ ਸਾਇੰਸਦਾਨਾਂ ਦਾ ਮਤ ਹੈ ਕਿ ਜਦੋਂ ਪ੍ਰਕ੍ਰਿਤੀ **compress** (ਸੁੰਗੜਦੀ) ਹੁੰਦੀ ਹੈ ਉਸ ਵੇਲੇ ਉਹਦੀ ਹੋਂਦ ਅਤਿ ਹੀ ਸੂਖਸ਼ਮ ਹੋ ਕੇ ਕਿਸੇ ਗਿਣਤੀ ਮਿਣਤੀ ਵਿਚ ਨਹੀਂ ਆਉਂਦੀ। ਉਹ ਬੇਅੰਤਤਾਈ (**infinity**) ਵਿਚ ਲੀਨ ਹੋ ਜਾਂਦੀ ਹੈ ਪਰ ਕਿਸੇ ਨਾ ਕਿਸੇ ਸ਼ਕਲ ਵਿਚ ਇਸ ਪ੍ਰਕ੍ਰਿਤੀ ਦੀ ਹੋਂਦ ਜ਼ਰੂਰ ਰਹਿੰਦੀ ਹੈ। ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਥੇ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਕੋਈ ਵੀ ਹੋਂਦ ਨਹੀਂ ਸੀ, ਨਾ ਹੈ, ਨਾ ਹੋਵੇਗੀ। ਜੇ ਇਕ ਤੋਂ ਅਨੇਕ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਵੀ ਆਪ ਹੀ ਆਪ ਹੈ (ਉਹ ਸੱਚ ਹੀ ਹੈ) ਜੇ ਖੰਡਾਂ ਬ੍ਰਹਿਮੰਡਾਂ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਉਹ ਆਪ ਭੀ ਸੱਚ ਹੈ ਅਤੇ ਉਸ ਦੀ ਖੇਲ੍ਹ ਭੀ ਸੱਚ ਹੈ, ਉਸ ਦੇ ਕਰਣੇ ਭੀ ਸੱਚ ਹਨ, ਉਸ ਦੇ ਕੀਤੇ ਹੋਏ ਅਕਾਰ ਭੀ ਸੱਚ ਹਨ, ਉਸਦੀਆਂ ਦਿਤੀਆਂ ਹੋਈਆਂ ਵਿਚਾਰਾਂ ਭੀ ਸੱਚ ਹਨ, ਉਸ ਦੀ ਸਿਫਤ ਵੀ ਸੱਚੀ ਹੈ, ਉਸਦੀ ਸਲਾਹ ਭੀ ਸੱਚੀ ਹੈ ਤੇ ਜੋ ਕੁਦਰਤ ਉਸ ਸੱਚੇ ਪਾਤਸ਼ਾਹ ਨੇ ਹੋਂਦ ਵਿਚ ਲਿਆਂਦੀ ਹੈ ਉਹ ਵੀ ਸੱਚ ਹੀ ਹੈ। ਏਥੇ ਸੱਚ ਦਾ ਇਹ ਮਤਲਬ ਨਹੀਂ ਕਿ ਇਹ ਹੋਂਦਾਂ ਸਦੀਵ ਰਹਿਣ ਵਾਲੀਆਂ ਹਨ ਪਰ ਇਸ ਦੇ ਵਿਪਰੀਤ ਜੋ ਇਸ ਸੱਚ ਦਾ ਪ੍ਰਗਟਾਵਾ ਹੈ ਉਹ ਇਹ ਹੈ ਕਿ ਵਾਹਿਗੁਰੂ ਜੀ ਦਾ ਰੂਪ ਸੱਚ ਹੈ ਅਤੇ ਜੋ ਕੁਛ ਹੋਰ ਵਧੇਰੇ ਪਸਾਰਾ ਹੁੰਦਾ ਹੈ ਉਹ ਸਾਰਾ ਹੀ ਵਾਹਿਗੁਰੂ ਜੀ ਹੀ ਹੈ। ਪ੍ਰਕ੍ਰਿਤੀ ਵੀ ਉਸਦਾ ਆਪਣਾ ਹੀ ਰੂਪ ਹੈ, ਜੀਵ ਵੀ ਉਸਦਾ ਆਪਣਾ ਹੀ ਰੂਪ ਹੈ। ਜਿਸ ਤਰ੍ਹਾਂ ਨਾਲ ਬੋਹੜ ਦਾ ਨਿੱਕਾ ਜਿਹਾ ਬੀਜ ਜਦੋਂ ਫੈਲਦਾ ਹੈ ਤਾਂ ਉਹ ਆਪਣੇ ਬੀਜ ਤੋਂ ਵਖਰਾ ਨਹੀਂ ਹੁੰਦਾ ਉਹ ਬੀਜ ਹੀ ਬੋਹੜ ਰੂਪ ਹੋਇਆ ਹੋਇਆ ਹੈ, ਉਸੇ ਬੀਜ ਦਾ ਰੂਪ ਫੁੱਲ ਹੈ ਉਸੇ ਬੀਜ ਦਾ ਰੂਪ ਫਲ ਹੈ ਫਿਰ ਫਲ ਵਿਚ ਉਹੋ ਬੀਜ ਨਜ਼ਰੀ ਪੈਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਪਾਰਬ੍ਰਹਮ ਕੇ ਸਗਲੇ ਠਾਉ ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥*
*ਆਪੇ ਕਰਨ ਕਰਾਵਨ ਜੋਗੁ ॥*
*ਪ੍ਰਭ ਭਾਵੈ ਸੋਈ ਫੁਨਿ ਹੋਗੁ ॥*
*ਪਸਰਿਓ ਆਪਿ ਹੋਇ ਅਨਤ ਤਰੰਗ ॥*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥*
*ਜੈਸੀ ਮਤਿ ਦੇਇ ਤੈਸਾ ਪਰਗਾਸ ॥*

*ਪਾਰਬ੍ਰਹਮੁ ਕਰਤਾ ਅਬਿਨਾਸ॥*
*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*
*ਪੰਨਾ - 275*

ਕਈ ਵਾਰੀ ਗਲਤੀ ਨਾਲ ਅਸੀਂ ਇਹ ਮਤਲਬ ਕੱਢਦੇ ਹਾਂ ਕਿ ਉਸਦੀ ਬਣਾਈ ਹੋਈ ਧਰਤੀ, ਅਸਮਾਨ ਮਿਥਿਆ ਨਹੀਂ ਹਨ, ਸੱਚੇ ਹਨ। ਪਰ ਇਥੇ ਜੋ ਅਸੀਂ 'ਸੱਚ' ਦੀ ਗੱਲ ਕਰ ਰਹੇ ਹਾਂ ਉਹ ਇਕੋ 'ਸੱਚ' ਅਨੇਕ ਰੂਪਾਂ ਵਿਚ ਪ੍ਰਗਟ ਹੋ ਕੇ ਦਰਸ਼ਨ ਦੇ ਰਿਹਾ ਹੈ, ਕਿਤੇ ਗੁਪਤ ਹੈ, ਕਿਤੇ ਪ੍ਰਗਟ ਹੈ। ਇਥੇ ਸੱਚ ਤੋਂ ਬਿਨਾਂ ਦੂਸਰੇ ਦੀ ਕੋਈ ਗੁਜਾਇੰਸ਼ ਹੀ ਨਹੀਂ ਹੈ। ਜਿਵੇਂ ਕਿ ਅਟੱਲ ਫੁਰਮਾਨ ਹੈ -

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ - 1*

ਇਨ੍ਹਾਂ ਸਿਧਾਂਤਾਂ ਨੂੰ ਸਮਝਣ ਲਈ ਬਹੁਤ ਘਾਲ ਕਮਾਈ ਦੀ ਅਵਸ਼ਕਤਾ ਹੈ, ਇਹ ਪ੍ਰਕ੍ਰਿਤਕ ਬੁੱਧੀ ਬਦਲ ਜਾਇਆ ਕਰਦੀ ਹੈ ਫਿਰ ਦੇਵਤਿਆਂ ਦੀ ਬੁੱਧੀ ਜੋ ਇਸ ਮਨੁੱਖੀ ਬੁੱਧੀ ਨਾਲੋਂ ਦੂਰ ਦਰਸ਼ਕ ਹੈ, ਉਹ ਪ੍ਰਾਪਤ ਹੁੰਦੀ ਹੈ ਫੇਰ ਅਤਿ ਸੂਖਸ਼ਮ ਆਪੇ ਨੂੰ ਜਾਨਣ ਵਾਲੀ ਬੁੱਧੀ ਪ੍ਰਗਟ ਹੋਇਆ ਕਰਦੀ ਹੈ, ਜੋ ਇਨ੍ਹਾਂ ਸਰਲ ਸਚਾਈਆਂ ਪਰ ਅਤਿ ਗੰਭੀਰ ਸਿਧਾਂਤਾਂ ਨੂੰ ਕੇਵਲ ਸਮਝਦੀ ਹੀ ਨਹੀਂ ਪਰ ਇਸਦੇ ਵਿਪਰੀਤ ਪ੍ਰਗਟ ਪਹਾਰਾ ਦੇਖਦੀ ਹੈ ਅਤੇ ਚਾਰੇ ਪਾਸੇ ਪਸਰੇ ਹੋਏ ਸੱਚ ਦੇ ਵਿਚ ਆਪਣੀ ਹੋਂਦ ਵੀ ਵੱਖਰੀ ਨਹੀਂ ਬਚਦੀ। ਉਹ ਆਪੇ ਆਪ ਹੀ ਹੋ ਜਾਇਆ ਕਰਦਾ ਹੈ। ਇਨ੍ਹਾਂ ਸ਼ੂਖਸ਼ਮਤਾਈਆਂ ਤਕ ਵਿਦਿਆ ਰਾਹੀਂ ਪ੍ਰਾਪਤ ਕੀਤਾ ਹੋਇਆ ਗਿਆਨ ਨਹੀਂ ਪਹੁੰਚਦਾ। ਜਦੋਂ ਤਕ ਅਮਲੀ ਹਾਲਾਤ ਨਾ ਵਾਪਰ ਜਾਣ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਤਾ ਕੀਆ ਗਲਾ ਕਥੀਆ ਨਾ ਜਾਹਿ॥*
*ਜੇ ਕੋ ਕਹੈ ਪਿਛੈ ਪਛੁਤਾਇ॥*
*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥*
*ਪੰਨਾ - 8*

ਸੋ ਪਹਿਲਾਂ ਬੇਨਤੀ ਕੀਤੀ ਗਈ ਹੈ ਕਿ ਪ੍ਰਮੇਸ਼ਰ ਨੂੰ ਤਰਕ ਦੇ ਰਾਹੀਂ ਜਾਨਣ ਦਾ ਉਪਰਾਲਾ ਕਿਸੇ ਕਿਨਾਰੇ ਨਹੀਂ ਪਹੁੰਚਦਾ। ਜੋ ਯਥਾਰਥ ਗਿਆਨ ਹੈ ਉਹ ਅਤਿ ਸੂਖਸ਼ਮਤਾਈਆਂ ਨੂੰ ਪ੍ਰਾਪਤ ਕਰਕੇ ਉਨ੍ਹਾਂ ਰਾਹੀਂ ਪ੍ਰਾਪਤ ਹੁੰਦਾ ਹੈ। ਤਰਕ ਦੀ ਪਹੁੰਚ ਪ੍ਰਕ੍ਰਿਤੀ ਤੋਂ ਅੱਗੇ ਨਹੀਂ ਲੰਘਦੀ। ਇਸ ਕਰਕੇ ਤਰਕ ਦਾ ਰਸਤਾ ਬਹੁਤ ਹੀ ਕਠਨ ਹੈ। ਇਨ੍ਹਾਂ ਭੁੱਲ ਭਲਾਈਆਂ ਵਿਚ ਇਹ ਜੀਵ ਹੁੱਸ, ਹੰਭ ਕੇ ਗੁਆਚ ਜਾਂਦਾ ਹੈ ਪਰ ਜੇ ਅੰਤ੍ਰੀਵੀ ਸੱਚ ਦੇ ਮੰਡਲ ਦਾ ਗਿਆਨ ਪ੍ਰਾਪਤ ਹੋ ਜਾਵੇ ਤਾਂ ਇਹ ਮੰਜ਼ਲ ਪ੍ਰਾਪਤੀ ਤਕ ਪੁਜ ਜਾਂਦਾ ਹੈ। ਸੋ ਕਿਹਾ ਗਿਆ ਹੈ ਕਿ ਗਿਆਨ ਰਾਹੀਂ ਸੂਝ ਹੋ ਜਾਣੀ ਉਹ ਅੰਤ੍ਰੀਵੀ

ਗਿਆਨ ਲਈ ਵਰਤਿਆ ਸ਼ਬਦ ਹੈ। ਗਿਆਨ ਇੰਦ੍ਰਿਆਂ ਰਾਹੀਂ ਪ੍ਰਾਪਤ ਕੀਤਾ ਗਿਆਨ ਪ੍ਰਕ੍ਰਿਤਕ ਹਦ ਉਲਾਂਘ ਨਹੀਂ ਸਕਦਾ। ਇਸ ਲਈ ਸਿਆਣੇ, ਅਕਲਾਂ ਵਾਲੇ ਭਟਕ ਰਹੇ ਹਨ। ਬੇਅੰਤ ਨੂੰ ਅੰਤ ਵਾਲੇ ਪਲੇਟ ਫਾਰਮ ਤੇ ਖੜ੍ਹ ਕੇ ਨਹੀਂ ਜਾਣਿਆ ਜਾ ਸਕਦਾ। ਇਸ ਏਕੇ ਨੂੰ ਜਾਨਣ ਲਈ ਹੋਰ ਸਪਸ਼ਟ ਕੀਤਾ ਗਿਆ ਹੈ ਜਿਵੇਂ-

*ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥*
*ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ ਸੋਈ ਅਸਥੂਲੁ॥ ਪੰਨਾ - 281*

ਦੂਸਰਾ ਰਸਤਾ ਵਿਸ਼ਵਾਸ਼ ਦਾ ਹੈ, ਉਸ ਵਿਚ ਕਿਸੇ ਤਰਕ ਦੀ ਲੋੜ ਹੀ ਨਹੀਂ ਹੁੰਦੀ, ਇਹ ਰਸਤਾ ਬਹੁਤ ਹੀ ਸੁਖਾਲਾ ਹੈ, ਆਪਣੇ ਗੁਰੂਆਂ, ਪੀਰਾਂ ਉਪਰ ਪੂਰਨ ਵਿਸ਼ਵਾਸ਼ ਲਿਆਂਦਾ ਜਾਵੇ ਜੋ ਕੁਝ ਉਨ੍ਹਾਂ ਨੇ ਤੱਤ ਦੀ ਖੋਜ ਕਰਕੇ ਪ੍ਰਗਟਾਵਾ ਕੀਤਾ ਹੈ ਉਸ ਉਪਰ ਬਗੈਰ ਤਰਕ-ਬਿਤਰਕ ਕੀਤਿਆਂ ਹਿਰਦੇ ਵਿਚ ਧਾਰਨਾ ਅਤਿ ਜ਼ਰੂਰੀ ਹੁੰਦਾ ਹੈ। ਇਹ ਵਿਸ਼ਵਾਸ਼ ਦਾ ਰਸਤਾ ਬਹੁਤ ਹੀ ਸੁਖਾਲਾ ਹੈ, ਸਤਿ ਪੁਰਸ਼ਾਂ ਦੀ ਬਾਣੀ ਉਪਰ ਵਿਸ਼ਵਾਸ਼ ਕਰਕੇ, ਜੋ ਸਿਧਾਂਤ ਉਨ੍ਹਾਂ ਨੇ ਦਿਤੇ ਹਨ ਉਸ ਨੂੰ ਬਗੈਰ ਕਿਸੇ ਕਿੰਤੂ ਪ੍ਰੰਤੂ ਤੋਂ ਮੰਨ ਲੈਣਾ ਅਗੰਮ ਅਗੋਚਰ ਦੇ ਮਾਰਗ ਤੇ ਚਲਣ ਦਾ ਅਵਸਰ ਪ੍ਰਾਪਤ ਕਰਾ ਦਿੰਦਾ ਹੈ। ਗੁਰੂ ਮਹਾਰਾਜ ਜੀ ਦਾ ਮਤ ਹੈ ਕਿ ਇਥੇ ਵਾਹਿਗੁਰੂ ਜੀ ਤੋਂ ਬਿਨਾਂ ਮਾਇਆ ਦਾ ਕੋਈ ਵਜੂਦ ਨਹੀਂ ਸੀ-

*ਕਰਮ ਧਰਮ ਨਹੀ ਮਾਇਆ ਮਾਖੀ॥*
*ਜਾਤਿ ਜਨਮੁ ਨਹੀ ਦੀਸੈ ਆਖੀ॥*
*ਮਮਤਾ ਜਾਲੁ ਕਾਲੁ ਨਹੀ ਮਾਥੈ*
*ਨਾ ਕੋ ਕਿਸੈ ਧਿਆਇਦਾ॥*
*ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥*
*ਨਾ ਤਦਿ ਗੋਰਖੁ ਨਾ ਮਾਛਿੰਦੋ॥*
*ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ*
*ਨਾ ਕੋ ਗਣਤ ਗਣਾਇਦਾ॥*
*ਪੰਨਾ - 1035*

ਅੱਗੇ ਫੁਰਮਾਨ ਕਰਦੇ ਹਨ -

*ਭਾਉ ਨਾ ਭਗਤੀ ਨਾ ਸਿਵ ਸਕਤੀ॥*
*ਸਾਜਨੁ ਮੀਤੁ ਬਿੰਦੁ ਨਹੀ ਰਕਤੀ॥*
*ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥*
*ਪੰਨਾ-1036*

ਆਪਣੇ ਭਾਣੇ ਵਿਚ ਜਗਤ ਦੀ ਉਤਪਤੀ ਆਪ ਹੀ ਆਪਣੇ ਆਪ ਤੋਂ ਕੀਤੀ ਹੈ। ਨਾ ਪ੍ਰਕ੍ਰਿਤੀ ਕਿਸੇ ਪਾਸਿਓਂ ਲਿਆਂਦੀ ਗਈ ਹੈ, ਨਾ ਹੀ ਅਨੇਕਾਂ ਜੀਵਾਂ ਨੂੰ ਇਸ ਪ੍ਰਕ੍ਰਿਤੀ ਵਿਚ ਫਸਾਉਣ ਦਾ ਕੋਈ ਜਾਦੂ ਕੀਤਾ ਗਿਆ ਹੈ। ਪ੍ਰਕ੍ਰਿਤੀ ਉਸਦੇ ਹੁਕਮ ਵਿਚ ਹੋਈ ਹੈ, ਸਾਰੇ ਅਕਾਰ ਹੁਕਮ

ਵਿਚ ਹੋਏ ਹਨ ਜੀਵ ਵੀ ਹੁਕਮ ਵਿਚ ਹੋਏ ਹਨ। ਦੁਖ ਸੁਖ ਦੀ ਕ੍ਰਿਆ ਵੀ ਅਟੱਲ ਨਿਯਮਾਂ ਅਨੁਸਾਰ ਚਲ ਰਹੀ ਹੈ ਜਿਵੇਂ ਕਿ ਫੁਰਮਾਨ ਹੈ –

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*
*ਪੰਨਾ – 1*

ਗੁਰੂ ਮਹਾਰਾਜ ਜੀ ਦਾ ਹੋਰ ਫੁਰਮਾਨ ਹੈ –

*ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥*
*ਪਾਠ ਪੁਰਾਣ ਉਦੈ ਨਹੀ ਆਸਤ॥*
*ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥*
*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥*
*ਵਿਰਲੇ ਕਉ ਗੁਰ ਸਬਦੁ ਸੁਣਾਇਆ॥*
*ਕਰਿ ਕਰਿ ਦੇਖੈ ਹੁਕਮੁ ਸਬਾਇਆ॥*
*ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥ ਪੰਨਾ – 1036*

ਵਾਹਿਗੁਰੂ ਜੀ ਦੀ ਆਪਣੀ ਸੁਤੰਤਰ ਮੌਜ ਹੈ ਉਹ ਭਾਵੇਂ ਨਿਰਗੁਣ ਤੇ ਨਿਰੰਕਾਰ ਅਵਸਥਾ ਵਿਚ ਰਹਿਣਾ ਚਾਹੇ, ਚਾਹੇ ਉਹ ਆਪਣੇ ਵਿਸਥਾਰ ਕਰਕੇ ਆਪਣੇ ਆਪ ਨੂੰ ਵਿਰਾਟ ਰੂਪ ਵਿਚ ਪ੍ਰਗਟ ਕਰਨ, ਉਹ ਸਭ ਕੁਝ ਸਤਿ ਹੀ ਸਤਿ ਹੈ। ਦੂਸਰੀ ਚੀਜ਼ ਦੀ ਇਹਦੇ ਵਿਚ ਕੋਈ ਵੀ ਗੁੰਜਾਇਸ਼ ਨਹੀਂ ਹੈ ਪੂਰਨ ਰੂਪ ਵਿਚ ਅਦ੍ਵੈਤ ਹੈ –

*ਆਪਿ ਸਤਿ ਕੀਆ ਸਭੁ ਸਤਿ॥*
*ਤਿਸੁ ਪ੍ਰਭ ਤੇ ਸਗਲੀ ਉਤਪਤਿ॥ ਪੰਨਾ – 294*

ਸੋ ਇਸ ਭਾਵ ਦੇ ਗੁਰਮਤਿ ਵਿਚ ਬਹੁਤ ਵਿਸਤਾਰ ਨਾਲ ਦਿਤੇ ਹੋਏ ਅਟੱਲ ਨਿਯਮਾਂ ਦਾ ਵਿਸਥਾਰ ਹੈ ਜਿਵੇਂ ਕਿ –

*ਆਪੀਨੈ ਆਪੁ ਸਾਜਿ ਆਪੁ ਪਛਾਣਿਆ॥*
*ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥*

*ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ॥*
*ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥*
*ਕੀਏ ਰਾਤਿ ਦਿਨੰਤੁ ਚੋਜ ਵਡਾਣਿਆ॥*
*ਪੰਨਾ - 1279*

*ਜਲ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥*
*ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥ ਪੰਨਾ - 1345*

ਸੋ ਇਸ ਪਸਾਰੇ ਵਿਚ ਕਿਸੇ ਹੋਰ ਸ਼ਕਤੀ ਨੂੰ ਕੋਈ ਦਖਲ ਨਹੀਂ ਹੈ ਇਹ ਕਰਤੇ ਦੀ ਆਪਣੀ ਮੌਜ ਹੈ ਭਾਵੇਂ ਉਹ ਨਿਰਗੁਣ ਸਰੂਪ ਵਿਚ ਰਹੇ, ਜਿਸ ਅਵਸਥਾ ਬਾਰੇ ਹੋਰ ਕੋਈ ਦੂਜਾ ਜਾਣ ਹੀ ਨਹੀਂ ਸਕਦਾ ਕਿਉਂਕਿ ਉਹ ਆਪੇ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ। ਜੇ ਅਸੀਂ ਕਹੀਏ ਨਿਰਗੁਣ ਅਵਸਥਾ ਵਿਚ ਵਾਹਿਗੁਰੂ ਜੀ ਕੁਝ ਨਹੀਂ ਕਰਦਾ ਸੀ ਇਹ ਅਸਾਡਾ ਕਹਿਣਾ ਬਿਲਕੁਲ ਹੀ ਨਿਰਮੂਲ ਹੈ ਕਿਉਂਕਿ ਜਿਸ ਅਵਸਥਾ ਨੂੰ ਜਾਨਣ ਵਾਸਤੇ ਅਸਾਡੇ ਗਿਆਨ ਇੰਦ੍ਰੇ ਅਸਮਰਥ ਰਹਿੰਦੇ ਹਨ ਉਹਦੇ ਬਾਰੇ ਕੋਈ ਰਾਇ ਕਾਇਮ ਕਰਨੀ ਆਪਣੀ ਮਨ ਮਤਿ ਹੀ ਹੈ। ਉਸ ਅਵਸਥਾ ਵਿਚ ਵਾਹਿਗੁਰੂ ਜੀ ਕਿਵੇਂ ਰਹਿੰਦੇ ਹਨ ਉਹ ਆਪ ਹੀ ਜਾਣਦੇ ਹਨ। ਜਦੋਂ ਕੋਈ ਦੂਜਾ ਹੈ ਹੀ ਨਹੀਂ ਤਾਂ ਉਸ ਅਵਸਥਾ ਨੂੰ ਕੌਣ ਜਾਣ ਸਕਦਾ ਹੈ। ਜੇ ਅਸੀਂ ਪ੍ਰਕ੍ਰਿਤਕ ਮਿਸਾਲ ਲਈਏ ਕਿ ਇਕ ਬੀਜ ਜਦੋਂ ਕ੍ਰਿਆਸ਼ੀਲ ਨਹੀਂ ਹੁੰਦਾ ਉਸ ਵੇਲੇ ਬਗੈਰ ਹਿਲਜੁਲ ਅਤੇ ਬਗੈਰ ਪ੍ਰਗਟਾਵੇ ਤੋਂ ਬੀਜ ਆਪਣੇ ਬੀਜ ਰੂਪ ਵਿਚ ਹੀ ਰਹਿੰਦਾ ਹੈ ਪਰ ਜਦੋਂ ਬੀਜ ਪਸਾਰਾ ਕਰਦਾ ਹੈ ਤਾਂ ਉਸ ਵਿਚ ਬੋਹੜ ਦਾ ਕਿੱਡਾ ਵੱਡਾ ਦਰੱਖਤ, ਕਿੰਨੇ ਟਾਹਣੇ, ਕਿੰਨੇ ਪੱਤੇ ਅਦ੍ਰਿਸ਼ਟ ਰੂਪ ਵਿਚ ਛੁਪੇ ਹੋਏ ਹੁੰਦੇ ਹਨ। ਇਹ ਅਨੁਭਵ ਪ੍ਰਕ੍ਰਿਤੀ ਵਾਸਤੇ ਤਾਂ ਕਿਸੇ ਹਦ ਤਕ ਸਤਿ ਹੈ ਪਰ ਅਸੀਂ ਨਹੀਂ ਜਾਣਦੇ ਕਿ ਜਦੋਂ ਬੀਜ, ਬੀਜ ਰੂਪ ਵਿਚ ਹੁੰਦਾ ਹੈ, ਉਸ ਵੇਲੇ ਬੀਜ ਦੇ ਅੰਦਰ ਕਿਹੜੀ ਕ੍ਰਿਆ ਹੋ ਰਹੀ ਹੁੰਦੀ ਹੈ ਅਤੇ ਕਿਸ ਵਿਉਂਤ ਨੂੰ ਪ੍ਰਗਟ ਕਰਨ ਲਈ ਉਸ ਵਿਚ ਹੁਕਮ ਰਾਹੀਂ ਕੁਝ ਹੋ ਰਿਹਾ ਹੁੰਦਾ ਹੈ ਇਨ੍ਹਾਂ ਗੱਲਾਂ ਤੋਂ ਅਸੀਂ ਪੂਰੀ ਤਰ੍ਹਾਂ ਅਗਿਆਤ ਹਾਂ। ਅਸਾਡਾ ਨਿਰਗੁਣ ਅਵਸਥਾ ਦੀ ਕ੍ਰਿਆ ਬਾਰੇ ਅਨੁਮਾਨ ਲਾਉਣਾ ਕਿਸੇ ਹਾਲਤ ਵਿਚ ਵੀ ਸਤਿ ਨਹੀਂ ਹੋਇਆ ਕਰਦਾ। ਅਸੀਂ ਤਾਂ ਏਕੰਕਾਰ ਦੀ ਅਵਸਥਾ ਬਾਰੇ ਵੀ ਕੁਝ ਨਹੀਂ ਜਾਣਦੇ ਫੇਰ ਇਸ ਤੋਂ ਅੱਗੇ ਵੱਖਰੇ ਰਹਿ ਕੇ ਕੁਝ ਵੀ ਨਹੀਂ ਜਾਣਿਆ ਜਾ ਸਕਦਾ। ਉਸ ਨਿਰਗੁਣ ਵਿਚ ਲੀਨ ਤਾਂ ਹੋਇਆ ਜਾ ਸਕਦਾ ਹੈ, ਫਿਨਾਹ-ਫਿਲਾਹ ਅਵਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ ਪਰ ਸਮੁੰਦਰ ਵਿਚ ਪੈ ਰਿਹਾ ਪਾਣੀ, ਸਮੁੰਦਰ ਦੀ ਗਤੀ ਨੂੰ ਕਿਸੇ ਤਰ੍ਹਾਂ ਵੀ ਪ੍ਰਗਟ ਨਹੀ ਕਰ ਸਕਦਾ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥ ਪੰਨਾ - 284*

*ਪਿਤਾ ਕਾ ਜਨਮੁ ਕਿ ਜਾਨੈ ਪੂਤੁ॥*
*ਸਗਲ ਪਰੋਈ ਅਪੁਨੈ ਸੂਤਿ॥*
*ਪੰਨਾ - 284*

*ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥*
*ਅਵਰ ਨ ਬੂਝਿ ਕਰਤ ਬੀਚਾਰੁ॥ ਪੰਨਾ - 284*

ਸਿੱਧਾਂ ਨੇ ਜਦੋਂ ਗੁਰੂ ਨਾਨਕ ਪਾਤਸ਼ਾਹ ਨੂੰ ਆਦਿ ਦੀ ਵਿਚਾਰ ਕਰਨ ਬਾਰੇ ਬੇਨਤੀ ਕੀਤੀ ਤਾਂ ਮਹਾਰਾਜ ਜੀ ਨੇ ਕਿਹਾ ਕਿ -

*ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ*
*ਸੁੰਨ ਨਿਰੰਤਰਿ ਵਾਸੁ ਲੀਆ॥*
*ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ*
*ਘਟਿ ਘਟਿ ਸਾਚਾ ਸਰਬ ਜੀਆ॥ ਪੰਨਾ - 940*

ਸੋ ਇਸ ਤਰ੍ਹਾਂ ਨਾਲ ਇਹ ਬਹੁਤ ਹੀ ਗੰਭੀਰ ਮਸਲੇ ਹਨ ਜਿਨ੍ਹਾਂ ਬਾਰੇ ਕੁਝ ਕਿਹਾ ਸੁਣਿਆ ਨਹੀਂ ਜਾ ਸਕਦਾ ਕੇਵਲ ਵਿਸ਼ਵਾਸ਼ ਹੀ ਕੀਤਾ ਜਾ ਸਕਦਾ ਹੈ ਇਸ ਕਰਕੇ ਵਿਸ਼ਵਾਸ਼ ਦਾ ਰਸਤਾ ਬਹੁਤ ਸੁਖੈਨ ਹੈ। ਜੋ ਕੁਝ ਸਤਿਗੁਰੂ ਫੁਰਮਾਨ ਕਰ ਰਹੇ ਹਨ ਉਨ੍ਹਾਂ ਦੇ ਬਚਨਾਂ ਉਪਰ ਪੂਰੀ ਤਰ੍ਹਾਂ ਵਿਸ਼ਵਾਸ਼ ਲਿਆ ਕੇ ਅਸਾਡੇ ਲਈ ਅਗੰਮ ਅਗੋਚਰ ਮਾਰਗ ਤੇ ਚਲਣਾ ਸਹਿਲ ਹੋ ਜਾਂਦਾ ਹੈ। ਇਸ ਮਾਰਗ ਤੇ ਚਲਣ ਲਈ ਸਮਰੱਥ ਗੁਰੂ ਦੀ ਬਹੁਤ ਹੀ ਅਵਸ਼ਕਤਾ ਹੈ ਜਿਸਨੂੰ ਪ੍ਰਾਪਤ ਕੀਤੇ ਬਿਨਾਂ ਜਗਿਆਸੂ ਇਕ ਕਦਮ ਵੀ ਇਸ ਰਸਤੇ ਉਤੇ ਨਹੀਂ ਚਲ ਸਕਦਾ ਜਿਵੇਂ ਕਿ ਉਪਰ ਲਿਖਿਆ ਜਾ ਚੁਕਿਆ ਹੈ ਜਦੋਂ ਤੋਂ ਸੰਸਾਰ ਦੀ ਰਚਨਾ ਹੋਈ ਹੈ, ਉਸ ਸਮੇਂ ਤੋਂ ਹੀ ਪ੍ਰਵਾਨ ਆਤਮਾਵਾਂ ਸੰਸਾਰ ਵਿਚ ਪ੍ਰਗਟ ਹੋ ਕੇ ਵਾਹਿਗੁਰੂ ਜੀ ਬਾਰੇ ਗਿਆਨ ਦਿੰਦੀਆਂ ਰਹੀਆਂ ਹਨ ਜਿਵੇਂ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਫੁਰਮਾਨ ਆਉਂਦਾ ਹੈ ਕਿ -

*ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾ ਲੋਚਨ ਰਾਣੀ।*
*ਸਾਧਸੰਗਤਿ ਮਿਲ ਗਾਂਵਦੇ ਰਾਤੀਂ ਜਾਇ ਸੁਣੈ ਗੁਰਬਾਣੀ।*
*ਭਾਈ ਗੁਰਦਾਸ ਜੀ, ਵਾਰ 10/6*

ਭਾਈ ਗੁਰਦਾਸ ਜੀ ਜਿਨ੍ਹਾਂ ਨੂੰ ਗੁਰੂ ਘਰ ਵਿਚ ਵੇਦ ਵਿਆਸ ਦੀ ਤੁਲਨਾ ਦਿਤੀ ਜਾਂਦੀ ਹੈ ਜਿਨ੍ਹਾਂ ਦੀਆਂ ਵਾਰਾਂ ਗੁਰਮਤਿ ਸਿਧਾਂਤ ਨੂੰ ਪ੍ਰਗਟ ਕਰਦੀਆਂ ਹਨ ਉਨ੍ਹਾਂ ਦਾ ਮਤ ਹੈ ਕਿ ਉਹ ਉਸ ਸਮੇਂ ਗੁਰਬਾਣੀ ਗਾਇਆ ਕਰਦੇ ਸਨ ਅਤੇ ਰਾਜੇ ਹਰੀ ਚੰਦ ਦੀ ਰਾਣੀ ਉਸ ਗੁਰਬਾਣੀ ਨੂੰ ਸੁਣਨ ਜਾਇਆ ਕਰਦੀ ਸੀ ਅਤੇ ਗੁਰਬਾਣੀ ਵਿਚ ਫੁਰਮਾਨ ਹੈ ਕਿ ਪ੍ਰਹਿਲਾਦ ਨੇ ਸਮਰੱਥ ਗੁਰੂ ਤੋਂ ਗਿਆਨ ਪ੍ਰਾਪਤ ਕੀਤਾ ਅਤੇ ਉਤਮ ਗਤੀ ਨੂੰ ਪ੍ਰਾਪਤ

ਹੋਇਆ। ਜਨਕ ਜੀ ਨੇ ਗੁਰੂ ਦੁਆਰਾ ਹੀ ਨਾਮ ਵਿਚ ਲਿਵ ਲਾਈ। ਸ੍ਰੀ ਰਾਮ ਚੰਦਰ ਜੀ ਮਹਾਰਾਜ ਦੇ ਗੁਰੂ ਨੂੰ ਗੁਰੂ ਦੁਆਰਾ ਹੀ ਗਿਆਨ ਪ੍ਰਾਪਤ ਹੋਇਆ। ਉਸਨੇ ਹਰੀ ਦਾ ਉਪਦੇਸ਼ ਸੁਣਾਇਆ –

*ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ॥*
*ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ॥*
*ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ॥*
*ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ॥*

*ਪੰਨਾ – 591*

ਇਸ ਵਿਚ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸਾਡੇ ਬਹੁਤ ਸਾਰੇ ਦਾਨਿਆਂ ਦਾ ਇਹ ਦ੍ਰਿੜ੍ਹ ਮਤ ਹੈ ਕਿ ਗੁਰੂ ਮਹਾਰਾਜ ਜੀ ਤੋਂ ਪਹਿਲਾਂ ਕੋਈ ਗੁਰੂ ਨਹੀਂ ਹੋਇਆ ਅਤੇ ਨਾ ਹੀ ਦਸਾਂ ਪਾਤਸ਼ਾਹੀਆਂ ਤੋਂ ਬਾਦ ਕੋਈ ਹੋਰ ਗੁਰੂ ਹੋਵੇਗਾ ਜਿਵੇਂ ਕਿ ਇਸਲਾਮ ਦੇ ਅਨੁਆਈਆਂ ਦਾ ਅਕੀਦਾ ਹੈ ਕਿ ਹਜ਼ਰਤ ਮਹੁੰਮਦ ਸਾਹਿਬ ਜੀ ਪਿਛੋਂ ਕੋਈ ਹੋਰ ਪੈਗੰਬਰ ਨਹੀਂ ਆਵੇਗਾ, ਉਹ ਆਖਰੀ ਹੀ ਸਨ। ਇਹ ਨਿਸ਼ਚੇ ਅਜਿਹੀ ਸੋਚ ਵਾਲਿਆਂ ਲਈ ਮੁਬਾਰਕ ਹਨ ਪਰ ਵਾਹਿਗੁਰੂ ਜੀ ਦੀ ਸ੍ਰਿਸ਼ਟੀ ਅਨੰਤ ਕਾਲ ਤੋਂ ਹੋਂਦ ਵਿਚ ਆ ਕੇ ਅਨੰਤ ਕਾਲ ਤੀਕਰ ਹੋਂਦ ਵਿਚ ਹੀ ਰਹਿਣੀ ਹੈ। ਸੋ ਇਸ ਗੋਲ ਚੱਕਰ ਦਾ ਨਾ ਕੋਈ ਆਦਿ ਹੈ ਨਾ ਅੰਤ ਹੈ। ਬੋਲੀਆਂ ਬਦਲ ਜਾਂਦੀਆਂ ਹਨ, ਨਿਸ਼ਚਿਆਂ ਵਿਚ ਹੋਰ **clarification** (ਸੋਧਾਂ) ਆਉਂਦੀਆਂ ਹਨ ਕਿਸੇ ਥਾਂ ਖੜ੍ਹ ਜਾਣਾ ਆਪਣੀ ਤਰੱਕੀ ਨੂੰ ਰੋਕਣ ਦਾ ਹੀ ਕਾਰਣ ਬਣਦਾ ਹੈ। ਇਹ ਵਿਸ਼ਵ ਵਿਆਪੀ ਵੀਚਾਰ ਨਹੀਂ ਹੈ। ਸੀਮਤ ਸਮੇਂ ਲਈ ਦਸ ਵੀਹ ਹਜ਼ਾਰ ਸਾਲ ਤੀਕਰ ਚਲਦੀਆਂ ਹਨ। ਅਨੇਕਾਂ-ਅਨੇਕਾਂ ਮਹਾਂਪੁਰਸ਼ ਅਨੇਕ ਸਮੇਂ ਤੀਕਰ ਆਉਂਦੇ ਹੀ ਰਹਿਣਗੇ ਅਤੇ ਪ੍ਰਸਥਿਤੀਆਂ ਦੇ ਮੁਤਾਬਿਕ ਸਿਧਾਂਤ ਪ੍ਰਗਟ ਕਰਦੇ ਹੀ ਰਹਿਣਗੇ, ਨਵੀਂ ਪੁਸ਼ਾਕ, ਨਵੀਂ ਰੂਪ ਰੇਖਾ ਇਸ ਸੱਚ ਨੂੰ ਪ੍ਰਗਟ ਕਰਨ ਲਈ ਵਰਤਦੇ ਹੀ ਰਹਿਣਗੇ। ਅਸਾਡੀ ਛੋਟੀ ਜਿਹੀ ਸੰਪਰਦਾ ਗੁਰੂ ਦੀ ਬਾਣੀ, ਗੁਰੂ ਦਾ ਆਕਾਰ, ਸਾਕਾਰ ਰੂਪ ਜਾਣ ਕੇ ਆਪਣੇ ਰੂਹਾਨੀ ਰਾਹ ਦੀ ਸੂਝ ਪ੍ਰਾਪਤ ਕਰਦੀ ਹੈ। ਇਹ ਨਿਸ਼ਚਾ ਕੇਵਲ ਅਸਾਡੀ ਸੰਪਰਦਾ ਦਾ ਆਪਣਾ ਹੈ। ਜੇ ਅਸੀਂ ਸਾਰੀ ਦੁਨੀਆਂ ਨੂੰ ਸਾਮ੍ਹਣੇ ਰੱਖ ਕੇ ਵਿਚਾਰ ਕਰੀਏ ਤਾਂ ਕੁਝ ਕਹਿਣਾ ਬਹੁਤ ਔਖਾ ਹੈ। ਹੁਣ ਪਹਿਲਾਂ ਅਸੀਂ ਆਪਣੇ ਨਿਸ਼ਚੇ ਬਾਰੇ ਵਿਚਾਰ ਕਰਦੇ ਹਾਂ, ਜਨਮ ਸਾਖੀਆਂ ਤੇ ਗੁਰਬਾਣੀ ਦੇ ਆਧਾਰ ਤੇ ਅਸਾਡਾ ਇਹ ਨਿਸ਼ਚਾ ਬਣ ਗਿਆ ਹੈ ਕਿ ਗੁਰੂ ਨਾਨਕ ਪਾਤਸ਼ਾਹ ਜਦੋਂ ਵੇਈ ਨਦੀ ਵਿਚ ਚੁੱਭੀ ਲਾ ਕੇ ਅਕਾਲ ਪੁਰਖ ਦੇ ਦਰ ਤੇ ਪਹੁੰਚੇ ਤਾਂ ਜਨਮ ਸਾਖੀ ਦੇ ਰਾਹੀਂ ਜੋ ਕੁਝ ਅਸੀਂ ਸਮਝਿਆ ਹੈ ਉਹ ਇਹ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੂੰ ਇਹ ਫੁਰਮਾਨ ਹੋਇਆ ਕਿ ਹੇ ਨਾਨਕ! ਮੈਂ ਪਾਰਬ੍ਰਹਮ ਪ੍ਰਮੇਸ਼ਰ ਹਾਂ, ਤੂੰ ਗੁਰੂ ਪ੍ਰਮੇਸ਼ਰ ਹੈਂ, ਮੇਰੇ ਨਾਮ ਦਾ ਅੰਮ੍ਰਿਤ ਪਿਆਲਾ ਆਪ ਲਓ ਅਤੇ ਸੰਸਾਰ ਨੂੰ ਵੰਡੋ ਅਤੇ ਗੁਰਬਾਣੀ ਵਿਚ ਆਇਆ ਹੈ –

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥ ਪੰਨਾ*

- 1395

ਅਸਾਡਾ ਇਹ ਅਟੱਲ ਵਿਸ਼ਵਾਸ਼ ਹੈ ਕਿ ਵਾਹਿਗੁਰੂ ਜੀ ਗੁਰੂ ਪ੍ਰਮੇਸ਼ਰ ਦੇ ਵਜੂਦ ਵਿਚ ਦਸਾਂ ਹੀ ਗੁਰੂਆਂ ਵਿਚ ਪ੍ਰਗਟ ਰੂਪ ਸਨ ਅਤੇ ਸ਼ਬਦ ਰੂਪ ਹੋ ਕੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਵਿਚ ਗੁਰੂ ਰੂਪ ਹਨ।

ਜਦੋਂ ਤੋਂ ਸੰਸਾਰ ਦੀ ਰਚਨਾ ਹੋਈ ਹੈ ਉਸ ਸਮੇਂ ਤੋਂ ਹੀ ਮੁਰਸ਼ਦ-ਏ-ਕਾਮਲ, ਮਾਸਟਰ, ਟੀਚਰ, ਗੁਰੂ, ਉਸਤਾਦ ਆਦਿ ਰੂਹਾਨੀ ਰਸਤਾ ਦਸਣ ਲਈ ਆਉਂਦੇ ਹੀ ਰਹਿੰਦੇ ਹਨ ਅਤੇ ਜਦੋਂ ਤਕ ਸੰਸਾਰ ਰਹੇਗਾ, ਵਾਹਿਗੁਰੂ ਜੀ ਨੇ ਇਹ ਪ੍ਰਬੰਧ ਕਾਇਮ ਹੀ ਰਖਣਾ ਹੈ। ਵਾਹਿਗੁਰੂ ਜੀ ਦੀ ਸ੍ਰਿਸ਼ਟੀ ਅਨੰਤ ਬ੍ਰਹਿਮੰਡਾਂ ਵਿਚ ਅਨੰਤ ਰੂਪਾਂ ਰੰਗਾਂ ਵਿਚ ਵਿਚਰ ਰਹੀ ਹੈ। ਵਾਹਿਗੁਰੂ ਜੀ ਆਪ ਹੀ ਗੁਰੂ ਰੂਪ ਹੋ ਕੇ ਸਭਨਾਂ ਨੂੰ ਰਸਤਾ ਦਿਖਾਉਂਦੇ ਰਹੇ ਹਨ, ਦਿਖਾਉਂਦੇ ਰਹਿਣਗੇ। ਅਸੀਂ ਆਪਣੇ ਅਟੱਲ ਨਿਸ਼ਚੇ ਉਪਰ ਕਾਇਮ ਹਾਂ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਮਰੱਥ ਗੁਰੂ ਹਨ। ਇਨ੍ਹਾਂ ਦੇ ਉਪਦੇਸ਼ਾਂ ਦੇ ਪ੍ਰਕਾਸ਼ ਵਿਚ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿਤੀ ਹੋਈ ਹਦਾਇਤ ਕਿ ਇਹ ਮਾਰਗ ਪੰਧ ਪੂਰਨ ਸੰਤ ਦਾ ਮਿਲਾਪ ਹੋਣ ਨਾਲ ਛੇਤੀਂ ਤਹਿ ਹੋ ਜਾਂਦਾ ਹੈ, ਉਸ ਨੂੰ ਕਾਇਮ ਰਖਦਿਆਂ ਹੋਇਆਂ ਅਸੀਂ ਸੰਤੁਸ਼ਟ ਹਾਂ। ਇਹ ਸੰਪਰਦਾਇਕ ਨਿਸ਼ਚਾ ਹੈ। ਸੰਸਾਰ ਵਿਚ ਵਾਹਿਗੁਰੂ ਜੀ ਸੰਸਾਰ ਨੂੰ ਤਾਰਨ ਲਈ ਆਪਣਾ ਤੱਤ ਗਿਆਨ ਕਿਸੇ ਸਰੀਰ ਵਿਚ ਵੀ ਪ੍ਰਗਟ ਕਰ ਸਕਦੇ ਹਨ, ਉਨ੍ਹਾਂ ਨੂੰ ਚਾਹੇ ਕੋਈ ਮਾਸਟਰ ਕਹੇ, ਚਾਹੇ ਗੁਰੂ ਕਹੇ, ਅਸਾਡਾ ਕਿਸੇ ਨਾਲ ਵਾਦ ਵਿਵਾਦ ਨਹੀਂ ਹੈ ਉਹ ਆਪਣੇ ਨਿਸ਼ਚੇ ਉਪਰ ਪੂਰੀ ਤਰ੍ਹਾਂ ਨਾਲ ਕਾਇਮ ਰਹਿਣ ਤਾ ਕਿ ਉਨ੍ਹਾਂ ਨੂੰ ਰੂਹਾਨੀ ਮਾਰਗ ਦੀ ਸੂਝ ਪ੍ਰਾਪਤ ਹੋ ਸਕੇ। ਇਹ ਇਕ ਬੜਾ ਨਾਜ਼ੁਕ ਮਸਲਾ ਹੈ ਪਰ ਸਤਿ ਸਾਰੇ ਸੰਸਾਰ ਲਈ ਸਾਂਝਾ ਹੁੰਦਾ ਹੈ, ਉਹ ਕਿਸੇ ਖਾਸ ਸੰਪ੍ਰਦਾਇ ਲਈ ਨਹੀਂ ਹੈ ਕਿ ਕਿਸੇ ਖਾਸ ਸੰਪਰਦਾ ਉਪਰ ਉਸਦੀ ਦਇਆ ਦ੍ਰਿਸ਼ਟੀ ਹੋਵੇ ਤੇ ਹੋਰ ਕਿਸੇ ਨੂੰ ਪ੍ਰਵਾਨ ਹੀ ਨਾ ਕਰਦਾ ਹੋਵੇ। ਉਸ ਦਾ ਸੁਭਾਅ ਨਿਰਵੈਰ ਹੈ, ਉਹ ਸਰਬ ਜੀਆਂ ਉਪਰ ਦਇਆ ਕਰਨ ਵਾਲਾ ਹੈ। ਵਾਹਿਗੁਰੂ ਜੀ ਦੀ ਬੇਅੰਤਤਾਈ ਵਿਚ ਇਕ ਆਪਣੇ ਨਿੱਜ ਦਾ ਮਸਲਾ ਸਾਰੇ ਸੰਸਾਰ ਉਪਰ ਲਾਗੂ ਕਰਨਾ, ਕੋਈ ਸੁਘੜ ਗੱਲ ਨਹੀਂ ਹੈ। ਅਸਾਡੀ ਭਾਰਤੀ ਸੰਸਕ੍ਰਿਤੀ ਵਿਚ ਸਕੂਲ ਦੀ ਪੜ੍ਹਾਈ ਕਰਨ ਵਾਲੇ ਟੀਚਰਾਂ ਨੂੰ ਗੁਰੂ ਹੀ ਕਿਹਾ ਜਾਂਦਾ ਹੈ। ਕੋਈ ਗਣਿਤ ਦਾ ਗੁਰੂ ਹੈ, ਕੋਈ ਸਾਇੰਸ ਦਾ ਗੁਰੂ ਹੈ, ਕੋਈ ਮੋਟਰ ਚਲਾਉਣ ਦਾ ਗੁਰੂ ਹੈ। ਕੋਈ ਵੀ ਕੰਮ ਸਿਖਿਆ ਜਾਵੇ, ਜੋ ਉਸ ਨੂੰ ਸਿਖਾਉਂਦਾ ਹੈ ਉਸ ਲਈ 'ਗੁਰੂ' ਸ਼ਬਦ ਹੀ ਵਰਤੋਂ ਹੁੰਦਾ ਹੈ। ਜੇ ਅਸੀਂ ਉਸਤਾਦ, ਟੀਚਰ, ਮੁਰਸ਼ਦ ਆਖਦੇ ਹਾਂ ਤਾਂ ਇਹ ਅੱਖਰ ਸਾਡੇ ਨਹੀਂ ਹਨ। ਅਸਾਡੇ ਤਾਂ ਸਭ ਨੂੰ 'ਗੁਰੂ' ਹੀ ਕਹਿੰਦੇ ਹਨ। ਜੋ ਰੂਹਾਨੀ ਗੁਰੂ ਹੈ ਉਸ ਦੀਆਂ ਵਿਸ਼ੇਸ਼ਤਾਈਆਂ, ਉਪਮਾਵਾਂ, ਗੁਰਬਾਣੀ ਵਿਚ ਥਾਂ ਪਰ ਥਾਂ ਦਰਜ ਹਨ। ਜੋ ਇਨ੍ਹਾਂ ਨੂੰ ਪੂਰਾ ਨਹੀਂ ਕਰ ਸਕਦਾ ਉਹ ਕੱਚਾ ਗੁਰੂ ਹੈ, ਅੰਨ੍ਹਾ ਗੁਰੂ ਹੈ, ਪੰਡਤ ਗੁਰੂ ਹੈ, ਉਹ ਸਮਰੱਥ ਗੁਰੂ ਨਹੀਂ ਹੈ। ਗੁਰਬਾਣੀ ਵਿਚ ਫੁਰਮਾਨ ਹੈ ਕਿ -

***ਕਾਚੇ ਗੁਰ ਤੇ ਮੁਕਤਿ ਨ ਹੂਆ॥ ਪੰਨਾ***

*- 932*

*ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ॥*

*ਭਾਈ ਗੁਰਦਾਸ ਜੀ, ਵਾਰ 35/2*

*ਅੰਧੇ ਗੁਰੂ ਤੇ ਭਰਮੁ ਨ ਜਾਈ।।*
*ਮੂਲੁ ਛੋਡਿ ਲਾਗੇ ਦੂਜੈ ਭਾਈ॥*
*ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ॥*
*ਪੰਨਾ - 232*
*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*

*ਪੰਨਾ - 951*

*ਅੰਧੈ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥ ਪੰਨਾ - 954*

*ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥*
*ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥*
*ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ॥*

*ਪੰਨਾ - 58*

ਜੋ ਸਮਰੱਥ ਗੁਰੂ ਹੈ ਉਸਦੇ ਬਾਰੇ ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਦਸਦੇ ਹਨ -

*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।*
*ਜਾਣਹੁ ਧਰਤੀ ਧਰਮ ਕੀ ਸੱਚੀ ਧਰਮਸਾਲਾ।*
*ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮਾਲਾ।*
*ਜਿਉਂ ਕਰ ਨਿਰਮਲ ਆਰਸੀ ਜਗ ਵੇਖਣਿ ਵਾਲਾ।*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।*
*ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ।*

*ਭਾਈ ਗੁਰਦਾਸ ਜੀ, ਵਾਰ 34/1*

ਹੋਰ ਸਪਸ਼ਟ ਕਰਕੇ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

*ਘਰ ਮਹਿ ਘਰੁ ਦੇਖਾਇ ਸੋ ਸਤਿਗੁਰੁ ਪੁਰਖੁ ਸੁਜਾਣੁ॥*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥*
*ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥*

*ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥*
*ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*
*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*
*ਪੰਨਾ-1291*

ਜੇ ਕਿਸੇ ਨੂੰ ਅਜਿਹਾ ਗੁਰੂ ਸੰਸਾਰ ਵਿਚ ਮਿਲ ਸਕਦਾ ਹੈ ਤਾਂ ਅਸਾਨੂੰ ਉਸ ਦੇ ਨਿਸ਼ਚੇ ਨੂੰ ਕੱਟਣ ਲਈ ਕਿਸੇ ਵਾਦ ਵਿਵਾਦ ਵਿਚ ਨਹੀਂ ਪੈਣਾ ਚਾਹੀਦਾ। ਵਾਹਿਗੁਰੂ ਜੀ ਦੀ ਅਨੰਤ ਸ੍ਰਿਸ਼ਟੀ ਹੈ ਅਤੇ ਉਸਨੇ ਬੇਅੰਤ ਪ੍ਰਵਾਨ ਆਤਮਾਵਾਂ ਇਸ ਸੰਸਾਰ ਦੇ ਉਧਾਰਨ ਲਈ ਸੰਸਾਰ ਵਿਚ ਭੇਜੀਆਂ ਹੋਈਆਂ ਹਨ। ਜਿਥੋਂ ਤਕ ਅਸਾਡਾ ਨਿਸ਼ਚਾ ਹੈ ਅਸੀਂ ਉਸ ਉਪਰ ਅਡੋਲ ਹਾਂ ਕਿਉਂਕਿ ਸਾਡੀ ਕਲਿਆਣ ਵਿਸ਼ਵਾਸ਼ ਨੇ ਹੀ ਕਰਨੀ ਹੈ। ਗੁਰੂ ਗ੍ਰੰਥ ਸਾਹਿਬ ਜੀ ਸਚਮੁੱਚ ਬੋਲਦੇ ਹਨ, ਰਾਹ ਦਸਦੇ ਹਨ ਪਰ ਇਸ ਦੇ ਗੁਪਤ ਭੇਦਾਂ ਨੂੰ ਜਾਨਣ ਲਈ ਗੁਰੂ ਘਰ ਦੇ ਸੰਤਾਂ ਪਾਸ ਜਾਣ ਦੀ ਪ੍ਰੇਰਨਾ ਕਰਦੇ ਹਨ। ਹੁਣ ਇਹ ਜਗਿਆਸੂ ਦੇ ਭਾਗ ਹਨ ਕਿ ਉਹ ਇਨ੍ਹਾਂ ਗੁਰਬਾਣੀ ਦੇ ਸੰਦੇਸ਼ਾਂ ਉਪਰ ਅਮਲ ਕਰਦਾ ਹੈ ਜਾਂ ਨਹੀਂ ਕਰਦਾ ਜਾਂ ਇਹਦੇ ਕੋਈ ਹੋਰ ਹੀ ਅਰਥ ਕੱਢ ਲੈਂਦਾ ਹੈ। ਮੈਂ ਇਸ ਵਾਦ-ਵਿਵਾਦ ਦੇ ਮਾਰਗ ਵਿਚ ਨਹੀਂ ਪੈਂਦਾ, ਜੇ ਪੂਰਬ ਕਰਮ ਹੋਣ ਤਾਂ ਰਸਕ ਬੈਰਾਗੀ ਨਾਲ ਮੇਲ ਹੋਇਆ ਕਰਦਾ ਹੈ ਜਿਸਨੂੰ ਮਿਲ ਕੇ ਅਗਿਆਨਤਾ ਦਾ ਹਨ੍ਹੇਰਾ ਨਾਸ਼ ਹੋ ਜਾਂਦਾ ਹੈ ਅਤੇ ਜਿਵੇਂ ਕਾਲੀ ਬੋਲੀ ਰਾਤ ਪਿਛੋਂ ਸੂਰਜ ਦਾ ਪ੍ਰਕਾਸ਼ ਹੁੰਦਾ ਹੈ ਇਸ ਤਰ੍ਹਾਂ ਉਸ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਕਰਕੇ ਆਪਣੇ ਅੰਦਰ ਅਗਿਆਨ ਦੇ ਪਰਦੇ ਨਸ਼ਟ ਹੋ ਜਾਂਦੇ ਹਨ ਅਤੇ ਜਨਮਾਂ-ਜਨਮਾਂਤਰਾਂ ਦੀ ਮਾਇਆ ਦੀ ਨੀਂਦ ਵਿਚ ਸੁੱਤੀ ਰੂਹ ਦੀ ਸੂਝ ਵਿਚੋਂ ਹਨ੍ਹੇਰੇ ਦਾ ਨਾਸ਼ ਹੋ ਜਾਂਦਾ ਹੈ ਅਤੇ ਪ੍ਰਕਾਸ਼ ਹੋਣ ਉਪਰੰਤ ਉਸ ਨੂੰ ਇਕੋ ਵਾਹਿਗੁਰੂ ਘਟ-ਘਟ ਵਿਚ ਵਿਆਪਕ ਨਜ਼ਰ ਆਉਂਦਾ ਹੈ। ਅਸਾਡਾ ਦੂਸਰੇ ਮਤਾਂ ਦੇ ਨਿਸ਼ਚਿਆਂ ਨਾਲ ਖਾਮ-ਖਾਹ ਟਕਰਾਅ ਕੁਝ ਸੰਵਾਰਦਾ ਨਹੀਂ ਹੈ, ਸਗਮਾਂ ਜਗਿਆਸੂਆਂ ਦੇ ਨਿਸ਼ਚੇ ਤੋੜ ਕੇ ਕੋਈ ਭਲਾ ਕਰਮ ਨਹੀਂ ਕੀਤਾ ਜਾਂਦਾ। ਇਸ ਦੇ ਬਿਪਰੀਤ ਦ੍ਵੈਤ ਦੇ ਸੰਗਲਾਂ ਵਿਚ ਫਸ ਜਾਈਦਾ ਹੈ। ਜਦੋਂ ਸਾਰੇ ਇਕੋ ਇਕ ਹੈ ਫਿਰ ਰੌਲਾ ਰੱਪਾ ਕਿਸ ਨਾਲ ਪਾਇਆ ਜਾਵੇ। ਅੰਨ੍ਹੇ ਪੁਰਸ਼ ਲੜਦੇ ਹਨ, ਝਗੜਦੇ ਹਨ। ਸੁਜਾਖੇ ਦਾ ਵੀਚਾਰ ਹੈ -

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥*
*ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥*
*ਪੰਨਾ - 610*

ਸੋ ਉਪਰਲੀ ਵਿਚਾਰ ਨੂੰ ਪੜ੍ਹ ਕੇ ਸ਼ੰਕਿਆਂ ਦੇ ਹਨ੍ਹੇਰੇ ਵਿਚ ਗੁਆਚ ਜਾਣ ਤੋਂ ਬਚਣ ਲਈ ਮੈਂ ਬੇਨਤੀ ਕਰਦਾ ਹਾਂ ਕਿ ਅਸਾਨੂੰ ਇਹ ਗੱਲਾਂ ਬਹੁਤ ਹੀ ਠਰੰਮੇ ਨਾਲ ਸੋਚਣੀਆਂ ਚਾਹੀਦੀਆਂ ਹਨ। ਕਿਸੇ ਨੂੰ ਭੁਲਾਉਣ ਵਾਲਾ,

ਕਿਸੇ ਨੂੰ ਜਗਾਉਣ ਵਾਲਾ ਵਾਹਿਗੁਰੂ ਆਪ ਹੀ ਹੈ ਅਸੀਂ ਆਪਣੀ ਹਉਂ ਧਾਰ ਕੇ ਦੂਸਰਿਆਂ ਦੇ ਨਿਸ਼ਚੇ ਨੂੰ ਕਿਉਂ ਡਾਵਾਂਡੋਲ ਕਰੀਏ, ਉਨ੍ਹਾਂ ਦੀ ਆਪਣੀ ਚੋਣ ਹੈ, ਉਨ੍ਹਾਂ ਦੇ ਆਪਣੇ ਨਿਸ਼ਚੇ ਹਨ, ਉਨ੍ਹਾਂ ਦੇ ਆਪਣੇ ਸੰਜੋਗ ਹਨ, ਉਨ੍ਹਾਂ ਦੇ ਭਾਗ ਹਨ ਕਿਉਂਕਿ ਭਾਗਾਂ ਤੋਂ ਬਗੈਰ ਸਤਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ, ਸਤਿਗੁਰੂ ਦੀ ਪ੍ਰਾਪਤੀ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ।

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥*

*ਪੰਨਾ - 649*

ਹਾਂ, ਅਸੀਂ ਸਮੁੱਚੇ ਸੰਸਾਰ ਦੇ ਭਲੇ ਨੂੰ ਸਾਮ੍ਹਣੇ ਰਖਦੇ ਹੋਏ ਇਹ ਬੇਨਤੀ ਜ਼ਰੂਰੀ ਕਰਦੇ ਹਾਂ ਕਿ ਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਰੂਹਾਨੀ ਮਾਰਗ ਦਾ ਸਫਰ ਨਹੀਂ ਕਟਿਆ ਜਾਂਦਾ। ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਮਤਿ ਪ੍ਰਧਾਨ ਹੈ ਕਿ ਸਮਰੱਥ ਸਤਿਗੁਰੂ ਬਿਨਾਂ ਜੀਵ ਨੂੰ ਸਤਿ ਤੇ ਰਸਤੇ ਤੇ ਚੱਲਣ ਦੀ ਸੋਝੀ ਨਹੀਂ ਹੋ ਸਕਦੀ। ਅਗਿਆਨੀ ਅੰਧਲੇ ਗੁਰੂ ਆਪਣੀਆਂ ਚਲਾਕੀਆਂ ਨਾਲ ਵਪਾਰਕ ਬਿਰਤੀ ਧਾਰਨ ਕਰਕੇ ਭੋਲੇ ਭਾਲੇ ਜਗਿਆਸੂ ਨੂੰ ਕੁਰਾਹੇ ਪਾ ਦਿੰਦੇ ਹਨ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ॥*

*ਪੰਨਾ - 491*

ਪੂਰਨ ਗੁਰੂ ਦੀ ਸਿਖਿਆ ਵੀ ਪੂਰਨ ਹੁੰਦੀ ਹੈ -

*ਪੂਰੇ ਗੁਰ ਕੀ ਪੂਰੀ ਦੀਖਿਆ॥*
*ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥ ਪੰਨਾ - 293*

ਇਸ ਲਈ ਗੁਰਬਾਣੀ ਦੇ ਫੁਰਮਾਨ ਦੇ ਮੁਤਾਬਿਕ ਇਸ ਤਰ੍ਹਾਂ ਹੈ -

*ਏ ਮਨ ਐਸਾ ਸਤਿਗੁਰੁ ਖੋਜਿ ਲਹੁ*
*ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥*
*ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥ ਪੰਨਾ - 591*

ਕਿਉਂਕਿ ਇਸ ਰਸਤੇ ਤੇ ਚੱਲਣ ਵਾਸਤੇ ਗੁਰੂ ਦੀ ਬਹੁਤ ਹੀ ਵੱਡੀ ਲੋੜ ਹੈ। ਸਮਰੱਥ ਗੁਰੂ ਪ੍ਰਮੇਸ਼ਰ ਦਾ ਰੂਪ ਹੋਇਆ ਕਰਦਾ ਹੈ -

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ*
*ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

*ਪੰਨਾ - 442*

ਗੁਰੂ ਬਿਨਾਂ ਭਰਮਾਂ ਦਾ ਨਾਸ਼ ਨਹੀਂ ਹੁੰਦਾ ਕਿਉਂਕਿ ਗੁਰੂ ਵਿਚ ਸ਼ਕਤੀ ਹੈ ਕਿ ਉਹ ਸਤਿ ਬਚਨਾਂ ਦਾ ਉਪਦੇਸ਼ ਦੇ ਕੇ ਭਰਮਾਂ ਦਾ ਨਾਸ਼ ਕਰ ਦੇਵੇ। ਮਹਾਰਾਜ ਜੀ ਦਾ ਫੁਰਮਾਨ ਹੈ–

*ਬਿਨੁ ਗੁਰ ਭਰਮੈ ਆਵੈ ਜਾਇ॥*
*ਬਿਨੁ ਗੁਰ ਘਾਲ ਨ ਪਵਈ ਥਾਇ॥*
*ਬਿਨੁ ਗੁਰ ਮਨੂਆ ਅਤਿ ਡੋਲਾਇ॥*
*ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥*
*ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥*
*ਨਾਨਕ ਗੁਰ ਬਿਨੁ ਘਾਟੇ ਘਾਟ॥ ਪੰਨਾ – 942*

ਗੁਰੂ ਨਾਨਕ ਪਾਤਸ਼ਾਹ ਜੀ ਨੇ ਸਿੱਧਾਂ ਨਾਲ ਗੋਸ਼ਟ ਕਰਦਿਆਂ ਹੋਇਆਂ ਗੁਰੂ ਦੀ ਵਿਸ਼ੇਸ਼ਤਾ ਦਸਦੇ ਹੋਏ ਫੁਰਮਾਨ ਕੀਤਾ –

*ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥*
*ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥*
*ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ।।*
*ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥*
*ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ॥*
*ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥ ਪੰਨਾ – 946*

ਸੋ ਉਪਰ ਵਿਸਥਾਰ ਨਾਲ ਵਿਚਾਰ ਕੀਤੀ ਗਈ ਹੈ ਕਿ ਗੁਰੂ ਤੋਂ ਬਗੈਰ ਰਸਤੇ ਦੀ ਸੋਝੀ ਨਹੀਂ ਹੋ ਸਕਿਆ ਕਰਦੀ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

*ਬਿਨ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ॥*
*ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ॥*
*ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ।।*
*ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ॥ ਪੰਨਾ–229*

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਇਸ ਗੁਪਤ ਮਾਰਗ ਤੇ ਚੱਲਣ ਲਈ ਗੁਰੂ ਦੀ ਬਹੁਤ ਲੋੜ ਹੈ। ਗੁਰੂ ਨਾਲ ਕਿਸ ਤਰ੍ਹਾਂ ਵਰਤਣਾ ਹੈ ਇਸ ਦੇ ਬਾਰੇ ਸੁਖਮਨੀ ਸਾਹਿਬ ਦੀ 18ਵੀਂ ਅਸਟਪਦੀ ਵਿਚ ਫੁਰਮਾਨ ਹੈ–

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ।।*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*

*ਮਨੁ ਬੇਚੈ ਸਤਿਗੁਰ ਕੈ ਪਾਸਿ।।*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਪੰਨਾ - 287*

ਗੁਰੂ ਦੀ ਆਗਿਆ ਵਿਚ ਰਹਿਣਾ ਅਤੇ ਆਪਣੇ ਆਪ ਨੂੰ ਕੁਝ ਬਣਾ ਕੇ ਨਾ ਦਿਖਾਉਣਾ ਤੇ ਹਰ ਵਕਤ ਪ੍ਰਭੂ ਦੇ ਨਾਮ ਵਿਚ ਧਿਆਨ ਜੋੜ ਕੇ ਰਖਣਾ ਅਤੇ ਆਪਣਾ ਤਨ, ਮਨ, ਧਨ, ਬੁੱਧੀ, ਚਿਤ ਸਭ ਗੁਰੂ ਦੇ ਚਰਨਾਂ ਵਿਚ ਅਰਪਣ ਕਰ ਦੇਣਾ ਅਤੇ ਗੁਰੂ ਉਪਰ ਪ੍ਰਮੇਸ਼ਰ ਭਾਵਨਾ ਰੱਖਣੀ।

*ਦੋਹਾ - ਗੁਰ ਕੋ ਕੀਜੇ ਡੰਡਵਤ ਕੋਟ ਕੋਟ ਪਰਣਾਮ।*
*ਕੀਟ ਨਜਾਨੇ ਭ੍ਰਿੰਗ ਕੋ ਗੁਰ ਕਰ ਲੇ ਆਪ ਸਮਾਨ।*
*ਗੁਰ ਕੋ ਮਾਨੁਸ਼ ਜਾਨ ਲੇ ਤੇ ਨਰ ਕਹੀਐ ਅੰਧ।*
*ਹੋਯ ਦੁਖੀ ਸੰਸਾਰ ਮੇਂ ਆਗੇ ਜਨਮ ਕਾ ਫੰਧ।*
*ਗੁਰ ਕੋ ਮਾਨਸ ਮਾਨਤੇ ਚਰਨਾਂਮ੍ਰਿਤ ਕੋ ਪਾਨ।*
*ਤੇ ਨਰ ਨਰਕੇ ਜਾਇੰਗੇ ਜਨਮ ਜਨਮ ਹੋਇ ਸ੍ਵਾਨ।*
*ਗੁਰ ਬਿਨ ਮਾਲਾ ਫੇਰਤੇ ਗੁਰ ਬਿਨ ਦੇਤੇ ਦਾਨ।*
*ਗੁਰ ਬਿਨੁ ਦਾਨੁ ਹਰਾਮ ਹੈ ਜਾਇ ਪੂਛੋ ਬੇਦ ਪੁਰਾਨ।*
*ਜੈਸੋ ਤੈਸੋ ਪਾਤਕੀ ਆਵੇ ਗੁਰ ਕੀ ਓਟ।*
*ਗਾਂਠੀ ਬਾਂਧੀ ਸੰਤ ਸੇ ਨਾ ਪਰਖਿਓ ਖਰ ਖੋਟ।*
*ਬੜੇ ਬੜਾਈ ਪਾਯ ਕਰ ਰੋਮ ਰੋਮ ਅਹੰਕਾਰ।*
*ਸਤਗੁਰ ਕੇ ਪਰਚੇ ਬਿਨਾ ਚਾਰੋ ਬਰਨ ਚਮਾਰ॥*
*ਪੰਨਾ - 543, ਕਥਾ ਨਰਾਇਣ ਹਰੀ*

ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ।।*
*ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥*
*ਪੰਨਾ - 53*

ਗੁਰੂ ਤੇ ਪ੍ਰਮੇਸ਼ਰ ਨੂੰ ਦੋ ਅੱਡ-ਅੱਡ ਹਸਤੀਆਂ ਨਾ ਜਾਣੇ ਅਤੇ ਗੁਰੂ ਪੂਰਨ ਰੂਪ ਵਿਚ ਅਕਾਲ ਪੁਰਖ ਦਾ ਸਾਕਾਰ ਸਰਗੁਨ ਸਰੂਪ ਹੋਇਆ ਕਰਦਾ ਹੈ -

*ਬੀਸ ਬਿਸੁਏ ਜਾ ਮਨ ਠਹਰਾਨੇ॥*
*ਗੁਰ ਪਾਰਬ੍ਰਹਮ ਏਕੈ ਹੀ ਜਾਨੇ॥ ਪੰਨਾ - 887*

*ਗੁਰ ਚਰਨੀ ਜਾ ਕਾ ਮਨੁ ਲਾਗਾ॥*
*ਨਾਨਕ ਦਾਸ ਤਿਸੁ ਪੂਰਨ ਭਾਗਾ॥ ਪੰਨਾ - 879*

*ਸਤਿਗੁਰ ਜੇਵਡੁ ਅਵਰੁ ਨ ਕੋਇ।।*
*ਗੁਰੁ ਪਾਰਬ੍ਰਹਮ ਪਰਮੇਸਰੁ ਸੋਇ॥*
*ਜਨਮ ਮਰਣ ਦੂਖ ਤੇ ਰਾਖੈ॥*
*ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥*
*ਗੁਰ ਕੀ ਮਹਿਮਾ ਕਥਨੁ ਨ ਜਾਇ॥*
*ਗੁਰੁ ਪਰਮੇਸਰੁ ਸਾਚੈ ਨਾਇ॥*
*ਪੰਨਾ - 1271*

*ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ॥*
*ਆਠ ਪਹਰ ਨਾਨਕ ਗੁਰ ਜਾਪਿ॥ ਪੰਨਾ - 387*

ਗੁਰੂ ਉਪਰ ਪ੍ਰਮੇਸ਼ਰ ਰੂਪ ਵਿਚ ਸ਼ਰਧਾ ਰੱਖੇ ਅਤੇ ਪੂਰੀ ਤਰ੍ਹਾਂ ਨਾਲ ਉਨ੍ਹਾਂ ਦੀ ਸੇਵਾ ਵਿਚ ਆਪਣਾ ਸਮਾਂ ਬਤੀਤ ਕਰੇ।

ਗੁਰੂ ਅਮਰਦਾਸ ਜੀ ਦੀ ਸੇਵਾ ਸਾਰੇ ਸੰਸਾਰ ਲਈ ਚਾਨਣ ਮੁਨਾਰਾ ਹੈ। 72 ਸਾਲ ਦੀ ਆਯੂ ਤਕ ਗੁਰੂ ਦੀ ਖੋਜ ਵਿਚ ਰਹੇ ਅਤੇ ਜਦੋਂ ਸਮਰੱਥ ਗੁਰੂ ਦੀ ਪ੍ਰਾਪਤੀ ਹੋ ਗਈ ਤਾਂ ਉਨ੍ਹਾਂ ਦੀ ਸੇਵਾ ਵਿਚ ਦਿਨ ਰਾਤ ਇਕ ਕਰ ਦਿਤਾ। ਸੂਰਜ ਪ੍ਰਕਾਸ਼ ਵਿਚ ਉਨ੍ਹਾਂ ਦੀ ਸੇਵਾ ਦਾ ਵਰਣਨ ਬਹੁਤ ਵਿਸਥਾਰ ਵਿਚ ਲਿਖਿਆ ਹੋਇਆ ਹੈ ਜਿਸ ਦਾ ਵਿਚਾਰਨਾ ਅਸਾਡੇ ਲਈ ਬਹੁਤ ਅਵਸ਼ਕ ਹੈ। ਉਸ ਸਾਰੀ ਵਰਤੋਂ ਦਾ ਜਗਿਆਸੂ ਦੀ ਗਿਆਤ ਲਈ ਪੂਰੀ ਤਰ੍ਹਾਂ ਸੂਰਜ ਪ੍ਰਕਾਸ਼ ਦੇ ਅੱਖਰਾਂ ਵਿਚ ਦਰਜ ਕਰ ਰਹੇ ਹਾਂ।

*ਜਲ ਢੋਵਨ ਅਰ ਲਕਰੀ ਲਯਾਵਨੋ ਕਰਨ ਬੀਜਨੋ ਪ੍ਰਭੁ ਸਿਮਰਨੋ॥*
*ਚਰਨ ਪਖਾਰਨਿ ਅੰਨਿ ਪਕਾਵਨਿ ਇੱਤਯਾਦਿਕ ਜੇਤਿਕ ਹੈਂ ਆਨੋ॥*
*ਮਿਲਿ ਸਤਿਸੰਗ ਕਰਨ ਜੋ ਸੇਵਾ ਅਧਿਕ ਤਪਨ ਫਲ ਹੋਹਿ ਮਹਾਨੋ॥*
*ਇਮਿ ਬੀਚਾਰ ਸ੍ਰੀ ਅਮਰ ਕਹਯੋ ਉਰ ਆਨੌਂ ਨੀਰ ਆਪਨੇ ਪਾਨੋ॥*
*ਨਿਤਿ ਸਤਿ ਸੰਗਤਿ ਦੇਵਨਿ ਠਾਨੋਂ ਅਰ ਸਤਿਗੁਰੁ ਤਨ ਕਰਹਿਂ ਸ਼ਨਾਨੋ॥੪॥*
*ਮਿਲਿ ਸਿੱਖਯਨ ਮਹਿ ਭਨਯੋਂ ਸਭਿਨਿ ਕੋ ਜਲ ਕੀ ਸੇਵਾ ਦਿਹੁ ਮੁਝ ਦਾਨ॥*
*ਆਇਸੁ ਲੇ ਕਰਿ ਕਲਸ ਉਚਾਯਹੁ ਸਰਿ ਧਰਿ ਲਯਾਵਤਿ ਹੈ ਤਿਸ ਥਾਨ॥*
*ਦੇਤਿ ਰਸੋਈ ਮਹਿਂ ਚਹਿ ਜੇਤਕਿ ਸਿੱਖਯਨ ਕੋ ਕਰਵਾਵਹਿਂ ਪਾਂਨ॥*

ਮਨ ਨੀਵੋਂ ਕਰਿ ਸਾਦਰ ਬੋਲਹਿ ਨਹਿ ਡੋਲੈ ਬੁਧਿ ਕੋ ਦ੍ਰਿੜ
ਠਾਂਨ॥੫॥
ਸ੍ਰੀ ਅੰਗਦ ਜਬ ਜਾਮਨੀ ਜਾਗਹਿਂ ਮੱਜਹਿਂ ਥਿਤ ਤਿਸੁ
ਕਾਲ॥
ਤਬਿ ਤੇ ਆਗੇ ਹੀ ਉਠਿ ਕਰਿ ਕੈ ਜਲ ਆਨਹਿਂ ਭਰਿ
ਕਲਸ ਬਿਸਾਲ॥
ਅਧਿਕ ਪ੍ਰੀਤਿ ਕਰਿ ਸੇਵਾ ਠਾਨਹਿ ਨਹਿ ਅਕੁਲਾਵਹਿ
ਬਲਹਿ ਸੰਭਾਲ॥
ਪ੍ਰਥਮ ਸ਼ਨਾਨਹਿਂ ਬਸਤ੍ਰ ਪਖਾਲਹਿਂ ਪੁਨਹਿ ਸ਼ੁਸ਼ਕ ਕਰਬੇ
ਹਿਤ ਡਾਲ॥ ੬॥
ਪੁਨ ਇਕੰਤ ਹੁਇ ਸਭਿ ਤੇ ਬੈਠਹਿ ਕਹਹਿ ਨ ਸੁਨਹਿ
ਬਚਨ ਕਿਸਿ ਨਾਲਿ॥
ਸਤਿਗੁਰੁ ਮੂਰਤਿ ਰਿਦੈ ਸਮਾਲਹਿਂ ਅਪਰ ਮਨੋਰਥ ਸਭ ਕੋ
ਟਾਲਿ॥
ਨਿਜ ਕੁਲ ਕੋ ਨਿਜ ਗ੍ਰਿਹ ਕੋ ਤਜਿ ਕਰ ਕਰਿ ਨਹੀਂ ਜਾਇ
ਪੁਨ ਕੀਨ ਸੰਭਾਲਿ।
ਨਰ ਉਪਹਾਸ ਕਰਨਿ ਸਭਿ ਲਾਗੇ ਬ੍ਰਿੱਧ ਹੋਇ ਕਿਆ ਕੀਨੀ
ਢਾਲਿ॥ ੭॥
ਸੰਬਤ ਗਯੋ ਬੀਤ ਜਬਿ ਇਸ ਬਿਧਿ ਜੀਰਣ ਬਸਤ੍ਰ ਧਰੇ
ਤਨੁ ਮਾਂਹਿ।
ਸ੍ਰੀ ਅੰਗਦ ਸੇਵਾ ਕੇ ਤਤਪਰ ਅਪਰ ਮਨੋਰਥ ਹੋਹਿ ਨ
ਕਾਹਿ।
ਖਾਨ ਪਾਨ ਨਿਰਬਾਹ ਦੇਹ ਹਿਤ ਛੁਧਾ ਪਿਪਾਸਾ ਬਹੁ
ਬਿਰਧਾਹਿ।
ਤਬ ਕੁਛ ਕਰਹਿ ਪਹਿਰਬੇ ਪਟ ਕੀ ਸੁਧ ਬੁਧਿ ਕੌਨ
ਕਰਹਿ ਹੁਇ ਨਾਹਿ॥ ੮॥
ਏਕ ਬਰਖ ਬੀਤਯੋ ਪਿਖ ਸਤਿਗੁਰ ਗਜ ਡੇਢਕ ਤਬ
ਦੀਨ ਰੁਮਾਲ।
ਸੋ ਲੇਕਰਿ ਨਿਜ ਸੀਸ ਚਢਾਯੋ ਦ੍ਰਿਢ ਕਰਿ ਬਾਧਯੋ
ਰਸਰੀ ਨਾਲ।
ਬਹੁਤ ਉਤਾਰਨਿ ਕੋ ਨਹਿ ਕੀਨਸਿ ਲਖ ਕਰਿ ਗੁਰੂ
ਪ੍ਰਸਾਦਿ ਬਿਸਾਲ।
ਸੇਵਾ ਕਰਹਿ ਤਿਸੀ ਬਿਧਿ ਨਿਸਦਿਨ ਜਲ ਆਨਹਿ ਚਹੀਅਹਿ
ਜਿਸ ਕਾਲ॥੯॥
ਬਰਖ ਬਹੱਤਰ ਭਈ ਆਰਬਲ ਤਬਿ ਆਏ ਸਤਿਗੁਰ ਕੇ
ਪਾਸਿ।
ਨਿਰਬਲ ਸਰੀਰ ਜਰਜਰੀ ਭੂਤ ਸੁ ਤਊ ਸੇਵ ਕੋ ਧਰਹਿਂ

ਹੁਲਾਸਿ।
ਆਲਸ ਤਯਾਗ ਕਰਤਿ ਉਦਯੋਗਹਿ ਕਲਸ ਉਠਾਇ ਲਯਾਇ ਜਲ ਰਾਸਿ।
ਨਿਜ ਤਨ ਕੀ ਅਰ ਘਰ ਕੁਟੰਬ ਕੀ ਸੁਧਿ ਭੂਲੀ ਕਰਿ ਗੁਰ ਨਿਰਜਾਸਿ॥ ੧੦॥
ਬਰਖ ਇਕਾਦਸ ਸੇਵਾ ਕੀਨਸਿ ਦਿਏ ਰੁਮਾਲ ਇਕਾਦਸ ਪਾਨਿ।
ਸੋ ਸਗਰੇ ਸਿਰ ਪਰ ਕਰਿ ਬਾਂਧਨਿ ਰਸਰੀ ਸੰਗ ਸੁ ਦ੍ਰਿੜਤਾ ਠਾਨਿ।
ਬਡੋ ਮੁਕਟ ਤਿਨ ਕੇ ਤਬ ਹੋਯਹੁ ਦਿਨ ਪ੍ਰਤਿ ਭੀਗਹਿ ਨੀਰ ਮਹਾਨ।
ਬਹੁ ਪਿਪੀਲਕਾ ਬਾਸਾ ਕੀਨਸਿ ਅਪਰ ਜੀਵ ਉਪਜੇ ਤਿਸ ਥਾਨ॥
ਜਥਿ ਕੇ ਦਏ ਸੀਸ ਪਰਿ ਬਾਂਧੇ ਬਹੁਰ ਨ ਤਰੇ ਉਤਾਰਨਿ ਕੀਨ॥
ਕਰਤਿ ਰਹਤਿ ਦਿਨ ਪ੍ਰਤਿ ਦ੍ਰਿੜ ਤਿਨ ਕੋ ਰੈਨ ਦਿਵਸ ਮਨ ਪ੍ਰੇਮ ਪ੍ਰਬੀਨਿ॥
ਅਪਰ ਬਾਸਨਾ ਰਹੀ ਨ ਕੋਊ ਚਰਨ ਕਮਲ ਸਿਮਰਤਿ ਹੁਇ ਦੀਨਿ।
ਕਹਨਿ ਸੁਨਨਿ ਕਿਹ ਸੋਂ ਨ ਕਰਹਿ ਕਹਿ ਇਕ ਸੇਵਾ ਕੇ ਤਤਪਰ ਭੀਨਿ।
ਬਰਖ ਦੁਆਦਸੋ ਸੇਵਤਿ ਆਯਹੁ ਜੀਰਣ ਚੀਰ ਸ਼ਰੀਰ ਸੁ ਛਾਦਿ।
ਪਗ ਮਹਿ ਭਈ ਬਿਵਾਈ ਫੱਟ ਕਰਿ ਖਾਨ ਪਾਨ ਕੋ ਚਹੈਂ ਨ ਸਾਦਿ।
ਜਲ ਸੋਂ ਭੀਜ ਰਾਖ ਤਿਸਿ ਬਿਧਿ ਕੇ ਕਬ ਬੈਠਹਿਂ ਸੁਨਿ ਸ਼ਬਦ ਸੁ ਨਾਦਿ।
ਘਾਲੀ ਘਾਲ ਅਧਿਕ ਜਬ ਐਸੇ ਦੇਖਤਿ ਸਿੱਖਯ ਹੋਹਿਂ ਬਿਸਮਾਦਿ।
ਮਧਰੋ ਡੀਲ ਸ਼ਰੀਰ ਅਲਪਾਇਨ ਬਹੁਰ ਬ੍ਰਿੱਧ ਬਲ ਨਹਿਂ ਜਿਨ ਮਾਂਹਿ।
ਸ੍ਵੇਤ ਕੇਸ ਤਿਨ ਚਰਮ ਸਿਥਲ ਬਹੁ ਸੇਵਾ ਸਭਿ ਤੇ ਅਧਿਕ ਕਰਾਹਿਂ।
ਚਰਨ ਅੰਗੂਠਾ ਨਿਸ ਮੁਖ ਰਾਖਤ ਨਹਿਂ ਸੋਵਤ ਕਬਹੂੰ ਚਿਤ ਚਾਹਿ।
ਜਾਮ ਜਾਮਨੀ ਤੇ ਜਲ ਆਨਹਿ ਗੁਰੂ ਸਨਾਨਹਿਂ ਪ੍ਰੇਮ ਉਮਾਹਿ।

*ਸੀਤ ਉਸਨ ਬਰਖਾ ਬਡ ਹੋਵਤਿ ਸੇਵਹਿ ਇਕ ਸਮ ਜਾਨਹਿ ਨਾਹਿ॥*
*ਤਪ ਬਿਸਾਲ ਕਰ ਘਾਲ ਸੁ ਘਾਲਹਿ ਧੰਨ ਜਨਮ ਕਰ ਲੀਨਿ ਉਪਹਿਂ।*
*ਤੱਦਪਿ ਰੁਖ ਨਹਿ ਗੁਰ ਕਛੁ ਕਰਿ ਹੈਂ ਉਦਾਸੀਨ ਸੀ ਬ੍ਰਿਤੀ ਰਖਾਂਹਿ।*
*ਨਿਕਟਿ ਬਿਠਾਹਿ ਨ ਬੋਲਹਿ ਬੂਝਹਿ ਅਗਮ ਗੁਰ ਗਤਿ ਲਖੀ ਨ ਜਾਹਿ।*

***ਸੂਰਜ ਪ੍ਰਕਾਸ਼, 16-17***

ਉਪਰਲੀ ਸਾਰੀ ਵਿਚਾਰ ਤੋਂ ਜੋ ਗੁਰਮਤਿ ਦੇ ਪ੍ਰਕਾਸ਼ ਵਿਚ ਕੀਤੀ ਗਈ ਹੈ, ਉਸ ਅਨੁਸਾਰ ਕੇਵਲ ਮੁਰਸ਼ਦ-ਏ-ਕਾਮਲ, ਸਮਰੱਥ ਗੁਰੂ ਹੀ ਜਗਿਆਸੂ ਨੂੰ ਪਾਰ ਲਗਾ ਸਕਦਾ ਹੈ। ਕੱਚਾ ਗੁਰੂ, ਪਖੰਡੀ ਗੁਰੂ ਅਨੇਕਾਂ ਕਿਸਮ ਦੇ ਜਾਲ ਵਿਛਾਉਂਦਾ ਹੈ ਉਹ ਆਪ ਭਟਕਿਆ ਹੋਇਆ ਹੁੰਦਾ ਹੈ, ਪਿਛੇ ਲੱਗਣ ਵਾਲਿਆਂ ਨੂੰ, ਜੇ ਆਪ ਖੱਡੇ ਵਿਚ ਗਿਰਿਆ ਹੈ ਤਾਂ ਉਨ੍ਹਾਂ ਡੂੰਘੇ ਖਾਤੇ ਵਿਚ ਸੁੱਟ ਦਿੰਦਾ ਹੈ।

ਸੰਮਤ 1900 ਦੇ ਸ਼ੁਰੂ ਵਿਚ ਰੋਪੜ ਦੇ ਇਲਾਕੇ ਵਿਚ ਕਿਸੇ ਪਿੰਡ ਦਾ ਪ੍ਰੇਮੀ ਇਕੋ ਗੱਲ ਕਹਿੰਦਾ ਪਿੰਡਾਂ ਵਿਚ ਘੁੰਮੀ ਜਾਂਦਾ ਸੀ। ਉਹ ਕਿਹਾ ਕਰਦਾ ਸੀ 'ਆ ਗਈ, ਆ ਗਈ, ਆ ਗਈ'। ਉਸ ਦੀ ਗੱਲ ਕਿਸੇ ਨੂੰ ਵੀ ਸਮਝ ਨਹੀਂ ਸੀ ਪੈਂਦੀ। ਕੋਈ ਵੀ ਪੁਰਸ਼ ਉਸ ਦੇ 'ਆ ਗਈ' ਦੇ ਅਰਥ ਸਪਸ਼ਟ ਨਹੀਂ ਸੀ ਕਰਦਾ। ਕੁਝ ਸਮਾਂ ਲੰਘ ਗਿਆ ਤਾਂ ਪੰਜਾਬ ਵਿਚ ਇਕ ਬਿਮਾਰੀ ਫੈਲ ਗਈ - ਪਲੇਗ ਵਗੈਰਾ ਦੀ, ਪਿੰਡਾਂ ਦੇ ਪਿੰਡ ਖਾਲੀ ਹੋ ਗਏ। ਬਹੁਤ ਸਾਰੇ ਪਿੰਡ ਤਾਂ ਬਿਲਕੁਲ ਹੀ ਖਾਲੀ ਕਰ ਦਿਤੇ ਅਤੇ ਉਨ੍ਹਾਂ ਦੇ ਥੇਹ ਬਣ ਗਏ। ਹੁਣ ਇਸਦੀ 'ਆ ਗਈ' ਦਾ ਮਤਲਬ ਇਹ ਲਿਆ ਗਿਆ ਕਿ ਇਹ ਕਿੰਨੇ ਸਾਲ ਪਹਿਲਾਂ ਕਿਹਾ ਕਰਦਾ ਸੀ ਕਿ ਬਿਮਾਰੀ ਆ ਗਈ, ਪਲੇਗ ਆ ਗਈ। ਜਨਤਾ ਬਹੁਤ ਡਰੀ ਹੋਈ ਸੀ, ਉਹ ਵੀਚਾਰ ਤੋਂ ਸੁੰਨ ਸਨ। ਉਹ ਇਸ ਬੰਦੇ ਦੇ ਪਿਛੇ ਅੰਨ੍ਹੇਵਾਹ ਲਗ ਗਏ ਅਤੇ ਬੇਅੰਤ ਪਦਾਰਥ ਉਸਦੀ ਭੇਟਾ ਹੋਣ ਲੱਗੇ। ਜਦੋਂ ਇਸ ਖਚਰੇ ਬੰਦੇ ਪਾਸ ਬਹੁਤ ਧਨ ਆ ਗਿਆ ਤਾਂ ਇਸ ਨੇ ਗੁਰੂ ਦਸ਼ਮੇਸ਼ ਪਿਤਾ ਦਾ ਰੂਪ ਧਾਰਨ ਕਰਕੇ ਪੰਜ ਪਿਆਰੇ ਆਪਣੇ ਆਲੇ ਦੁਆਲੇ ਖੜ੍ਹੇ ਕਰਨੇ ਸ਼ੁਰੂ ਕੀਤੇ। ਜਦੋਂ ਚੱਲੇ ਤਾਂ ਤਿੰਨ-ਚਾਰ ਸੌ ਸ਼ਸ਼ਤਰਧਾਰੀ ਬੰਦਾ ਨਾਲ ਚਲਿਆ ਕਰਦਾ ਸੀ। ਦਿਨੋ ਦਿਨ ਇਸ ਦਾ ਪ੍ਰਭਾਵ ਪੈਂਦਾ ਗਿਆ ਅਤੇ ਇਸ ਨੇ ਕੇਸਗੜ੍ਹ ਦੇ ਤਖਤ ਉਪਰ ਕਬਜ਼ਾ ਕਰਨ ਦੇ ਉਪਰਾਲੇ ਕੀਤੇ। ਅਨੰਦਪੁਰ ਸਾਹਿਬ ਟਿਕਾਣਾ ਕਰ ਲਿਆ। ਇਥੋਂ ਬੈਠ ਕੇ ਸਿੱਖ ਰਾਜਿਆਂ ਨੂੰ ਫੁਰਮਾਨ ਭੇਜਿਆ ਕਿ ਅਸੀਂ ਕੇਸਗੜ੍ਹ ਸਾਹਿਬ ਦੇ ਮਾਲਕ ਦੁਬਾਰਾ ਆ ਗਏ ਹਾਂ ਅਸਾਡੀ ਹੁਣ ਮਨਸ਼ਾ ਹੋਈ ਹੈ ਕਿ ਅਸੀਂ ਤੁਹਾਡੇ ਰਾਜ ਘਰਾਣਿਆਂ ਨਾਲ ਸਬੰਧ ਜੋੜੀਏ, ਇਸ ਕਰਕੇ ਅਸੀਂ ਇਸ ਫੁਰਮਾਨ ਰਾਹੀਂ ਤੁਹਾਨੂੰ ਦਸਦੇ ਹਾਂ ਕਿ ਤੁਸੀਂ ਆਪਣੀ ਇਕ-ਇਕ ਲੜਕੀ ਦੀ ਸ਼ਾਦੀ ਮੇਰੇ ਨਾਲ ਕਰ ਦੇਵੋ ਤਾਂ ਕਿ ਜਿਹੜਾ ਕੰਮ ਮੈਂ ਛੱਡ ਗਿਆ ਸੀ ਉਹ ਹੁਣ ਪੂਰਾ ਕਰਾਂ। ਅੰਗਰੇਜ਼ ਤੋਂ ਰਾਜ ਖੋਹ ਲਵਾਂ।

ਇਹ ਚਿੱਠੀਆਂ ਦੇ ਕੇ ਪੰਜ-ਪੰਜ ਸਿੰਘਾਂ ਨੂੰ ਰਾਜਿਆਂ ਵੱਲ ਤੋਰ ਦਿਤਾ। ਹੋਰ ਸਾਰੇ ਰਾਜੇ ਤਾਂ ਚੁੱਪ ਕਰ ਰਹੇ ਪਰ ਮਹਾਰਾਜਾ ਨਾਭਾ ਜਿਨ੍ਹਾਂ ਦਾ ਨਾਮ ਹੀਰਾ ਸਿੰਘ ਸੀ, ਬਹੁਤ ਸਿਆਣੇ ਸਨ। ਉਨ੍ਹਾਂ ਦੀ ਦੂਰ ਦ੍ਰਿਸ਼ਟੀ ਨੇ ਭਾਂਪ ਲਿਆ ਕਿ ਇਹ ਕੋਈ ਪਾਖੰਡੀ ਆਪਣੇ ਆਪ ਨੂੰ ਸਮਰੱਥ ਗੁਰੂ ਜਣਾ ਰਿਹਾ ਹੈ। ਉਨ੍ਹਾਂ ਨੇ ਇਸ ਦਾ ਪਾਖੰਡ ਉਘੇੜਨ ਵਾਸਤੇ ਆਪਣੇ ਅਹਿਲਕਾਰ ਨੂੰ ਇਕ ਪੱਤਰ ਦੇ ਕੇ ਭੇਜ ਦਿਤਾ। ਲਿਖਿਆ ਕਿ ਮਹਾਰਾਜ! ਅਸਾਡੇ ਤਾਂ ਬੜੇ ਧੰਨ ਭਾਗ ਹਨ ਕਿ ਅਸੀਂ ਤੁਹਾਡੇ ਨਾਲ ਰਿਸ਼ਤਾ ਜੋੜੀਏ ਪਰ ਅਸੀਂ ਬੇਨਤੀ ਕਰਦੇ ਹਾਂ ਕਿ ਸ਼ਗਨ ਦੀ ਰਸਮ ਆਪ ਨਾਭੇ ਪੁੱਜ ਕੇ ਹੀ ਕਰ ਲਵੋ। ਉਹ ਆਪਣੇ ਨਾਲ ਹਜ਼ਾਰ ਕੁ ਸ਼ਸ਼ਤਰਧਾਰੀ ਸਿੰਘ ਲੈ ਕੇ ਪੁਜਿਆ। ਉਸ ਦਾ ਉਤਾਰਾ ਬਾਗ ਵਿਚ ਕੀਤਾ ਗਿਆ। ਦੂਸਰੇ ਦਿਨ ਮਹਾਰਾਜਾ ਨਾਭਾ ਨੇ ਬੇਨਤੀ ਕਰ ਭੇਜੀ ਕਿ ਮਹਾਰਾਜ! ਮੈਂ ਤੁਹਾਡੇ ਨਾਲ ਮੁਲਾਕਾਤ ਕਰਕੇ ਸਾਰੀ ਗੱਲ ਤਹਿ ਕਰਨਾ ਚਾਹੁੰਦਾ ਹਾਂ, ਇਸ ਕਰਕੇ ਆਪ ਕ੍ਰਿਪਾ ਕਰਕੇ ਮੇਰੇ ਦਫਤਰ ਦੇ ਸਾਮ੍ਹਣੇ ਆ ਕੇ ਮਿਲੋ। ਜਦੋਂ ਇਹ ਮਹਾਰਾਜੇ ਦੇ ਦਫਤਰ ਦੇ ਸਾਮ੍ਹਣੇ ਗਿਆ ਤਾਂ ਚੋਬਦਾਰ ਨੇ ਇਕ ਕੁਰਸੀ ਉਪਰ ਇਸਨੂੰ ਬਿਠਾ ਦਿਤਾ, ਬਗੈਰ ਜਲ ਪਾਣੀ ਪੁਛਿਆਂ ਸਾਰਾ ਦਿਨ ਬੈਠਾ ਰਿਹਾ। ਸ਼ਾਮ ਨੂੰ ਮਹਾਰਾਜੇ ਨੇ ਅੰਦਰੋਂ ਹੀ ਕਹਾ ਭੇਜਿਆ ਕਿ ਅੱਜ ਮੈਨੂੰ ਫੁਰਸਤ ਨਹੀਂ, ਕੱਲ ਨੂੰ ਫੇਰ ਆਪ ਦਰਸ਼ਨ ਦੇਵੋ। ਦੂਜੇ ਦਿਨ ਵੀ ਕੱਲ੍ਹ ਵਾਂਗ ਹੀ ਇਸ ਨਾਲ ਹੋਈ। ਮਹਾਰਾਜ ਨੇ ਚੰਗੀ ਤਰ੍ਹਾਂ ਨਿਰਨਾ ਕਰ ਲਿਆ ਕਿ ਇਹ ਨਾ ਤਾਂ ਕੋਈ ਨਿਰਇੱਛਤ ਸਾਧੂ ਹੈ, ਨਾ ਕੋਈ ਗਿਆਨਵਾਨ ਗੁਰਸਿੱਖ ਹੈ। ਗੁਰੂ ਤਾਂ ਕੀ, ਗੁਰੂ ਦੇ ਪਰਛਾਵੇਂ ਦੀ ਇਸ ਤੀਕਰ ਪਹੁੰਚ ਨਹੀਂ ਹੈ। ਸੋ ਆਪ ਨੇ ਬਿਨਾਂ ਹੀ ਮੁਲਾਕਾਤ ਕੀਤਿਆਂ ਕਹਾ ਦਿਤਾ ਕਿ ਕੱਲ੍ਹ ਨੂੰ ਸ਼ਗਨ ਦਿਤਾ ਜਾਵੇਗਾ, ਆਪ ਪੂਰੀ ਤਰ੍ਹਾਂ ਤਿਆਰ ਰਹਿਣਾ। ਮਹਾਰਾਜਾ ਹੀਰਾ ਸਿੰਘ ਨੇ ਆਪਣੇ ਵਜ਼ੀਰ ਨੂੰ ਅਤੇ ਆਪਣੇ ਫੌਜੀ ਜਰਨੈਲ ਨੂੰ ਬੁਲਾ ਕੇ ਹਦਾਇਤਾਂ ਦੇ ਦਿਤੀਆਂ ਕਿ ਕਲ੍ਹ ਨੂੰ ਇਸ ਪਖੰਡੀ ਦੀ ਮੁਰੰਮਤ ਕਰਨੀ ਹੈ, ਪਰ ਡਰਾਮਾ ਪੂਰਾ ਕਰਨਾ ਹੈ। ਕਪੜਿਆਂ ਨਾਲ ਢੱਕ ਕੇ ਥਾਲ ਇਸ ਤਰ੍ਹਾਂ ਲੈ ਕੇ ਜਾਣੇ ਹਨ ਜਿਵੇਂ ਕਿ ਕੋਈ ਸ਼ਗਨ ਦੀਆਂ ਸੁਗਾਤਾਂ ਜਾ ਰਹੀਆਂ ਹੋਣ, ਬੈਂਡ ਵਾਜਾ ਵਜਦਾ ਜਾਵੇ। ਮੈਂ ਤੁਹਾਡੇ ਨਾਲ ਚਲਾਂਗਾ ਅਤੇ ਜਦੋਂ ਮੈਂ ਇਸ਼ਾਰਾ ਕਰਾਂ, ਉਸੇ ਵੇਲੇ ਉਸ ਦੇ ਸਾਥੀਆਂ ਉਪਰ ਪੂਰੀ ਤਰ੍ਹਾਂ ਨਾਲ ਲਾਠੀ ਚਾਰਜ ਸ਼ੁਰੂ ਹੋ ਜਾਵੇ। ਦੂਜੇ ਦਿਨ ਸ਼ਗਨ ਦੇ ਨਕਲੀ ਖਾਲੀ ਥਾਲ ਬੈਂਡ ਵਾਜੇ ਵਜਾ ਕੇ ਉਸ ਵਲ ਨੂੰ ਵਧ ਰਹੇ ਹਨ, ਮਹਾਰਾਜਾ ਨਾਲ ਹੈ। ਉਸ ਪਖੰਡੀ ਨੇ ਜਦੋਂ ਰਾਜੇ ਨੂੰ ਆਉਂਦਿਆਂ ਦੇਖਿਆ ਤਾਂ ਆਪਣਾ ਆਸਣ ਛੱਡ ਕੇ ਮਹਾਰਾਜਾ ਹੀਰਾ ਸਿੰਘ ਦੇ ਚਰਨਾਂ ਉਪਰ ਮੱਥਾ ਟੇਕਣ ਲੱਗਿਆ, ਉਸੇ ਵੇਲੇ ਮਹਾਰਾਜੇ ਨੇ ਨਿਰਣਾ ਕਰ ਲਿਆ ਕਿ ਨਾ ਤਾਂ ਇਹ ਕੋਈ ਸਾਧੂ ਹੈ, ਨਾ ਹੀ ਕੋਈ ਗਿਆਨਵਾਨ ਪੁਰਸ਼ ਹੈ ਇਹ ਤਾਂ ਕੋਈ ਮੂੜ੍ਹ-ਮਤ ਪਾਖੰਡੀ ਹੈ ਜਿਸ ਦਾ ਦਾਓ ਲਗ ਗਿਆ ਤੇ ਦੁਨੀਆਂ ਧੋਖੇ ਵਿਚ ਆ ਗਈ। ਮਹਾਰਾਜੇ ਨੇ ਇਸ਼ਾਰਾ ਕਰ ਦਿਤਾ ਉਸੇ ਵੇਲੇ ਲਾਠੀ ਚਾਰਜ ਸ਼ੁਰੂ ਹੋ ਗਿਆ। ਇਸ ਦੇ ਪੰਜ ਪਿਆਰੇ ਅਤੇ ਅਨੇਕ ਸ਼ਸ਼ਤਰਧਾਰੀ ਆਪਣੇ ਸ਼ਸ਼ਤਰ ਛੱਡ ਕੇ ਜਿਧਰ ਮੂੰਹ ਹੋਇਆ ਭੱਜ ਗਏ। ਅਖੀਰ ਇਹ ਇਕੱਲਾ ਕਾਬੂ ਆ ਗਿਆ। ਬੇਅੰਤ ਜਨਤਾ ਇਸ ਡਰਾਮੇ ਨੂੰ ਦੇਖਣ ਵਾਸਤੇ ਇਕੱਠੀ ਹੋ ਗਈ। ਉਸ ਵੇਲੇ ਇਸ ਤੋਂ ਪੁਛਿਆ ਗਿਆ ਕਿ ਤੂੰ ਕੌਣ ਹੈਂ? ਤਾਂ ਇਸ ਨੇ ਆਪਣੇ ਪਿੰਡ ਦਾ

ਸਾਰਾ ਪਤਾ ਦੇ ਕੇ ਆਖਿਆ ਕਿ ਮੈਂ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਧਾਰ ਕੇ ਸਾਰੇ ਪਖੰਡੀ ਕਰਮ ਕਰ ਰਿਹਾ ਸਾਂ, ਹੁਣ ਮੈਨੂੰ ਖਿਮਾ ਕੀਤਾ ਜਾਵੇ, ਅੱਜ ਤੋਂ ਬਾਦ ਮੈਂ ਕਦੇ ਭੁੱਲ ਕੇ ਵੀ ਅਜਿਹੇ ਸਾਂਗ ਨਹੀਂ ਉਤਾਰਾਂਗਾ। ਸੋ ਇਹ ਵਾਰਤਾ ਹੈ ਇਕ ਪਾਖੰਡੀ ਗੁਰੂ ਦੀ।

ਇਸੇ ਤਰ੍ਹਾਂ ਨਾਲ ਗੁਰੂ ਸਤਵੇਂ ਪਾਤਸ਼ਾਹ ਲਧਾਈ ਕੇ ਪਿੰਡ ਜ਼ਿਲਾ ਫਿਰੋਜ਼ਪੁਰ ਵਿਚ ਗਏ ਹੋਏ ਹਨ। ਉਥੇ ਆਪ ਘੋੜਿਆਂ ਤੋਂ ਉਤਰ ਕੇ ਕੁਝ ਦੇਰ ਲਈ ਠਹਿਰ ਗਏ। ਉਥੇ ਦੇਖਿਆ ਕਿ ਇਕ ਸੱਪ ਨੂੰ ਕੀੜੇ ਮਕੌੜੇ ਚਿੰਬੜੇ ਹੋਏ ਹਨ। ਉਸ ਦੇ ਸਰੀਰ ਨੂੰ ਕੀੜੇ ਚੂੰਡ-ਚੂੰਡ ਕੇ ਖਾ ਰਹੇ ਹਨ ਅਤੇ ਖੱਲੜੀ ਤੋਂ ਥਾਂ-ਥਾਂ ਤੋਂ ਖੂਨ ਸਿੰਮ ਰਿਹਾ ਹੈ। ਗੁਰੂ ਮਹਾਰਾਜ ਨੇ ਉਸ ਸੱਪ ਦੀ ਕਲਿਆਣ ਕਰਨ ਹਿਤ ਆਪਣਾ ਚਾਂਦੀ ਦੀ ਸਿਰੀ ਵਾਲਾ ਤੀਰ ਉਸਦੀ ਗਰਦਨ ਤੇ ਮਾਰਿਆ, ਉਹ ਵੱਡੀ ਸਗ੍ਹਾਲ ਮਰ ਗਈ। ਸਿੱਖਾਂ ਨੇ ਪੁਛਿਆ ਕਿ ਮਹਾਰਾਜ ਇਹ ਕੀ ਕੌਤਕ ਹੋਇਆ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ ਇਹ ਇਕ ਪਾਖੰਡੀ ਵਿਦਵਾਨ ਸੀ, ਆਪਣੇ ਆਪ ਨੂੰ ਗੁਰੂ ਸਿੱਧ ਕਰਦਾ ਸੀ। ਆਪਣੇ ਚੇਲਿਆਂ ਤੋਂ ਜ਼ਬਰਦਸਤੀ ਦਸਵੰਧ ਉਗਰਾਹੁੰਦਾ ਸੀ ਅਤੇ ਉਸ ਦੀ ਵਰਤੋਂ ਆਪਣੇ ਨਿਜ ਲਈ ਕਰਦਾ ਸੀ ਬੜਾ ਹੰਕਾਰੀ ਪੁਰਸ਼ ਸੀ, ਧਨ ਦੀ ਬਹੁਲਤਾ ਕਰਕੇ ਹਰ ਵਕਤ ਆਫਰਿਆ ਰਹਿੰਦਾ ਸੀ। ਲੋਕਾਂ ਨੂੰ ਬੈਰਾਗ ਤੇ ਭਗਤੀ ਦੇ, ਸ਼ੁਭ ਪ੍ਰਸੰਗ ਸੁਣਾਇਆ ਕਰਦਾ ਸੀ ਅਤੇ ਆਪ ਆਪਣੇ ਜੀਵਨ ਵਿਚ ਕੁਝ ਵੀ ਨਹੀਂ ਅਪਣਾਇਆ ਕਰਦਾ ਸੀ। ਪ੍ਰੇਮ ਤੋਂ ਖਾਲੀ ਸੀ ਪ੍ਰਭੂ ਦੇ ਉਤੇ ਨਿਸ਼ਚਾ ਨਹੀਂ ਸੀ। ਲੋਕ ਇਸ ਦੇ ਚੇਲੇ ਇਸ ਦੀ ਵਿਦਵਤਾ ਦੇ ਕਾਰਨ ਬਣੀ ਗਏ, ਬੇਅੰਤ ਧਨ ਕਮਾ ਲਿਆ। ਦਿਨ ਰਾਤ ਮਾਇਆ ਵਲ ਧਿਆਨ ਰਹਿੰਦਾ ਸੀ। ਇਹ ਜਦੋਂ ਸਰੀਰ ਛੱਡਣ ਲੱਗਿਆ ਤਾਂ ਪ੍ਰਮੇਸ਼ਰ ਦੇ ਪਿਆਰ ਤੋਂ ਸੁੰਨਾ ਹੋਣ ਕਰਕੇ, ਮਾਇਆ ਦੇ ਪਿਆਰ ਵਿਚ ਜੀਵਨ ਕੱਟਣ ਕਰਕੇ ਮਾਇਆ ਦੇ ਧਿਆਨ ਵਿਚ ਚਲਿਆ ਗਿਆ ਅਤੇ ਸੱਪ ਦੀ ਜੂਨੀ ਵਿਚ ਪੈ ਗਿਆ ਜਿਵੇਂ ਕਿ ਫੁਰਮਾਨ ਹੈ -

***ਅੰਤਿ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥***
***ਪੰਨਾ - 526***

ਇਹ ਜਿਹੜੇ ਕੀੜੇ ਇਸ ਦੇ ਮਾਸ ਨੂੰ ਕੱਟ-ਕੱਟ ਕੇ ਖਾ ਰਹੇ ਹਨ, ਇਹ ਇਸ ਦੇ ਸੇਵਕ ਹਨ, ਇਹ ਲੇਖਾ ਮੰਗ ਰਹੇ ਹਨ। ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ ਜੋ ਪਾਖੰਡ ਕਰਕੇ ਗੁਰੂ ਬਣਦਾ ਹੈ ਉਸਦਾ ਇਹੀ ਹਾਲ ਹੋਇਆ ਕਰਦਾ ਹੈ। ਗੁਰੂ ਮਹਾਰਾਜ ਨੇ ਉਪਦੇਸ਼ ਦਿੰਦਿਆਂ ਕਿਹਾ ਕਿ ਪੂਜਾ ਦਾ ਧਾਨ ਨਹੀਂ ਖਾਣਾ ਚਾਹੀਦਾ। ਧਰਮ ਦੀ ਕਿਰਤ ਕਰਕੇ ਹੀ ਖਾਣਾ ਤੇ ਖੁਆਉਣਾ ਚਾਹੀਦਾ ਹੈ। ਜਿਹੜੇ ਧਰਮ ਦੀ ਕਿਰਤ ਕਰਕੇ ਦਸਵੰਧ ਕੱਢ ਕੇ ਖਾਂਦੇ ਹਨ ਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦੇ ਵਿਘਨ ਦੂਰ ਹੁੰਦੇ ਹਨ।

***ਪੂਜਾ ਅੰਸ ਨਾ ਇਹੁ ਕਬਿ ਖਾਹੇ,***

*ਹੋਇ ਦੂਖਦ, ਕੋ ਬਨਹਿ ਸਹਾਇ।*
*ਬਹੁਤ ਬਿਸੂ ਰਹਿ ਜਮ ਬਸਿ ਪਾਇ,*
*ਧਰਮ ਕਿਰਤ ਕਰ ਸੰਤਨ ਸੇਵਹਿ।*
*ਤਸ ਕੋ ਮੈ ਸਭਿ ਥਾਨ ਸੁਹਾਇ॥*

ਸਮਰੱਥ ਗੁਰੂ, ਧੁਰ ਦਰਗਾਹ ਦੇ ਮਸਤਕ ਵਿਚ ਲੇਖਾਂ ਦੇ ਅਨੁਸਾਰ ਹੀ ਮਿਲਿਆ ਕਰਦਾ ਹੈ ਜਿਵੇਂ ਕਿ ਫੁਰਮਾਨ ਕੀਤਾ-

*ਜਿਨ ਮਸਤਕਿ ਧੁਰ ਹਰਿ ਲਿਖਿਆ*
*ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥*
*ਪੰਨਾ - 450*

**ਗੁਰੂ ਉਪਰ ਭਰੋਸਾ** - ਗੁਰੂ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਭਰੋਸਾ ਕੀਤਾ ਜਾਵੇ ਤਾਂ ਜਗਿਆਸੂ ਦਾ ਭਲਾ ਹੋਇਆ ਕਰਦਾ ਹੈ।

ਇਕ ਵਾਰੀ ਗੁਰੂ ਅੰਗਦ ਪਾਤਸ਼ਾਹ ਸੰਗਤ ਵਿਚ ਬੈਠੇ ਸਨ। ਆਪ ਨੇ ਭਾਈ ਬਾਲਾ ਜੀ ਨੂੰ ਪੁਛਿਆ ਕਿ ਭਾਈ ਬਾਲਾ ਜੀ! ਆਪ ਗੁਰੂ ਨਾਨਕ ਪਾਤਸ਼ਾਹ ਨਾਲ ਨੌਵਾਂ ਖੰਡਾਂ, ਸੱਤਾਂ ਦੀਪਾਂ, ਜਿਥੋਂ ਤਕ ਧਰਤੀ ਹੈ, ਅਬਾਦੀ ਹੈ ਉਨ੍ਹਾਂ ਸਾਰਿਆਂ ਥਾਵਾਂ, ਜੰਗਲਾਂ, ਪਹਾੜਾਂ, ਸਮੁੰਦਰ ਵਿਚ ਨਾਲ ਰਹੇ ਹੋ ਅਤੇ ਆਪ ਨੇ ਸਾਰੇ ਕੌਤਕ ਵੇਖੇ ਹਨ; ਆਪ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕੀ ਸਮਝਦੇ ਰਹੇ? ਤਾਂ ਭਾਈ ਬਾਲਾ ਜੀ ਨੇ ਬੜੀ ਨਿਮਰਤਾ ਨਾਲ ਹੱਥ ਜੋੜੇ ਅਤੇ ਉਤਰ ਦਿਤਾ ਕਿ ਪਾਤਸ਼ਾਹ! ਗੁਰੂ ਨਾਨਕ ਪਾਤਸ਼ਾਹ ਤਾਂ ਪੂਰਨ ਸੰਤ ਸਨ। ਮਹਾਰਾਜ ਜੀ ਨੇ ਕਿਹਾ, "ਅੱਛਾ ਭਾਈ! ਤੂੰ ਸੰਤ ਹੋਇਆ।" ਬਾਬਾ ਬੁੱਢਾ ਜੀ ਵੱਲ ਦੇਖ ਕੇ ਕਿਹਾ ਕਿ ਬਾਬਾ ਜੀ! ਆਪ ਨੇ ਵੀ ਗੁਰੂ ਨਾਨਕ ਪਾਤਸ਼ਾਹ ਦੇ ਬੇਅੰਤ ਕੌਤਕ ਦੇਖੇ ਹਨ ਅਤੇ ਬੇਅੰਤ ਬਚਨ ਸਰਵਣ ਕੀਤੇ। ਆਪ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਉਨ੍ਹਾਂ ਉਪਰ ਆਪ ਦੀ ਕੀ ਭਾਵਨਾ ਸੀ? ਉਸ ਵੇਲੇ ਬਾਬਾ ਜੀ ਨੇ ਹੱਥ ਜੋੜੇ ਅਤੇ ਸੀਸ ਨਿਵਾਇਆ ਅਤੇ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ ਜੀ! ਗੁਰੂ ਨਾਨਕ ਜੀ ਤਾਂ ਪੂਰਨ ਬ੍ਰਹਮਗਿਆਨੀ ਸਨ। ਉਸ ਵੇਲੇ ਸਤਿਗੁਰੂ ਅੰਗਦ ਪਾਤਸ਼ਾਹ ਜੀ ਨੇ ਕਿਹਾ ਕਿ ਬਾਬਾ ਜੀ ਤੁਸੀਂ ਬ੍ਰਹਮਗਿਆਨੀ ਹੋਏ। ਇਸੇ ਤਰ੍ਹਾਂ ਨਾਲ ਭਾਈ ਮਨਸੁਖ, ਭਾਈ ਭਗੀਰਥ, ਭਾਈ ਸਧਾਰਣ ਅਤੇ ਅਜਿੱਤਾ ਰੰਧਾਵਾ ਵਰਗਿਆਂ ਨੂੰ ਇਹੀ ਪ੍ਰਸ਼ਨ ਪੁਛਿਆ। ਸਭ ਨੇ ਆਪਣੀ ਭਾਵਨਾ ਦੇ ਮੁਤਾਬਿਕ ਉਤਰ ਦਿਤਾ। ਇਸ ਉਪਰੰਤ ਸਾਰੇ ਗੁਰਸਿੱਖਾਂ ਨੇ ਗੁਰੂ ਅੰਗਦ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਆਪ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕੀ ਸਮਝਦੇ ਰਹੇ? ਉਸ ਵੇਲੇ ਗੁਰੂ ਅੰਗਦ ਪਾਤਸ਼ਾਹ ਜੀ ਗੰਭੀਰ ਹੋ ਗਏ ਆਪ ਜੀ ਨੇ ਫੁਰਮਾਨ ਕੀਤਾ ਕਿ ਗੁਰੂ ਨਾਨਕ ਪਾਤਸ਼ਾਹ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਆਪ ਹੀ ਗੁਰੂ ਰੂਪ ਹੋ ਕੇ ਸੰਸਾਰ ਦੇ ਉਧਾਰ ਹਿਤ ਇਸ ਸੰਸਾਰ ਵਿਚ ਪ੍ਰਗਟੇ ਸਨ। ਉਹ ਆਪ ਨਿਰੰਕਾਰ ਸਨ। ਐਨੇ ਬਚਨ ਸੁਣ ਕੇ ਸਾਰਿਆਂ ਨੇ ਸੀਸ ਨਿਵਾ ਦਿਤਾ ਅਤੇ ਕਿਹਾ ਕਿ ਸੱਚੇ ਪਾਤਸ਼ਾਹ! ਆਪ ਇਸੇ ਵਾਸਤੇ ਵਾਹਿਗੁਰੂ ਦਾ ਸਰੂਪ ਬਣ ਗਏ ਹੋ।

ਇਸ ਤਰ੍ਹਾਂ ਨਾਲ ਗੁਰੂ ਉਪਰ ਕਈ ਕਿਸਮ ਦੇ ਵਿਸ਼ਵਾਸ਼ ਹੋਇਆ ਕਰਦੇ ਹਨ। ਇਕਨਾਂ ਦਾ ਵਿਸ਼ਵਾਸ਼ ਹੁੰਦਾ ਹੈ ਕਿ ਮੇਰਾ ਗੁਰੂ ਚੰਗਾ ਸੰਤ ਹੈ, ਕੁਝ ਕੁ ਦਾ ਵਿਸ਼ਵਾਸ਼ ਹੁੰਦਾ ਹੈ ਕਿ ਮੇਰਾ ਗੁਰੂ ਸਭ ਸੰਤਾਂ ਨਾਲੋਂ ਚੰਗਾ ਸੰਤ ਹੈ, ਕੁਝ ਕੁ ਦਾ ਵਿਸ਼ਵਾਸ਼ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਪ੍ਰਮੇਸ਼ਰ ਵਰਗਾ ਹੈ ਅਤੇ ਵਿਰਲਿਆਂ ਦਾ ਵਿਸ਼ਵਾਸ਼ ਹੁੰਦਾ ਹੈ ਕਿ ਮੇਰਾ ਗੁਰੂ ਪ੍ਰਮੇਸ਼ਰ ਹੀ ਹੈ। ਜਿਸ ਤਰ੍ਹਾਂ ਕਿ ਫੁਰਮਾਨ ਹੈ –

*ਸਤਿਗੁਰੁ ਪੁਰਖ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿਧਾਰਿਆ॥*
*ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ॥*
*ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥*
*ਪੰਨਾ – 312*

ਜਿਹੋ ਜਿਹਾ ਨਿਸ਼ਚਾ ਕੋਈ ਸਤਿਗੁਰੂ ਤੇ ਕਰਦਾ ਹੈ ਉਹੋ ਜਿਹਾ ਹੀ ਫਲ ਉਸਨੂੰ ਪ੍ਰਾਪਤ ਹੁੰਦਾ ਹੈ।

*ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥*
*ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥* *ਪੰਨਾ – 302*

ਗੁਰੂ ਦੀ ਮਹਿਮਾ ਬਾਰੇ ਫੁਰਮਾਨ ਹੈ –

*ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥*
*ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥*
*ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥*
*ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ॥*
*ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥*
*ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥*
*ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ।।*
*ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥*

*ਪੰਨਾ – 52*

*ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥*
*ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥*

***ਪੰਨਾ - 802***

ਇਕ ਥਾਂ ਹੋਰ ਫੁਰਮਾਨ ਆਇਆ ਹੈ -

***ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥***
***ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ***
***ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ***
***ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥***
***ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ***
***ਜੋ ਅੰਮ੍ਰਿਤ ਬਚਨ ਸੁਣਾਵੈ॥***
***ਪੰਨਾ - 1264***

***ਨਾਨਕ ਸੋਧੇ ਸਿੰਮ੍ਰਿਤਿ ਬੇਦ॥***
***ਪਾਰਬ੍ਰਹਮ ਗੁਰ ਨਾਹੀ ਭੇਦ॥***
***ਪੰਨਾ - 1142***

***ਸਤਿਗੁਰ ਜੇਵਡੁ ਅਵਰੁ ਨ ਕੋਇ॥***
***ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥ ਪੰਨਾ - 1271***

***ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥***
***ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥***
***ਪੰਨਾ - 397***

ਸੋ ਇਸ ਤਰ੍ਹਾਂ ਨਾਲ ਗੁਰੂ ਉਪਰ ਜੋ ਵਿਸ਼ਵਾਸ਼ ਹੋਣਾ ਚਾਹੀਦਾ ਹੈ ਉਹ ਗੁਰੂ ਨੂੰ ਪ੍ਰਮੇਸ਼ਰ ਰੂਪ ਕਰਕੇ ਜਾਣੇ। ਜਿੱਡਾ ਉਚਾ, ਸੁੱਚਾ ਗੁਰਸਿੱਖ ਦਾ ਵਿਸ਼ਵਾਸ਼ ਹੋਵੇਗਾ, 'ਆਤਮ ਮਾਰਗ' ਤੇ ਉਹ ਗੁਰਸਿੱਖ ਹੁਕਮ ਵਿਚ ਰਹਿੰਦਾ ਹੋਇਆ ਆਪਣੀ ਮੰਜ਼ਿਲ ਤੇ ਸ਼ੀਘਰ ਪਹੁੰਚ ਸਕੇਗਾ।

ਵਾਹਿਗੁਰੂ ਜੀ ਘਟ-ਘਟ ਵਿਚ ਵਿਆਪਕ ਹਨ ਪਰ ਉਨ੍ਹਾਂ ਦੀ ਲਖਤਾ ਸਮਰੱਥ ਗੁਰੂ ਤੋਂ ਬਗੈਰ ਨਹੀਂ ਹੋਇਆ ਕਰਦੀ। ਸੰਸਾਰ ਵਿਚ ਬਹੁਤ ਵੱਡੀਆਂ-ਵੱਡੀਆਂ ਉਦਾਹਰਣਾਂ ਹਨ ਜਿਨ੍ਹਾਂ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਮਨ ਹਠ ਕਰਨ ਨਾਲ ਵਾਹਿਗੁਰੂ ਤਕ ਪਹੁੰਚ ਨਹੀਂ ਹੋ ਸਕਦੀ। ਗੁਰਬਾਣੀ ਵਿਚ ਸਪਸ਼ਟ ਰੂਪ ਵਿਚ ਹੀ ਦਸਿਆ ਗਿਆ ਹੈ ਕਿ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ ਪੰਨਾ - 205***

ਇਸ ਹਠ ਬਾਰੇ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ***

*ਕੋਇ॥*
*ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥*

*ਪੰਨਾ - 40*

*ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ*
*ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ॥*
*ਪੰਨਾ - 687*

ਸੋ ਇਸ ਤਰ੍ਹਾਂ ਨਾਲ ਮਨ ਹਠ ਕਰਕੇ ਸਰੀਰ ਨੂੰ ਜਪਾਂ ਤਪਾਂ ਵਿਚ ਪਾਉਣਾ, ਲੰਮੇ ਸਾਧਨ ਕਰਨੇ, ਭੁੱਖੇ ਰਹਿਣਾ, ਠੰਢੇ ਪਾਣੀਆਂ ਵਿਚ ਖੜ੍ਹੇ ਰਹਿਣਾ, ਨੰਗੇ ਪੈਰੀਂ ਚੱਲਣਾ, ਬਸਤਰ ਨਾ ਪਹਿਨਣੇ, ਗੁੰਗ ਬਿਰਤੀ ਧਾਰਨ ਕਰਨਾ, ਸਰੀਰ ਉਤੇ ਭਸਮਾਂ ਲਾਉਣੀਆਂ, ਪ੍ਰਸ਼ਾਦੇ ਦੀ ਥਾਂ ਤੇ ਦਰਖਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕਰਨਾ; ਇਹ ਚੀਜ਼ਾਂ ਦੇਖਣ, ਸੁਣਨ ਨੂੰ ਬਹੁਤ ਚੰਗੀਆਂ ਲਗਦੀਆਂ ਹਨ ਪਰ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਕਰ ਸਕਦੀਆਂ। ਸਿੱਧੀਆਂ ਦੀ ਪ੍ਰਾਪਤੀ ਹੋ ਸਕਦੀ ਹੈ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਹਠੁ ਕਰਿ ਮਰੈ ਨ ਲੇਖੈ ਪਾਵੈ॥*
*ਵੇਸ ਕਰੈ ਬਹੁ ਭਸਮ ਲਗਾਵੈ॥*
*ਨਾਮੁ ਬਿਸਾਰਿ ਬਹੁਰਿ ਪਛੁਤਾਵੈ॥ ਪੰਨਾ - 226*

*ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ॥*
*ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥ ਪੰਨਾ - 436*

ਹੱਠ ਕਰਕੇ ਸਰੀਰ ਨੂੰ ਕਸ਼ਟ ਦੇਣੇ ਇਸ ਨਾਲ ਹਉਮੈ ਦੀ ਮੈਲ ਉਤਰਨ ਦੀ ਥਾਂ ਹੋਰ ਵਧ ਜਾਇਆ ਕਰਦੀ ਹੈ। ਅਧਿਆਤਮਵਾਦ ਵਿਚ ਜਦੋਂ ਤੱਕ ਸਮਰੱਥ ਗੁਰੂ ਹਉਮੈ ਰੋਗ ਨੂੰ ਦੂਰ ਕਰਨ ਦੀ ਔਖਧੀ ਨਹੀਂ ਦਿੰਦਾ ਜੋ ਹਰ ਇਕ ਪ੍ਰਾਣੀ ਮਾਤਰ ਦੇ ਅੰਦਰ ਰੱਖੀ ਗਈ ਹੈ, ਸੰਜਮ ਕਰਕੇ ਅਉਖਧ ਦਾ ਪ੍ਰਯੋਗ ਨਹੀਂ ਦਸਦਾ ਉਤਨੀ ਦੇਰ ਤੱਕ ਹਉਮੈ ਦੇ ਰੋਗ ਤੋਂ ਛੁਟਕਾਰਾ ਨਹੀਂ ਮਿਲ ਸਕਿਆ ਕਰਦਾ।

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਮਹਾਨ ਉਚੇ ਸੁੱਚੇ ਗੁਰੂ ਪਦਵੀ ਦੇ ਮਾਲਕ ਮੁਰਸ਼ਦ-ਏ-ਕਾਮਲ ਬਾਬਾ ਫਰੀਦ ਜੀ ਦੀ ਬਾਣੀ ਦਰਜ ਹੈ ਜਿਸਨੂੰ ਅਸੀਂ ਗੁਰੂ ਦੀ ਬਾਣੀ ਦੀ ਤੁਲਨਾ ਦੇ ਕੇ ਸਤਿਕਾਰਦੇ, ਪਿਆਰਦੇ ਅਤੇ ਕਮਾਉਂਦੇ ਹਾਂ। ਭਾਵੇਂ ਉਸ ਵਿਚ ਮਸਜਿਦ ਵਿਚ ਆ ਕੇ ਨਮਾਜ਼ ਨਾ ਪੜ੍ਹਨ ਵਾਲੇ ਨੂੰ 'ਬੇਨਿਵਾਜਾ ਕੁਤਿਆ' ਕਿਹਾ ਗਿਆ ਹੈ ਪਰ ਅਸਾਨੂੰ ਪ੍ਰੇਰਨਾ ਦਿੰਦਾ ਹੈ ਕਿ ਅਸੀਂ ਵੀ ਆਪਣੇ ਧਰਮ ਮੰਦਰ, ਮੱਠ, ਗਿਰਜਾ, ਗੁਰਦੁਆਰਾ ਸਾਹਿਬ ਜਾ ਕੇ ਹਰੀ ਦਾ ਜਸ ਕਰੀਏ ਤੇ ਪ੍ਰਾਥਨਾ ਕਰੀਏ। ਉਨ੍ਹਾਂ ਦੀ ਬਾਣੀ

ਕਿਸੇ ਨੂੰ ਚੋਭਾ ਨਹੀਂ ਮਾਰਦੀ, ਉਸ ਵਿਚ ਪਿਆਰ ਹੀ ਪਿਆਰ ਹੈ, ਉਨ੍ਹਾਂ ਦੇ ਜੀਵਨ ਬਾਰੇ ਜੋ ਤੱਥ ਲਿਖੇ ਮਿਲਦੇ ਹਨ ਬਹੁਤ ਹੀ ਰੌਚਕ ਅਤੇ ਪ੍ਰੇਰਨਾ ਦਾ ਸ੍ਰੋਤ ਹਨ। ਆਪ ਦੇ ਬਜ਼ੁਰਗ ਇਰਾਨ ਤੋਂ ਭਾਰਤ ਵਰਸ਼ ਵਿਚ ਆਏ ਸਨ। ਬਾਬਾ ਫਰੀਦ ਜੀ ਨੂੰ ਉਨ੍ਹਾਂ ਦੀ ਮਾਤਾ ਨੇ ਪੰਜ ਸਾਲ ਦੀ ਉਮਰ ਤਕ ਕੁਰਾਨ ਸਰੀਫ ਪੂਰੀ ਤਰ੍ਹਾਂ ਨਾਲ ਯਾਦ ਕਰਾ ਦਿਤਾ ਸੀ। ਉਨ੍ਹਾਂ ਦੀ ਮਾਤਾ ਨੇ ਬਾਬਾ ਫਰੀਦ ਜੀ ਨੂੰ ਕਿਸ਼ੋਰ ਅਵਸਥਾ ਵਿਚ ਹੀ ਇਬਾਦਤ ਕਰਨ ਲਾ ਦਿਤਾ ਸੀ। ਉਹ ਅਲਾਹ-ਹੂ ਦਾ ਜਾਪ-ਏ-ਖਫੀ ਵੀ ਕਰਦੇ ਸਨ ਅਤੇ ਗੁਪਤ ਰੂਪ ਵਿਚ ਵੀ ਜਪਦੇ ਸਨ। ਗੁਰਬਾਣੀ ਵਿਚ ਐਸੀਆਂ ਮਾਤਾਵਾਂ ਨੂੰ ਧੰਨ ਕਿਹਾ ਜਾਂਦਾ ਹੈ ਜੋ ਆਪਣੇ ਬੱਚਿਆਂ ਨੂੰ ਪ੍ਰਮੇਸ਼ਰ ਵੱਲ ਲਾਉਂਦੀਆਂ ਹਨ। ਉਸ ਦੀ ਮਾਤਾ ਦਾ ਨਾਮ ਮਰੀਅਮ ਲਿਖਿਆ ਹੋਇਆ ਮਿਲਦਾ ਹੈ ਉਸ ਨੇ ਬਾਬੇ ਫਰੀਦ ਨੂੰ ਆਤਮਕ ਖੋਜ ਲਈ ਉਸ ਸਮੇਂ ਦੇ ਪ੍ਰਸਿੱਧ ਸੂਫੀ ਪੀਰਾਂ ਕੋਲ ਭੇਜਿਆ। ਬਾਬਾ ਫਰੀਦ ਜੀ ਨੇ ਆਪਣੇ ਜੀਵਨ ਕਾਲ ਦੇ ਅੰਦਰ ਸੰਸਾਰ ਦਾ ਬਹੁਤ ਲੰਮਾ ਚੌੜਾ ਭ੍ਰਮਣ ਕੀਤਾ। ਕਈ ਵਾਰੀ ਕਾਹਬਾ ਸਰੀਫ ਗਏ, ਬਗਦਾਦ ਦੇ ਵੱਡੇ-ਵੱਡੇ ਉਲਮਾ (ਵਿਦਵਾਨਾਂ) ਨਾਲ ਮੇਲ ਹੋਇਆ ਅਤੇ ਕਾਫੀ-ਕਾਫੀ ਦੇਰ ਰਹਿ ਕੇ ਉਨ੍ਹਾਂ ਤੋਂ ਧਾਰਮਿਕ ਗਿਆਨ ਦੀਆਂ ਡੂੰਘਿਆਈਆਂ ਦੀ ਟੋਹ ਲਾਈ। ਉਸ ਸਮੇਂ ਦੇ ਦਰਜਨਾਂ ਸੂਫੀ ਪੀਰ ਜੋ ਕਰਨੀ ਕਮਾਈ ਵਿਚ ਬਹੁਤ ਹੀ ਪਹੁੰਚੇ ਹੋਏ ਸਨ ਜਿਨ੍ਹਾਂ ਦੀਆਂ ਘਾਲ ਕਮਾਈਆਂ ਪੜ੍ਹ ਸੁਣ ਕੇ ਹੈਰਾਨ ਰਹਿ ਜਾਈਦਾ ਹੈ ਉਨ੍ਹਾਂ ਸਾਰਿਆਂ ਨਾਲ ਮੇਲ ਹੋਇਆ। ਬਾਬੇ ਫਰੀਦ ਜੀ ਨੇ ਘੋਰ ਤਪਸਿਆ ਕੀਤੀ। ਇਸ ਤਪਸਿਆ ਦੀਆਂ ਸੂਹਾਂ (ਖਬਰਾਂ) ਦੂਰ ਦਰਾਜ਼ ਰੂਹਾਨੀ ਜਗਤ ਵਿਚ ਪਹੁੰਚੀਆਂ ਅਤੇ ਇਹ ਰੂਹਾਨੀ ਖੋਜ ਵਿਚ ਭ੍ਰਮਣ ਕਰ ਰਹੇ ਸਨ ਤਾਂ ਉਸ ਵਕਤ ਇਕ ਬਹੁਤ ਵੱਡੇ ਪੀਰ ਨਾਲ ਆਪ ਦਾ ਮੇਲ ਹੋਇਆ ਤਾਂ ਉਨ੍ਹਾਂ ਨੇ ਕਿਹਾ, "ਫਰੀਦ! ਕਿਥੇ ਕੁ ਪਹੁੰਚ ਚੁਕਿਆ ਹੈਂ?" ਤਾਂ ਬਾਬੇ ਫਰੀਦ ਨੇ ਨਿਗ੍ਹਾ ਕੀਤੀ, ਉਸ ਪੀਰ ਦੀ ਕੁਰਸੀ ਜ਼ਮੀਨ ਤੋਂ ਪੰਜ-ਛੇ ਫੁੱਟ ਉਪਰ ਉਠ ਗਈ ਅਤੇ ਹਾਲੇ ਹੋਰ ਉਪਰ ਹੀ ਉਪਰ ਜਾ ਰਹੀ ਸੀ। ਉਨ੍ਹਾਂ ਮਹਾਂਪੁਰਸ਼ਾਂ ਨੇ ਕੁਰਸੀ ਤੇ ਹੱਥ ਮਾਰਿਆ, ਕੁਰਸੀ ਥੱਲੇ ਆ ਗਈ। ਵੇਖ ਲਿਆ ਕਿ ਫਰੀਦ ਵਿਚ ਹਠ, ਤਪ ਕਰਨ ਨਾਲ ਕਰਾਮਾਤ ਸ਼ਕਤੀ ਕਾਫੀ ਆ ਗਈ ਹੈ ਪਰ ਉਸ ਨੇ ਨਾਲ ਦੀ ਨਾਲ ਕਿਹਾ ਕਿ ਫਰੀਦ ਤੇਰੇ ਜਪ ਤਪ (ਜੋਹਦ) ਤਾਂ ਬਹੁਤ ਸ਼ਲਾਘਾਯੋਗ ਹਨ ਪਰ ਅਜੇ ਤੂੰ 'ਆਤਮ ਮਾਰਗ' ਉਪਰ ਪਹਿਲਾ ਕਦਮ ਵੀ ਨਹੀਂ ਰੱਖਿਆ। ਇਸ ਗੱਲ ਨੇ ਬਾਬੇ ਫਰੀਦ ਨੂੰ ਬਹੁਤ ਗਹਿਰੀ ਸੋਚ ਵਿਚ ਪਾ ਦਿਤਾ ਅਤੇ ਇਹ ਮਹਿਸੂਸ ਕਰਾਇਆ ਕਿ ਮੇਰੇ ਵਿਚ ਐਨੀ ਸ਼ਕਤੀ ਆ ਗਈ ਹੈ ਕਿ ਇਸ ਨੂੰ ਇਸ ਪੀਰ ਨੇ ਕੁਝ ਵੀ ਨਹੀਂ ਗਿਣਿਆ। ਉਸ ਨੇ ਫੇਰ ਜੰਗਲਾਂ ਵਿਚ ਜਾ ਕੇ ਘੋਰ ਤਪਸਿਆ ਕਰਨੀ ਸ਼ੁਰੂ ਕਰ ਦਿਤੀ। ਇਕ ਵਾਰੀ ਉਹ ਆਪਣੀ ਮਾਂ ਨੂੰ ਮਿਲਣ ਲਈ 12 ਸਾਲ ਬਾਦ ਘਰ ਨੂੰ ਆ ਰਿਹਾ ਸੀ ਅਤੇ ਰਸਤੇ ਵਿਚ ਇਕ ਦਰੱਖਤ ਥੱਲੇ ਬੈਠ ਕੇ ਥਕੇਵਾਂ ਦੂਰ ਕਰ ਰਿਹਾ ਸੀ, ਉਸ ਦਰੱਖਤ ਦੇ ਟਾਹਣਿਆਂ ਤੇ ਬਹੁਤ ਸਾਰੇ ਪੰਛੀ ਆਪਣੀ ਮੌਜ ਵਿਚ ਗਾ ਰਹੇ ਸਨ। ਜਪਾਂ ਤਪਾਂ ਨਾਲ, ਇਕੱਲਤਾ ਵਿਚ ਰਹਿਣ ਕਰਕੇ ਮਨ ਵਿਚ ਕ੍ਰੋਧ ਉਤਪੰਨ ਹੋ ਜਾਇਆ ਕਰਦਾ ਹੈ। ਸੋ ਬਾਬੇ ਫਰੀਦ ਨੂੰ ਅਕਾਰਨ ਹੀ ਕ੍ਰੋਧ ਆ ਗਿਆ ਤੇ ਉਪਰ ਨੂੰ ਦੇਖ ਕੇ ਕਹਿਣ ਲੱਗਿਆ, "ਚਿੜੀਓ ਮਰ ਵੰਞੋ।" ਸਾਰੇ ਪੰਛੀ ਜ਼ਮੀਨ ਤੇ ਬੇਰਾਂ ਵਾਂਗੂੰ ਗਿਰ ਪਏ। ਫੇਰ ਖਿਆਲ ਆਇਆ ਕਿ

ਇਨ੍ਹਾਂ ਨੇ ਮੇਰਾ ਕੀ ਵਿਗਾੜਿਆ ਸੀ ਕਿ ਮੈਂ ਇਨ੍ਹਾਂ ਦੀ ਜ਼ਿੰਦਗੀ ਖਤਮ ਕਰ ਦਿਤੀ। ਅੱਲਾਹ ਤਾਲਾ ਜਦੋਂ ਮੈਨੂੰ ਪੁਛੇਗਾ ਤਾਂ ਮੈਂ ਉਸਨੂੰ ਕੀ ਉਤਰ ਦੇਵਾਂਗਾ। ਇਸ ਪ੍ਰਭਾਵ ਹੇਠਾਂ ਆ ਕੇ ਕਹਿਣ ਲੱਗਿਆ, "ਚਿੜੀਓ ਜੀਅ ਵੰਞੋ।" ਸਭ ਪੰਛੀ ਉਡ ਗਏ ਅਤੇ ਫਰੀਦ ਦੇ ਮਨ ਵਿਚ ਆਇਆ ਕਿ ਮੇਰੇ ਵਿਚ ਮਾਰਨ ਤੇ ਜਿਉਂਦਾ ਕਰਨ ਦੀ ਸ਼ਕਤੀ ਆ ਗਈ ਹੈ। ਇਹ ਖਬਰ ਮੈਂ ਜਾ ਕੇ ਆਪਣੀ ਮਾਂ ਨੂੰ ਦਸਾਂਗਾ।

ਇਸ ਇਰਾਦੇ ਨਾਲ ਜਦੋਂ ਜੰਗਲ ਵਿਚੋਂ ਬਾਹਰ ਨਿਕਲਿਆ, ਇਸ ਨੂੰ ਸਖਤ ਪਿਆਸ ਲੱਗੀ। ਹੋਰ ਅੱਗੇ ਆ ਕੇ ਕੀ ਦੇਖਦਾ ਹੈ ਕਿ 20-22 ਸਾਲ ਦੀ ਜਵਾਨ ਜੋਬਨਵੰਤ ਲੜਕੀ ਖੂਹ ਵਿਚੋਂ ਪਾਣੀ ਕੱਢਦੀ ਹੈ ਤੇ ਡੋਲ੍ਹ ਦਿੰਦੀ ਹੈ। ਇਸ ਨੇ ਅਭਿਮਾਨੀ ਲਹਿਜੇ ਵਿਚ ਕਿਹਾ ਕਿ ਓ ਲੜਕੀ! ਦਰਵੇਸ਼ ਕੋ ਪਾਣੀ ਪਿਲਾਓ। ਉਸ ਲੜਕੀ ਨੇ ਇਸ ਵਲ ਬਹੁਤ ਗੌਰ ਨਾਲ ਦੇਖਿਆ ਅਤੇ ਬਗੈਰ ਕੁਝ ਕਹੇ ਤੇ ਪਾਣੀ ਦਾ ਡੋਲ ਕੱਢਿਆ ਤੇ ਡੋਲ੍ਹ ਦਿਤਾ। ਜਦੋਂ ਦੋ ਤਿੰਨ ਵਾਰੀ ਇਸੇ ਤਰ੍ਹਾਂ ਕੀਤਾ ਤਾਂ ਇਸਨੂੰ ਗੁੱਸਾ ਆ ਗਿਆ। ਕੁਝ ਆਪਣੀ ਕਰਾਮਾਤ ਦਾ ਇਸਨੂੰ ਅਭਿਮਾਨ ਬਹੁਤ ਸੀ। ਪਤਾ ਨਹੀਂ ਉਸ ਵੇਲੇ ਕੀ-ਕੀ ਫੁਰਨੇ ਸ਼ਕਤੀ ਦਿਖਾਉਣ ਦੇ ਮਨ ਵਿਚ ਆ ਰਹੇ ਹੋਣਗੇ। ਉਸ ਵੇਲੇ ਬਹੁਤ ਕੜਕ ਕੇ ਬੋਲਿਆ, "ਓ ਲੜਕੀ! ਸੁਨਾ ਨਹੀਂ, ਦਰਵੇਸ ਕੋ ਬਹੁਤ ਪਿਆਸ ਲਗੀ ਹੈ, ਪਾਣੀ ਪਿਲਾਓ।" ਉਸ ਲੜਕੀ ਨੇ ਸਹਿਜ ਸੁਭਾਅ ਡੋਲ ਕੱਢਦਿਆਂ ਕਿਹਾ ਕਿ ਬਾਬਾ! ਟਿਕ ਕੇ ਬੈਠ ਜਾਹ। ਤੈਨੂੰ ਪਾਣੀ ਜ਼ਰੂਰ ਪਿਲਾਵਾਂਗੀ। ਇਹ ਚਿੜੀਆਂ ਨਹੀਂ ਜਿਨ੍ਹਾਂ ਨੂੰ ਤੂੰ ਮਾਰ ਦੇਵੇਂਗਾ ਤੇ ਜਿਉਂਦੀਆਂ ਕਰ ਦੇਵੇਂਗਾ। ਜੇ ਤੇਰੇ ਵਿਚ ਸ਼ਕਤੀ ਹੈ ਤਾਂ ਦੇਖ ਲੈ ਕਿ ਮੈਂ ਪਾਣੀ ਕਿਉਂ ਡੋਲ੍ਹਦੀ ਹਾਂ। ਉਸ ਭੋਲੀ-ਭਾਲੀ ਯੁਵਤੀ ਦੇ ਮੁੱਖ ਤੋਂ ਦ੍ਰਿੜ੍ਹਤਾਪੂਰਵਕ ਬਚਨ ਸੁਣ ਕੇ ਫਰੀਦ ਨੂੰ ਪਸੀਨਾ ਆ ਗਿਆ। ਸੋਚਿਆ ਕਿ ਮੈਂ ਤਾਂ ਇਥੋਂ ਬਾਰਾਂ ਮੀਲ ਦੀ ਦੂਰੀ ਤੇ ਪੰਛੀ ਮਾਰ ਕੇ ਜਿਉਂਦੇ ਕੀਤੇ ਸਨ ਇਸ ਲੜਕੀ ਨੂੰ ਕਿਵੇਂ ਪਤਾ ਚਲ ਗਿਆ ਅਤੇ ਇਕ ਤਰ੍ਹਾਂ ਉਸਦੀ ਪਿਆਸ ਹੀ ਬੁਝ ਗਈ ਤੇ ਬਾਰ-ਬਾਰ ਮੱਥੇ ਤੇ ਪਸੀਨਾ ਆਈ ਜਾਂਦਾ ਹੈ। ਉਹ ਲੜਕੀ ਆਪਣਾ ਕਾਰਜ ਸਮਾਪਤ ਕਰ ਚੁੱਕੀ ਤਾਂ ਉਸ ਨੇ ਬਹੁਤ ਪਿਆਰੇ ਸ਼ਬਦਾਂ ਵਿਚ ਕਿਹਾ ਕਿ ਆਓ ਦਰਵੇਸ ਸਾਂਈ! ਹੁਣ ਤੁਸੀਂ ਪਾਣੀ ਵੀ ਪੀਓ, ਹੱਥ ਪੈਰ ਵੀ ਧੋਵੋ, ਘਰ ਵਿਚ ਪ੍ਰਸ਼ਾਦਾ ਤਿਆਰ ਹੈ ਛਕ ਕੇ ਜਾਣਾ। ਜਦੋਂ ਬਾਬੇ ਫਰੀਦ ਨੇ ਪਾਣੀ ਪੀਤਾ ਤੇ ਨਾਲ ਹੀ ਪੁਛਿਆ ਕਿ ਬੀਬਾ! ਮੈਨੂੰ ਨਹੀਂ ਪਤਾ ਲੱਗ ਸਕਿਆ ਕਿ ਤੂੰ ਪਾਣੀ ਕਿਉਂ ਡੋਲ੍ਹ ਰਹੀ ਸੀ ਤੇ ਮੇਰਾ ਪੰਛੀ ਮਾਰਨ ਤੇ ਜਿਉਂਦੇ ਕਰਨ ਦਾ ਤੈਨੂੰ ਕਿਵੇਂ ਪਤਾ ਲੱਗ ਗਿਆ? ਉਸ ਲੜਕੀ ਨੇ ਕਿਹਾ ਕਿ ਫਰੀਦ ਜੀ! ਜੋ ਕਰਾਮਾਤ ਤੂੰ ਪੰਛੀਆਂ ਵਾਲੀ ਵਿਖਾਈ ਸੀ ਉਸ ਦਾ ਐਨਾ ਪ੍ਰਭਾਵ ਤੇਰੇ ਅੰਦਰ ਦਾਖਲ ਹੋ ਗਿਆ ਕਿ ਤੇਰੇ ਮਸਤਕ ਤੇ ਨੀਝ ਲਗਾਇਆਂ ਹੀ ਦ੍ਰਿਸ਼ਟੀਗੋਚਰੇ ਹੁੰਦਾ ਸੀ। ਤੂੰ ਇਹ ਨਿੱਕੀ ਜਿਹੀ ਸ਼ਕਤੀ ਆਪਣੀ ਮਾਤਾ ਨੂੰ ਦਸਣੀ ਸੀ। ਪਾਣੀ ਡੋਲ੍ਹਣ ਬਾਰੇ ਉਸਨੇ ਜ਼ਿਕਰ ਕਰਦਿਆਂ ਕਿਹਾ ਕਿ ਮੇਰੀ ਭੈਣ ਦਾ ਘਰ ਇਥੋਂ 20 ਮੀਲ ਤੇ ਹੈ। ਅਚਾਨਕ ਉਸ ਦੇ ਘਰ ਨੂੰ ਅੱਗ ਲੱਗ ਗਈ ਤੇ ਉਹ ਸਤਿਸੰਗ ਤੇ ਗਈ ਹੋਈ ਸੀ। ਸੋ ਭੈਣ ਦਾ ਘਰ ਬਚਾਉਣ ਵਾਸਤੇ ਮੈਂ ਪਾਣੀ ਡੋਲ੍ਹ ਰਹੀ ਸੀ। ਹੁਣ ਅੱਗ ਬੁਝ ਗਈ ਹੈ ਹੁਣ ਪਾਣੀ ਪੀਓ ਤੇ

ਪ੍ਰਸ਼ਾਦਾ ਛਕੋ। ਬਾਬਾ ਫਰੀਦ ਜੀ ਨੇ ਕਿਹਾ, "ਭੈਣਾ! ਤੇਰੀ ਉਮਰ ਅਜੇ ਬਹੁਤ ਛੋਟੀ ਹੈ, ਮੈਨੂੰ ਤਾਂ ਐਉਂ ਲਗਦਾ ਹੈ ਕਿ ਤੇਰੇ ਹੱਥਾਂ ਦੀ ਸੁਹਾਗ ਮਹਿੰਦੀ ਵੀ ਅਜੇ ਲਹੀ ਨਹੀਂ ਹੈ। ਤੂੰ ਐਨੀ ਛੋਟੀ ਉਮਰ ਦੇ ਅੰਦਰ ਕਿਹੜੇ ਜਪ ਤਪ ਕਰ ਲਏ ਜਿਸ ਕਰਕੇ ਤੇਰੇ ਵਿਚ ਐਨੀ ਸ਼ਕਤੀ ਦਾ ਨਿਵਾਸ ਹੋ ਗਿਆ?" ਉਸ ਲੜਕੀ ਨੇ ਕਿਹਾ, "ਫਰੀਦ! ਤੁਸੀਂ ਦਰਵੇਸ਼ ਲੋਕ ਹੋ, ਤੁਸੀਂ ਧੂਣੀਆਂ ਤਾਪ ਸਕਦੇ ਹੋਂ, ਪੁੱਠੇ ਲਟਕ ਸਕਦੇ ਹੋਂ, ਜੰਗਲੀ ਫਲ ਖਾ ਕੇ ਗੁਜ਼ਾਰਾ ਕਰ ਸਕਦੇ ਹੋਂ ਪਰ ਅਸੀਂ ਔਰਤਾਂ ਇਨ੍ਹਾਂ ਕਰਮਾਂ ਵਿਚੋਂ ਕੁਝ ਵੀ ਨਹੀਂ ਕਰ ਸਕਦੀਆਂ। ਅੱਲਾਹ ਤਾਲਾ ਨੇ ਸਾਨੂੰ ਮਰਦਾਂ ਦੀ ਸੇਵਾ ਬਖਸ਼ੀ ਹੈ। ਮੈਂ ਆਪਣੇ ਪਤੀ ਨੂੰ ਅੱਲਾਹ ਦਾ ਰੂਪ ਜਾਣ ਕੇ ਸੇਵਾ ਕਰਦੀ ਹਾਂ, ਮੈਂ ਉਸ ਦੇ ਪਿਆਰ ਵਿਚ ਜਿਉਂਦੀ ਹਾਂ ਉਹ ਭਲਾ ਪੁਰਸ਼ ਦਿਨ ਰਾਤ ਇਬਾਦਤ ਵਿਚ ਰਹਿੰਦਾ ਹੈ, ਉਸ ਦੀ ਨਿਸ਼ਕਾਮ ਸੇਵਾ ਵਿਚੋਂ ਮੈਨੂੰ ਇਹ ਸ਼ਕਤੀਆਂ ਸਹਿਜ ਸੁਭਾਅ ਹੀ ਪ੍ਰਾਪਤ ਹੋ ਗਈਆਂ। ਫਰੀਦ! ਇਕ ਗੱਲ ਮੈਂ ਤੇਰੇ ਤੋਂ ਪੁਛਦੀ ਹਾਂ ਕਿ ਤੂੰ ਘਰੋਂ ਗਿਆ ਤਾਂ ਅੱਲਾਹ ਦੇ ਮਿਲਾਪ ਲਈ ਸੀ ਪਰ ਸ਼ਕਤੀਆਂ ਵਿਚ ਪਰਚ ਗਿਆ। ਮੈਂ ਆਪਣੇ ਪਤੀ ਨਾਲ ਜਾ ਕੇ ਵਲੀ ਅੱਲਾਹ ਦੀ ਸੋਭਤ (ਸੰਗਤ) ਕਰਦੀ ਹਾਂ। ਉਥੇ ਸੁਣਦੀ ਰਹਿੰਦੀ ਹਾਂ ਕਿ ਕਰਾਮਾਤ ਕਰਨਾ ਕੁਫਰ ਹੋਇਆ ਕਰਦਾ ਹੈ, ਸਾਧਕ ਨਾਲ ਅੱਲਾਹ ਨਰਾਜ਼ ਹੋ ਜਾਂਦਾ ਹੈ। ਉਸ ਨੂੰ ਕਰਾਮਾਤਾਂ ਕਰਨ ਦਾ ਫਲ ਦਰਗਾਹ ਵਿਚ ਜਾ ਕੇ ਭੁਗਤਣਾ ਪੈਂਦਾ ਹੈ। ਤੂੰ ਗਿਆ ਤਾਂ ਅੱਲਾਹ ਪ੍ਰਾਪਤੀ ਵਾਸਤੇ ਸੀ, ਤੂੰ ਸ਼ਕਤੀਆਂ ਜ਼ਰੂਰ ਪ੍ਰਾਪਤ ਕਰ ਲਈਆਂ ਪਰ ਤੇਰਾ ਸਮਾਂ ਐਵੇਂ ਹੀ ਬਰਬਾਦ ਹੋ ਗਿਆ। ਫਰੀਦ ਨੇ ਤਰਕ ਖਾਧੀ ਤੇ ਜੰਗਲ ਵਿਚ ਹੋਰ ਘੋਰ ਤਪਸਿਆ ਕਰਨ ਲੱਗ ਗਿਆ। ਅਜਿਹੀ ਤਪਸਿਆ ਕੀਤੀ ਕਿ ਕਈ ਵੱਡੇ ਆਰਫ ਲੋਕ ਉਸਦੀ ਤਪਸਿਆ ਨੂੰ ਦੇਖਣ ਆਏ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ –

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥***
***ਪੰਨਾ–1382***

ਅਤੇ ਨੌਬਤ (ਹਾਲਤ) ਐਥੇ ਤਕ ਪਹੁੰਚ ਗਈ ਕਿ ਫਰੀਦ ਐਨਾ ਸੁਕ ਗਿਆ, ਕਾਵਾਂ ਨੇ ਸਮਝ ਲਿਆ ਕਿ ਇਹ ਮਰ ਚੁਕਿਆ ਹੈ ਉਨ੍ਹਾਂ ਨੇ ਤਲੀਆਂ ਦਾ ਮਾਸ ਕੱਢਣਾ ਸ਼ੁਰੂ ਕਰ ਦਿਤਾ। ਤਪ ਦੇ ਵੇਗ ਨਾਲ ਉਸ ਦੇ ਹੱਥ ਪੈਰ ਬਿਲਕੁਲ ਸੁੰਨ ਹੋ ਚੁੱਕੇ ਸਨ। ਖੂਨ ਦਾ ਬਹਾਓ ਐਨਾ ਰੁਕ ਗਿਆ ਸੀ ਕਿ ਸਚਮੁੱਚ ਹੀ ਮੁਰਦੇ ਵਰਗਾ ਹੀ ਲਗਦਾ ਸੀ ਕੇਵਲ ਸੁਆਸ ਹੀ ਚਲਦਾ ਸੀ। ਉਸ ਵੇਲੇ ਇਕ ਕਾਂ ਉਡਾਰੀ ਮਾਰ ਕੇ ਮੱਥੇ ਤੇ ਬੈਠ ਗਿਆ। ਇਸ ਤੋਂ ਪਹਿਲਾਂ ਕਿ ਉਹ ਅੱਖ ਉਪਰ ਚੁੰਝ ਮਾਰੇ, ਬਾਬੇ ਫਰੀਦ ਨੇ ਆਪਣਾ ਹੱਥ ਹਿਲਾਇਆ ਅਤੇ ਦਿਲ ਵਿਚੋਂ ਦਰਦਾਂ ਭਰੀ ਆਵਾਜ਼ ਉਠੀ ਜਿਸ ਵਿਚ ਹੱਦ ਦਰਜੇ ਦੀ ਨਿਰਾਸਤਾ ਸੀ। ਕਾਂ ਨੂੰ ਬੇਨਤੀ ਕੀਤੀ –

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥***

***ਪੰਨਾ - 1382***

***ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥***
***ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥***

***ਪੰਨਾ - 1382***

ਉਸ ਮੌਕੇ ਇਕ ਪੂਰਨ ਗਿਆਨਵਾਨ ਦਰਵੇਸ਼ ਉਸ ਦੇ ਤਪ ਅਸਥਾਨ ਵਾਲੇ ਜੰਗਲ ਵਿਚ ਪਹੁੰਚਦਾ ਹੈ ਜਿਥੇ ਫਰੀਦ ਇਕ ਕੋਇਲ ਨੂੰ ਵੇਖ ਕੇ ਕਹਿ ਰਿਹਾ ਹੈ ਕਿ ਐ ਕਾਲੀ ਕੋਇਲ! ਮੈਂ ਤਾਂ ਆਪਣੇ ਅੱਲਾਹ ਦੇ ਵਿਯੋਗ ਵਿਚ ਕੰਚਨ ਵਰਗੇ ਰੰਗ ਤੋਂ ਬਦਲ ਕੇ ਕੋਲੇ ਵਰਗਾ ਹੋ ਗਿਆ ਹਾਂ। ਤੈਨੂੰ ਕੀ ਦੋਖ ਲੱਗਿਆ ਹੈ ਕਿ ਤੂੰ ਮੇਰੇ ਤੋਂ ਵੀ ਕਾਲੀ ਹੋ ਚੁੱਕੀ ਹੈਂ ਤੇ ਤੇਰੇ ਬਿਰਹਾ ਦੀ ਆਵਾਜ਼ ਮੇਰੇ ਸਰੀਰ ਵਿਚੋਂ ਸਾਰ ਪਾਰ ਲੰਘ ਰਹੀ ਹੈ ਅਤੇ ਮੇਰੇ ਸਰੀਰ ਵਿਚੋਂ ਬਚਿਆ ਖੁਚਿਆ ਬਿਰਹੁ ਜਲ ਅੱਖਾਂ ਤਾਂਈ ਬਾਹਰ ਕੱਢ ਰਹੀ ਹੈਂ। ਮੈਨੂੰ ਪ੍ਰਤੀਤ ਹੋ ਰਿਹਾ ਹੈ ਕਿ ਤੂੰ ਮੇਰੇ ਤੋਂ ਜ਼ਿਆਦਾ ਵਿਯੋਗਣ ਹੈਂ। ਕੋਇਲ ਨੇ ਕਿਹਾ, "ਫਰੀਦਾ! ਤੇਰਾ ਸਹੁ ਤਾਂ ਤੇਰੇ ਅੰਦਰ ਵਸਦਾ ਹੈ ਪਰ ਮੈਂ ਤਾਂ ਸਦਾ ਹੀ ਆਪਣੇ ਸਹੁ ਤੋਂ ਵਿਯੋਗ ਵਿਚ ਰਹਿੰਦੀ ਹਾਂ। ਸਾਰੇ ਪੰਛੀ ਆਪਣੇ-ਆਪਣੇ ਜੋੜੇ ਬਣਾ ਕੇ, ਚੋਗਾ ਚੁਗ ਕੇ ਦਰੱਖਤਾਂ ਦੀਆਂ ਟਾਹਣੀਆਂ ਤੇ ਬੈਠੇ ਖੁਸ਼ੀ ਦੇ ਗੀਤ ਗਾ ਰਹੇ ਹਨ ਪਰ ਮੈਂ ਵਿਜੋਗਣ ਆਪਣੇ ਪ੍ਰੀਤਮ ਦੇ ਵਿਜੋਗ ਵਿਚ ਜਲ ਚੁਕੀ ਹੋਈ ਅਜੇ ਵੀ ਆਸ ਭਰੀ ਬਿਰਹੁ ਅਵਾਜ਼ ਨਾਲ ਆਪਣੇ ਪਿਰ ਨੂੰ ਬੁਲਾ ਰਹੀ ਹਾਂ ਪਰ ਕਿਸਮਤ ਵਿਚ ਨਹੀਂ। ਫਰੀਦਾ! ਤੈਨੂੰ ਤਾਂ ਤੇਰਾ ਪੀਰ ਕਦੇ ਨਾ ਕਦੇ ਮਿਲ ਹੀ ਜਾਵੇਗਾ ਪਰ ਮੇਰੀ ਤਾਂ ਕਿਸਮਤ ਵਿਚ ਹੀ ਵਿਧਾਤਾ ਨੇ ਲੇਖ ਲੇਖ ਦਿਤਾ ਕਿ ਤੁਸੀਂ ਕਦੇ ਵੀ ਪਿਰ ਧਨ ਇਕੱਠੇ ਹੋ ਕੇ ਨਹੀਂ ਬੈਠ ਸਕੋਗੇ।" ਸੋ ਮੇਰਾ ਦਰਦ ਭਰਿਆ ਫਿਰਾਕ (ਵਿਛੋੜਾ) ਮੈਨੂੰ ਖਾ ਰਿਹਾ ਹੈ ਅਤੇ ਮੈਂ ਕਾਲੀ ਸਿਆਹ ਹੋ ਰਹੀ ਹਾਂ।"

***ਕਾਲੀ ਕੋਇਲ ਤੂ ਕਿਤ ਗੁਨ ਕਾਲੀ॥***
***ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥ ਪੰਨਾ - 794***

ਇਸੇ ਸਮੇਂ ਇਕ ਕਾਮਲ ਪੁਰਸ਼ ਬਾਬੇ ਫਰੀਦ ਜੀ ਦੇ ਪਾਸ ਪਹੁੰਚਦਾ ਹੈ ਉਸ ਨੇ ਕਿਹਾ, "ਫਰੀਦ! ਤੂੰ ਕਿਹੜੇ ਵਹਿਣਾ ਵਿਚ ਪੈ ਗਿਆ। ਮੈਂ ਸੁਣਿਆ ਹੈ ਕਿ ਤੂੰ ਅੱਲਾਹ ਦੀ ਤਲਾਸ਼ ਵਿਚ ਘੋਰ ਜੋਹਦ (ਤਪ) ਕਰ ਰਿਹਾ ਹੈਂ ਪਰ ਪਿਆਰਿਆ! ਅੱਲਾਹ ਤਾਂ ਤੇਰੇ ਅੰਦਰ ਵਸਦਾ ਹੈ। ਇਹ ਸਰੀਰ ਅੱਲਾਹ ਦੀ ਮਸਜਿਦ ਹੈ ਇਸ ਸਰੀਰ ਰੂਪੀ ਮਸਜਿਦ ਵਿਚ ਜਿਥੇ ਅੱਲਾਹ ਦਾ ਵਾਸਾ ਹੈ ਉਹ ਉਹੋ ਹੀ ਵਿਖਾ ਸਕਦਾ ਹੈ ਜੋ ਆਪ ਅੱਲਾਹ ਨੂੰ ਮਿਲਿਆ ਹੋਇਆ ਹੋਵੇ। ਇਹ ਤੇਰੀ ਜੰਗਲਾਂ ਦੀ ਢੂੰਡ ਵਿਅਰਥ ਹੈ, ਜਾਹ! ਮੁਰਸ਼ਦੇ ਕਾਮਲ ਦੀ ਤਲਾਸ਼ ਕਰ। ਉਹ ਤੈਨੂੰ ਮਾਰਗ ਦੱਸੇਗਾ ਜੋ ਅੱਲਾਹ ਦੇ ਦਰ ਤੇ, ਤੇਰੇ ਅੰਦਰ ਹੋ ਕੇ ਹੀ ਜਾਂਦਾ ਹੈ। ਮੈਂ ਤੈਨੂੰ ਦਸ ਦਿੰਦਾ ਹਾਂ ਕਿ ਤੂੰ ਪਹਿਲੀ ਮੰਜ਼ਲ ਤਹਿ ਕਰ ਲਈ ਹੈ ਜਿਸਨੂੰ **'ਵਾਦੀ-ਏ-ਤਲਾਸ਼'** ਕਹਿੰਦੇ

ਹਨ। ਹੁਣ ਤੂੰ ਪਿਆਰ ਦੀ ਜਮਾਤ ਵਿਚ ਦਾਖਲਾ ਲੈ, ਮੁਰਸ਼ਦ ਨੂੰ ਪਿਆਰ ਕਰ, ਇਸਨੂੰ ਮੰਜ਼ਲ-ਏ-ਇਸ਼ਕ ਕਹਿੰਦੇ ਹਨ। ਇਸ ਇਸ਼ਕ ਦੇ ਰਾਹੀਂ ਤੇਰੇ ਅੰਦਰ ਵਿਚਾਰ ਜਨਮ ਲਵੇਗੀ ਜਿਸ ਤੋਂ ਤੈਨੂੰ ਅੱਲਾਹ ਦਾ ਭੇਤ ਮੁਰਸ਼ਦ ਰਾਹੀਂ ਮਿਲਦਾ ਰਹੇਗਾ। ਤੇਰੇ ਅੰਦਰ ਵਿਵੇਕ ਦੀ ਬਿਰਤੀ ਜਾਗ੍ਰਤ ਹੋਵੇਗੀ ਇਸ ਨੂੰ **'ਵਾਦੀ-ਏ-ਮਾਰਫਤ'** ਕਹਿੰਦੇ ਹਨ। ਮੁਰਸ਼ਦ ਦੀ ਸੇਵਾ ਕਰਦਿਆਂ ਇਸ ਮੰਜ਼ਲ ਵਿਚ ਵਿਚਰਦਿਆਂ ਤੇਰੇ ਅੰਦਰ ਲਗਾਤਾਰੀ ਯਾਦ ਤਾਰੀ (ਸ਼ੁਰੂ) ਹੋ ਜਾਵੇਗੀ। ਉਸ ਯਾਦ ਵਿਚ ਰਹਿ ਕੇ ਤੂੰ ਇਬਾਦਤ ਕਰੇਂਗਾ। ਉਸ ਦਾ ਨਾਮ **'ਵਾਦੀ-ਏ-ਮਹਿਵੀਅਤ'** ਹੈ। ਲਿਵ ਵਿਚ ਤੇਰੇ ਸ੍ਵਾਸ ਲੰਘਣਗੇ ਅਤੇ ਤੂੰ ਅੱਲਾਹ ਦੇ ਨਾਲ ਜੁੜਿਆ ਰਹੇਂਗਾ। ਰੋਣੇ-ਧੋਣੇ ਤੇਰੇ ਮੁਕ ਜਾਣਗੇ ਤੂੰ ਆਪਣੇ ਆਪ ਨੂੰ ਅੱਲਾਹ ਵਿਚ ਮਿਲਿਆ ਮਹਿਸੂਸ ਕਰੇਂਗਾ। ਉਸ ਮਿਲਾਪ ਦਾ ਅਨੰਦ ਤੇਰੇ ਅੰਦਰ ਝਰਨਾਟਾਂ ਦੇਵੇਗਾ। ਤੈਨੂੰ ਤੇਰਾ ਮੁਰਸ਼ਦ ਅੱਲਾਹ ਹੋ ਕੇ ਨਜ਼ਰ ਆਵੇਗਾ। ਉਹ ਅੱਲਾਹ ਦਾ ਸਰਗੁਣ ਸਰੂਪ ਹੋ ਕੇ ਤੈਨੂੰ ਦਿਸੇਗਾ ਇਸ ਨੂੰ ਅਭੇਦਤਾ ਦੀ ਵਾਦੀ ਆਖਦੇ ਹਨ ਅਤੇ **'ਵਾਦੀ-ਏ-ਵਹਿਦੀਅਤ'** ਇਸਨੂੰ ਅੱਲਾਹ ਵਾਲੇ ਆਖਦੇ ਹਨ। ਤੇਰੇ ਬਜਰ ਕਪਾਟ ਖੁਲ੍ਹ ਜਾਣਗੇ। ਮੁਰਸ਼ਦ ਦੀ ਸੇਵਾ ਕਰਦਿਆਂ ਅਭੋਲ ਹੀ ਤੈਨੂੰ ਇਹ ਚੀਜ਼ਾਂ ਪ੍ਰਾਪਤ ਹੋ ਜਾਣਗੀਆਂ। ਫਰੀਦਾ! ਬੇਅੰਤ ਸ਼ਕਤੀਆਂ ਤੇਰੇ ਅੱਗੇ ਪਿਛੇ ਹੱਥ ਬੰਨ੍ਹੀ ਫਿਰਨਗੀਆਂ ਕਿ ਅਸਾਥੋਂ ਕੋਈ ਕੰਮ ਲਵੋ। ਵੇਖੀਂ ਜੇ ਤੂੰ ਇਨ੍ਹਾਂ ਗੱਲਾਂ ਵਿਚ ਪੈ ਗਿਆ ਤਾਂ ਜਿਵੇਂ ਕੋਈ ਖੰਜੂਰ ਤੋਂ ਗਿਰ ਪਵੇ, ਫਿਰ ਚਕਨਾਚੂਰ ਹੋ ਜਾਇਆ ਕਰਦਾ ਹੈ। ਤੇਰੀ ਇਹ ਹਾਲਤ ਹੋ ਜਾਵੇਗੀ, ਅੰਦਰੋਂ ਥੱਕ ਜਾਵੇਂਗਾ, ਰੂਹਾਨੀ ਸ਼ਕਤੀਆਂ ਤੈਨੂੰ ਮੋਹਣੇ ਛਲੀਏ ਜਾਲ ਵਿਚ ਫਸਾ ਲੈਣਗੀਆਂ, ਤੇਰੇ ਦੁਆਲੇ ਖੁਦਗਰਜ਼ਾਂ ਦੀਆਂ ਭੀੜਾਂ ਲਗ ਜਾਣਗੀਆਂ ਜੋ ਪਿਆਰ ਦੀ ਥਾਂ ਆਪਣੀ ਗਰਜ ਪੂਰੀ ਕਰਨ ਵਾਸਤੇ ਤੇਰੇ ਨਾਲ ਵਰਤ ਵਿਹਾਰ ਕਰਨਗੇ ਅਤੇ ਆਪਣਾ ਕੰਮ ਪੂਰਾ ਹੋ ਜਾਣ ਤੇ, "ਨੈਂ ਲੰਘੀ ਖੁਆਜਾ ਵਿਸਰਿਆ" ਵਾਲੀ ਗੱਲ ਹੋਵੇਗੀ। ਤੇਰੀ ਸ਼ਕਤੀ ਕਮਜ਼ੋਰ ਹੋਣ ਤੇ ਤੈਨੂੰ ਕ੍ਰੋਧ ਆਵੇਗਾ ਤੂੰ ਸਰਾਪ ਦੇਵੇਂਗਾ। ਦੋ ਗੁਨਾਹ (ਪਾਪ) ਸਹਿਜ ਸੁਭਾਅ ਤੂੰ ਅਸੂਝ ਹੀ ਕਰਨ ਲਗ ਜਾਵੇਂਗਾ - ਇਕ ਸ਼ਕਤੀਆਂ ਵਿਖਾਉਣ ਦਾ ਕੁਫਰ, ਦੂਜਾ ਸਰਾਪ ਦੇਣ ਦਾ ਪਾਪ। ਫਰੀਦਾ! ਸੰਭਲ ਕੇ ਚਲ, ਇਹ ਚਿਕਨਾ ਤਿਲ੍ਹਕਣ ਵਾਲਾ ਰਾਹ ਹੈ। ਪਰ ਜੇ ਤੂੰ ਸਭ ਕੁਝ ਜ਼ਬਤ (ਅਜਰ ਜਰਨਾ) ਕਰ ਗਿਆ ਤਾਂ ਤੈਨੂੰ ਅੱਲਾਹ ਦੀ ਹਜ਼ੂਰੀ ਵਿਚੋਂ ਆ ਰਹੇ ਪ੍ਰੇਮ ਅਨੰਦ ਦੀ ਝਲਕ ਵਜੇਗੀ। ਜਿਸਨੂੰ **'ਵਾਦੀ-ਏ-ਨੂਰ'** ਜਾਂ **'ਵਾਦੀ-ਏ-ਹੈਰਾਨ'** (ਵਿਸਮਾਦ) ਕਿਹਾ ਜਾਂਦਾ ਹੈ। ਫਰੀਦਾ! ਇਥੇ ਤਕ ਤਾਂ ਮੈਂ ਤੈਨੂੰ ਦਸ ਚੁਕਿਆ ਹਾਂ। ਮੁਰਸ਼ਦ ਦੀ ਕ੍ਰਿਪਾ ਨਾਲ ਅਤੇ ਆਪਣੇ ਦ੍ਰਿੜ੍ਹ ਇਰਾਦੇ ਨਾਲ ਸੇਵਾ ਕਰਕੇ ਤੂੰ ਪਹੁੰਚ ਸਕਦਾ ਹੈਂ ਪਰ ਇਸ ਤੋਂ ਅੱਗੇ ਮੁਰਸ਼ਦ-ਏ-ਕਾਮਲ ਤੋਂ ਬਿਨਾਂ ਅੱਲਾਹ ਦੇ ਮਹੱਲ ਦੀ ਚਾਬੀ ਨਹੀਂ ਮਿਲ ਸਕਦੀ। ਇਥੇ ਮੁਰਸ਼ਦ ਦੀ ਰਹਿਮਤ ਨਾਲ ਚਾਬੀ ਪ੍ਰਾਪਤ ਹੁੰਦੀ ਹੈ ਅਤੇ ਮੁਰਸ਼ਦ-ਏ-ਕਾਮਲ ਪਰਖ ਕੇ, ਖਰਾ ਕਰਕੇ ਅੱਲਾਹ ਦੇ ਮੰਡਲ ਵਿਚ ਪ੍ਰਵੇਸ਼ ਕਰਾ ਦਿੰਦਾ ਹੈ ਜਿਥੇ ਜਾ ਕੇ ਆਪਣੇ ਆਪ ਹੀ ਹਮਾ ਓਸਤ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ ਜਾਂ ਹਮਾ-ਅਜ਼-ਓਸਤ ਦਾ ਜਜ਼ਬਾ ਪ੍ਰਤੱਖ ਰੂਪ ਵਿਚ ਨਜ਼ਰੀ ਆਂਵਦਾ ਹੈ। ਫਰੀਦਾ! ਇਹ ਜੋ ਤੇਰੀ ਜ਼ਾਤ ਹੈ ਇਹ ਜ਼ਾਤ-ਏ-ਇਲਾਹੀ ਹੈ ਇਹ ਤੈਨੂੰ ਮੁਰਸ਼ਦ ਵਿਖਾਲ ਦੇਵੇਗੀ। ਇਸ ਆਖਰੀ ਮੰਜ਼ਲ ਨੂੰ 'ਫਿਨਾਹ-

ਫਿਲਾਹ' ਆਖਿਆ ਜਾਂਦਾ ਹੈ ਜਿਥੇ ਇਸ ਦੀ ਸੰਸਾਰਕ ਹੋਂਦ ਪੂਰੀ ਤਰ੍ਹਾਂ ਖਤਮ ਹੋ ਜਾਂਦੀ ਹੈ ਅਤੇ ਅੱਲਾਹ ਦੇ ਰੂਪ ਵਿਚੋਂ ਮੁੜ ਕੇ ਸਮੁੱਚਤਾ ਵਿਚ ਜਾਗਦਾ ਹੈ। ਵਿਅਸਟ (ਸਮੁੱਚਤਾ) ਵਿਚ ਏਕਤਵ ਅਨੁਭਵ ਕਰਦਾ ਹੈ। ਗੁਰਬਾਣੀ ਵਿਚ ਇਸਨੂੰ ਇਸ ਤਰ੍ਹਾਂ ਫੁਰਮਾਨ ਕੀਤਾ ਹੈ -

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***
***ਪੰਨਾ - 1369***

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ - 1375***

ਸੋ ਇਸ ਦੇ ਨਾਲ ਬਾਬਾ ਫਰੀਦ ਜੀ ਮਨ ਹੱਠ ਛੱਡ ਕੇ ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਆਏ, ਉਥੇ ਆ ਕੇ 12 ਸਾਲ ਸੇਵਾ ਕਰਦੇ ਰਹੇ। ਅੱਜ ਮੁਰਸ਼ਦ ਨੇ ਉਸਨੂੰ ਆਖਰੀ ਮੰਜ਼ਲ ਵਿਚ ਪਹੁੰਚਾਉਣ ਦੇ ਵਿਸ਼ੇਸ਼ ਖਿਆਲ ਨਾਲ ਉਸ ਦਾ ਸਖਤ ਇਮਤਿਹਾਨ ਲੈਣਾ ਸ਼ੁਰੂ ਕਰ ਦਿਤਾ ਜਿਸਨੂੰ ਕਸਵੱਟੀ ਲਾਉਣੀ ਆਖਿਆ ਜਾਂਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ-

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥***
***ਪੰਨਾ - 948***

ਫਰੀਦ ਜੀ ਜਿਥੇ ਹੋਰ ਅਨੇਕਾਂ ਸੇਵਾ - ਲੰਗਰ ਤਿਆਰ ਕਰਨ ਦੀ, ਪਾਣੀ ਢੋਣ ਦੀ, ਝਾੜੂ ਦੇਣ ਦੀ, ਬਰਤਨ ਮਾਂਜਣ ਦੀ, ਵਸਤਰ ਧੋਣ ਦੀਆਂ ਅਨੇਕ ਖਿਦਮਤਾਂ (ਸੇਵਾਵਾਂ) ਕਰਦੇ ਸਨ ਉਥੇ ਆਪ ਜੀ ਨੇ ਆਪਣੇ ਮੁਰਸ਼ਦ-ਏ-ਕਾਮਲ ਹਜ਼ਰਤ ਬੁਖਤਿਆਰ ਕਾਕੀ ਜੀ ਨੂੰ ਗਰਮ ਪਾਣੀ ਨਾਲ ਇਸ਼ਨਾਨ ਕਰਾਉਣ ਦੀ ਸੇਵਾ ਆਪਣੇ ਜਿੰਮੇ ਲਈ ਹੋਈ ਸੀ। ਹਜ਼ਰਤ ਬੁਖਤਿਆਰ ਕਾਕੀ ਜੀ ਮਹਾਨ ਪੀਰ ਹਜ਼ਰਤ ਮੁਅਈਊਦੀਨ ਦੇ ਮੁਰੀਦ ਸਨ ਜੋ ਮਨੁੱਖੀ ਜਾਮੇ ਵਿਚ ਨਿਰਾ ਅੱਲਾਹ ਤਾਲਾ ਦਾ ਹੀ ਨੂਰ ਸਨ। ਉਹ ਫਰੀਦ ਦੀਆਂ ਕੀਤੀਆਂ ਹੋਈਆਂ ਖਿਦਮਤਾਂ ਉਤੇ ਡੂੰਘੀ ਨਜ਼ਰ ਰੱਖ ਰਹੇ ਸਨ ਅਤੇ ਸਮਾਂ ਵਿਚਾਰ ਕੇ ਉਨ੍ਹਾਂ ਨੇ ਅਨੁਭਵ ਕਰ ਲਿਆ ਸੀ ਕਿ ਹੁਣ ਫਰੀਦ ਨੂੰ ਆਖਰੀ ਮੰਜ਼ਲ ਵਿਚ ਚੜ੍ਹਾ ਦਿਤਾ ਜਾਵੇ। ਪਹਿਲਾਂ ਦੀਆਂ ਮੰਜ਼ਲਾਂ ਵਿਚ ਗੁਪਤ ਤਰੀਕੇ ਨਾਲ ਫਰੀਦ ਦੀ ਪੂਰੀ ਤਰ੍ਹਾਂ ਮਦਦ ਕਰਦੇ ਸਨ, ਉਸਨੂੰ ਨਫਸ ਅਤੇ ਵਾਸ਼ਨਾਵਾਂ ਤੋਂ ਪੂਰੀ ਤਰ੍ਹਾਂ ਪਵਿੱਤਰ ਕੀਤਾ ਸੀ। ਇਬਾਦਤ ਵਿਚ ਉਸ ਦੀ ਯਕ ਸੂਈ (ਇਕਾਗਰਤਾ) ਨੂੰ ਅਨੁਭਵ ਕਰ ਚੁੱਕੇ ਸਨ। ਹੁਣ ਆਖਰੀ ਮੰਜ਼ਲ ਤੇ ਪਹੁੰਚਾਉਣ ਲਈ ਤੇ ਫਰੀਦ ਨੂੰ ਚਾਬੀ ਸੌਂਪਣ ਲਈ ਉਨ੍ਹਾਂ ਨੇ ਸਖਤ ਇਮਤਿਹਾਨ ਸ਼ੁਰੂ ਕਰ ਦਿਤਾ।

ਆਪ ਪੂਰੀਆਂ ਸ਼ਕਤੀਆਂ ਦੇ ਮਾਲਕ ਸਨ। ਆਪ ਜੀ ਨੇ ਪੋਹ ਦੀ ਹੱਡ ਭੰਨਵੀਂ ਠੰਢ ਦੇ ਮਹੀਨੇ ਵਿਚ ਝੜੀ ਲਾ ਦਿਤੀ ਅਤੇ ਛਾਛੜੇ ਦਾ

ਐਨਾ ਜ਼ੋਰ ਦੀ ਮੀਂਹ ਵਰ੍ਹਾਇਆ ਕਿ ਜਿਸ ਥਾਂ ਦੇ ਉਤੇ ਫਰੀਦ ਮੁਰਸ਼ਦ ਦੇ ਇਸ਼ਨਾਨ ਲਈ ਅੱਗ ਸੁਰਖਸ਼ਤ ਰਖਦਾ ਸੀ ਉਥੇ ਪਾਣੀ ਵੜ ਗਿਆ, ਬਾਲਣ ਭਿੱਜ ਗਿਆ, ਅੱਗ ਬੁਝ ਗਈ। ਫਰੀਦ ਨੂੰ ਜਦੋਂ ਸਮੇਂ ਸਿਰ ਜਾਗ ਆਈ ਤਾਂ ਹੈਰਾਨ ਰਹਿ ਗਿਆ ਕਿ ਮੇਰਾ ਨੇਮ ਟੁੱਟ ਜਾਵੇਗਾ। ਸ਼ਕਤੀਆਂ ਦਿਖਾਉਣੀਆਂ ਵਰਜਿਤ ਸੀ, ਸ਼ਕਤੀਆਂ ਦਿਖਾਉਣ ਨੂੰ ਕੁਫਰ ਆਖਿਆ ਜਾਂਦਾ ਹੈ, ਸ਼ਕਤੀਆਂ ਦਿਖਾਉਣਾ ਵੱਡਾ ਗੁਨਾਹ ਹੁੰਦਾ ਹੈ ਜੋ ਅੱਲਾਹ ਦੇ ਦਰ ਤੇ ਪ੍ਰਵਾਨ ਨਹੀਂ ਅਤੇ ਅੱਜ ਨੇਹੁੰ ਟੁੱਟ ਰਿਹਾ ਹੈ, ਪਾਣੀ ਬਰਸ ਰਿਹਾ ਹੈ, ਕੀ ਕੀਤਾ ਜਾਵੇ? ਫਰੀਦ ਜੀ ਦੇ ਸਲੋਕ ਕੁਝ-ਕੁਝ ਚਾਨਣਾ ਇਸ ਭਾਵ ਤੇ ਪਾ ਰਹੇ ਨੇ -

***ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥***
***ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ਪੰਨਾ - 1379***

ਉਸ ਵੇਲੇ ਆਪ ਨੇ ਕੰਬਲ ਦਾ ਝੁੰਬ ਮਾਰਿਆ ਅਤੇ ਵਗਦੇ ਠੱਕੇ (ਠੰਢੀ ਹਵਾ) ਵਿਚ ਅਤੇ ਪੈਂਦੀਆਂ ਕਣੀਆਂ ਵਿਚ ਅਜਮੇਰ ਸ਼ਰੀਫ ਸ਼ਹਿਰ ਵਲ ਨੂੰ ਚੱਲ ਪਏ। ਇਕ ਘਰ ਵਿਚ ਜਾ ਕੇ ਕੀ ਦੇਖਦੇ ਹਨ ਕਿ ਉਥੇ ਅਜੇ ਦੀਵਾ ਬਲ ਰਿਹਾ ਹੈ ਬਾਕੀ ਸਾਰਾ ਸ਼ਹਿਰ ਨੀਂਦ ਦੀ ਗੋਦ ਵਿਚ ਬੇਹੋਸ਼ੀ ਦੀ ਹਾਲਤ ਵਿਚ ਹੈ। ਗਲੀਆਂ ਵਿਚ ਕੁੱਤੇ ਭੌਂਕ ਰਹੇ ਹਨ ਅਤੇ ਬਾਬਾ ਫਰੀਦ ਨੂੰ ਝਈਆਂ ਲੈ-ਲੈ ਕੇ ਪੈ ਰਹੇ ਹਨ ਉਨ੍ਹਾਂ ਦੇ ਭੌਂਕਣ ਦੀ ਆਵਾਜ਼, ਤੇ ਖਿਝ-ਖਿਝ ਕੇ ਪੈਣ ਦੀ ਅਵਾਜ਼ ਸੁਣ ਕੇ ਜਿਸ ਕਿਸੇ ਦੀ ਅੱਖ ਖੁਲ੍ਹੀ ਉਹ ਮਹਿਸੂਸ ਕਰ ਰਿਹਾ ਹੈ ਕਿ ਸ਼ਾਇਦ ਕੋਈ ਚੋਰ ਗਲੀਆਂ ਵਿਚੋਂ ਲੰਘ ਰਿਹਾ ਹੈ। ਬਾਬਾ ਫਰੀਦ ਗਲੀਆਂ ਵਿਚ ਠੋਕਰਾਂ ਖਾ-ਖਾ ਕੇ, ਹੱਥ ਪਸਾਰਿਆ ਨਜ਼ਰ ਨਾ ਆਉਣ ਵਾਲੀ ਹਾਲਤ ਵਿਚ ਗਿਰ-ਗਿਰ ਉਠਦਾ ਹੈ। ਉਸ ਮਕਾਨ ਦੇ ਅੱਗੇ ਜਾ ਕੇ ਖੜ੍ਹ ਗਿਆ ਜਿਥੋਂ ਦੀਵੇ ਦੀ ਲੋਅ ਝੀਥਾਂ ਵਿਚੋਂ ਨਜ਼ਰ ਆ ਰਹੀ ਸੀ। ਉਸ ਨੇ ਆਵਾਜ਼ ਦਿਤੀ ਕਿ ਅੱਲਾਹ ਦੇ ਵਾਸਤੇ ਮੇਰੀ ਬਾਤ ਸੁਣੋ? ਮੈਂ ਬਹੁਤ ਸੰਤਾਪ ਵਿਚ ਹਾਂ, ਮੇਰੀ ਮਦਦ ਕਰੋ। ਇਕ ਬੀਬੀ ਅਵਾਜ਼ ਸੁਣ ਕੇ ਦਰਵਾਜ਼ੇ ਪਾਸ ਆਈ ਤੇ ਕਿਹਾ ਕਿ ਤੂੰ ਕੌਣ ਹੈਂ ਇਸ ਸਮੇਂ ਜਦੋਂ ਕਿ ਕੋਈ ਵੀ ਜਾਗ ਨਹੀਂ ਰਿਹਾ, ਤੂੰ ਕੀ ਕਹਿਣਾ ਚਾਹੁੰਦਾ ਹੈਂ? ਬਾਬਾ ਫਰੀਦ ਜੀ ਨੇ ਕਿਹਾ, "ਬੀਬਾ! ਮੈਨੂੰ ਫਰੀਦ ਕਹਿ ਕੇ ਬੁਲਾਉਂਦੇ ਹਨ। ਮੈਂ ਆਪਣੇ ਮੁਰਸ਼ਦ ਦੀ ਸੇਵਾ ਵਿਚ ਲੱਗਿਆ ਹੋਇਆ ਹਾਂ, ਮੈਂ ਮੁਰਸ਼ਦ ਦਾ ਇਸ਼ਨਾਨ ਕਰਾਉਂਦਾ ਹਾਂ, ਅੱਗ ਬੁਝ ਚੁੱਕੀ ਹੈ। ਮੇਰੇ ਤੇ ਰਹਿਮ ਕਰ, ਤੇਰਾ ਅਹਿਸਾਨ ਮੈਂ ਕਦੇ ਵੀ ਨਹੀਂ ਭੁਲਾਂਗਾ। ਖੁਦਾ ਤੇਰੇ ਉਤੇ ਬਖਸ਼ਿਸ਼ ਕਰੇ ਦਰਵੇਸ਼ ਨੂੰ ਥੋੜ੍ਹੀ ਅੱਗ ਦੇ ਦੇ ਤਾਂ ਕਿ ਮੈਂ ਆਪਣੇ ਮੁਰਸ਼ਦ ਦਾ ਸਮੇਂ ਸਿਰ ਇਸ਼ਨਾਨ ਕਰਾ ਸਕਾਂ।" ਅੰਦਰੋਂ ਕੜਕਵੀਂ ਆਵਾਜ਼ ਆਈ ਕਿ ਫਰੀਦਾ! ਇਹ ਘਰ ਪੀਰਾਂ, ਫਕੀਰਾਂ, ਮੁਰੀਦਾਂ ਵਾਸਤੇ ਨਹੀਂ, ਇਥੋਂ ਤਾਂ ਦੋਜਕ ਦੇ ਟਿਕਟ ਮਿਲਦੇ ਹਨ। ਗੁਰੂ ਮਹਾਰਾਜ ਵੀ ਫੁਰਮਾਨ ਕਰਦੇ ਹਨ -

***ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥***

***ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ।।***

***ਪੰਨਾ - 642***

ਬਾਬਾ ਫਰੀਦ ਜੀ ਨੇ ਫੇਰ ਕਿਹਾ ਕਿ ਮੈਂ ਸਿਰਫ ਅੱਗ ਲੈਣੀ ਹੈ। ਅੰਦਰੋਂ ਫੇਰ ਅਵਾਜ਼ ਆਈ ਕਿ ਫਰੀਦਾ! ਜਿਸ ਘਰ ਅੱਗੇ ਖੜ੍ਹਾ ਹੈਂ ਤੁਸੀਂ ਪੀਰ ਮੁਰੀਦ ਇਸ ਘਰ ਨੂੰ ਘਿਰਣਾ ਨਾਲ ਤਕਦੇ ਹੋਂ, ਅਤਿ ਬੁਰਾ ਮੰਨਦੇ ਹੋਂ; ਇਥੇ ਸਰੀਰ ਵਿਕਦੇ ਹਨ, ਈਮਾਨ ਟੁਟਦੇ ਹਨ ਇਥੇ ਪਿਆਰ ਨਾਮ ਦੀ ਕੋਈ ਚੀਜ਼ ਨਹੀਂ, ਇਥੇ ਸਭ ਕੁਝ, ਬੋਲਣਾ, ਪਿਆਰ ਕਰਨਾ, ਸਭ ਹਫਸ ਪ੍ਰਸਤੀ ਹੀ ਹੈ। ਇਥੇ ਸਭ ਕੁਝ ਮੁੱਲ ਵਿਕਦਾ ਹੈ, ਤੂੰ ਭੀ ਮੁੱਲ ਤਾਰ ਕੇ ਲੈ ਸਕਦਾ ਹੈਂ; ਅੱਗ ਮੁਫਤ ਨਹੀਂ ਮਿਲਣੀ, ਤੈਨੂੰ ਆਪਣੇ ਸਰੀਰ ਦਾ ਕੋਈ ਅੰਗ ਦੇਣਾ ਪਵੇਗਾ। ਉਸ ਵੇਲੇ ਫਰੀਦ ਨੇ ਕਿਹਾ ਕਿ ਬੀਬਾ -

***ਤਨ ਗੰਦਗੀ ਕੀ ਕੋਠੜੀ ਹਰਿ ਹੀਰਿਆਂ ਕੀ ਖਾਣ।***
***ਸਿਰ ਦਿਤਿਆਂ ਜੇ ਹਰਿ ਮਿਲੇ ਤਾ ਭੀ ਸਸਤਾ ਜਾਣ।***

ਜੇ ਤੂੰ ਮੇਰੇ ਸਿਰ ਦੀ ਮੰਗ ਕਰੇਂ ਉਹ ਵੀ ਮੈਂ ਤੇਰੇ ਚਰਨਾਂ ਵਿਚ ਰੱਖ ਦੇਵਾਂਗਾ। ਉਸ ਵੇਲੇ ਉਸ ਦੇ ਹਿਰਦੇ ਵਿਚ ਨਿਰਮਾਈ ਆਈ ਤਾਂ ਉਸ ਨੇ ਫੇਰ ਕਿਹਾ ਕਿ ਤੇਰਾ ਅੰਗ ਲਏ ਬਿਨਾਂ ਤਾਂ ਮੈਂ ਅੱਗ ਨਹੀਂ ਦੇਣੀ, ਤੂੰ ਆਪਣੀ ਅੱਖ ਦਾ ਡੇਲਾ ਕੱਢ ਕੇ ਦੇ ਜਾ ਤੇ ਅੱਗ ਲੈ ਜਾ। ਬਾਬੇ ਫਰੀਦ ਜੀ ਨੇ ਇਲਤਜਾਹ (ਬੇਨਤੀ) ਕੀਤੀ ਕਿ ਬੀਬਾ! ਮੈਨੂੰ ਬੜੀ ਖੁਸ਼ੀ ਹੋਈ ਹੈ ਤੂੰ ਮੇਰੇ ਉਪਰ ਬਹੁਤ ਰਹਿਮ ਕਰਕੇ ਕੇਵਲ ਮੇਰੀ ਅੱਖ ਹੀ ਮੰਗੀ ਹੈ। ਮੈਂ ਤੇਰੇ ਹੱਕ ਵਿਚ ਇਹੀ ਦੁਆ ਕਰਦਾ ਹਾਂ, ਅੱਲਾਹ ਤੈਨੂੰ ਸ਼ਾਂਤੀ ਬਖਸ਼ੇ। ਅਪਣੇ ਪਿਆਰ ਦੀ ਰਹਿਮਤ ਕਰੇ, ਆਪਣੀ ਮੋਹਬਤ ਦਾ ਇਕ ਕਿਣਕਾ ਤੇਰੀ ਝੋਲੀ ਵਿਚ ਵੀ ਪਾਵੇ।

ਦਰਵੇਸ਼ ਕਦੇ ਵੀ ਬਦ-ਦੁਆ ਨਹੀਂ ਦਿਆ ਕਰਦੇ, ਸਦਾ ਹੀ ਅਸੀਸ ਦਿੰਦੇ ਹਨ। ਬੁਰਿਆਂ ਨਾਲ ਕਦੇ ਵੀ ਬੁਰਿਆਈ ਨਹੀਂ ਕਰਦੇ, ਹਮੇਸ਼ਾ ਭਲਾ ਹੀ ਕਰਦੇ ਹਨ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।।***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ।।***

***ਪੰਨਾ - 1382***

ਦਰਵਾਜ਼ਾ ਖੁਲ੍ਹ ਗਿਆ। ਬਾਬੇ ਫਰੀਦ ਨੇ ਆਪਣੀ ਅੱਖ ਦਾ ਡੇਲਾ ਕੱਢ ਕੇ ਉਸ ਦੇ ਹਵਾਲੇ ਕੀਤਾ, ਆਪਣੀ ਪੱਗੜੀ ਪਾੜੀ ਅਤੇ ਕਸੀਸ ਵੱਟ ਕੇ ਆਪਣੀ ਅੱਖ ਦੇ ਉਤੇ ਬੰਨ੍ਹ ਲਈ, ਅੱਗ ਲੈ ਲਈ। ਪਿਆਰਿਓ! ਇਹ ਪਿਆਰ ਦਾ ਰਸਤਾ ਬਹੁਤ ਮਹਿੰਗਾ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਉ ਤਉ ਪ੍ਰੇਮ ਖੇਲਣ ਕਾ ਚਾਉ।। ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ***

*ਕੀਜੈ॥* *ਪੰਨਾ - 1412*

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣਕਾ ਤਉ ਆਉ ਹਮਾਰੈ ਪਾਸਿ।।*
*ਪੰਨਾ-1102*

ਬਾਬਾ ਫਰੀਦ ਜੀ ਦੇ ਸਰੀਰ ਵਿਚ ਭਾਵੇਂ ਡੇਲਾ ਕੱਢਣ ਕਰਕੇ ਦਰਦ ਹੋ ਰਿਹਾ ਸੀ ਪਰ ਇਕ ਮਹਾਨ ਖੁਸ਼ੀ ਦਾ ਅਹਿਸਾਸ ਉਨ੍ਹਾਂ ਨੂੰ ਹੋ ਰਿਹਾ ਸੀ ਕਿ ਮੈਂ ਆਪਣੇ ਮੁਰਸ਼ਦ ਦਾ ਇਸ਼ਨਾਨ ਵਕਤ ਸਿਰ ਕਰਾ ਦੇਵਾਂਗਾ, ਮੇਰੇ ਮੁਰਸ਼ਦ ਦੀਆਂ ਖੁਸ਼ੀਆਂ ਵਿਚ ਸਾਰੀਆਂ ਬਹਿਸ਼ਤਾਂ, ਸਾਰੀਆਂ ਖੁਸ਼ੀਆਂ ਹਨ। ਬਾਬਾ ਫਰੀਦ ਜੀ ਨੇ ਇਸ਼ਨਾਨ ਕਰਾਇਆ, ਸਵੇਰੇ ਦਿਨ ਚੜ੍ਹ ਗਿਆ। ਮੁਰਸ਼ਦ ਨੇ ਇਬਾਦਤ ਤੋਂ ਪਿਛੋਂ ਪੁਛਿਆ ਕਿ ਫਰੀਦ ਕਿਥੇ ਹੈ? ਉਸ ਵੇਲੇ ਫਰੀਦ ਨੂੰ ਬੁਲਾਇਆ, ਉਸ ਦੀ ਅੱਖ ਬੰਨ੍ਹੀ ਹੋਈ ਸੀ। ਪੁਛਿਆ, "ਫਰੀਦ! ਅੱਖ ਕਿਉਂ ਬੰਨ੍ਹੀ ਹੋਈ ਹੈ?" ਉਸ ਵੇਲੇ ਫਰੀਦ ਨੇ ਕਿਹਾ ਕਿ ਅੱਖ ਆਈ ਹੋਈ ਹੈ। ਪੰਜਾਬੀ ਵਿਚ ਆਈ ਹੋਈ, ਅੱਖ ਦੁਖਦੀ ਹੋਈ ਨੂੰ ਕਹਿੰਦੇ ਹਨ। ਉਸ ਵੇਲੇ ਮੁਰਸ਼ਦ ਨੇ ਪ੍ਰੇਮ ਖੁਸ਼ੀ ਦੇ ਲਹਿਜੇ ਵਿਚ ਆ ਕੇ ਕਿਹਾ, "ਫਰੀਦਾ! ਆਈਆਂ ਅੱਖਾਂ ਨਹੀਂ ਬੰਨ੍ਹੀਦੀਆਂ, ਗਈਆਂ ਭਾਵੇਂ ਬੰਨ੍ਹ ਲਓ; ਪੱਟੀ ਖੋਲ੍ਹ। ਹੈਰਾਨੀ ਹੋ ਗਈ ਕਿ ਬਾਬਾ ਫਰੀਦ ਦੀ ਅੱਖ ਸਾਬਤ ਨਿਕਲੀ ਪਰ ਅੱਲਾਹ ਦੀ ਦਿਤੀ ਅੱਖ ਨਾਲੋਂ ਛੋਟੀ ਹੈ। ਉਸ ਵੇਲੇ ਮੁਰਸ਼ਦ-ਏ-ਕਾਮਲ ਨੇ ਉਠ ਕੇ ਬੁਕਲ ਵਿਚ ਲਿਆ ਤੇ ਪੂਰੇ ਜਲਾਲ ਵਿਚ ਆ ਕੇ ਮਹਾਂਵਾਕਾਂ ਦਾ ਉਚਾਰਨ ਕੀਤਾ ਜਿਸਨੂੰ ਅਸੀਂ ਅਹੰਮ ਅਤੇ ਤਵੰਮ ਕਰਕੇ ਜਾਣਦੇ ਹਾਂ। 'ਅਹੰ' ਸਾਡੀ ਬੋਲੀ ਵਿਚ 'ਅਹੰ ਬ੍ਰਹਮਅਸਵੀ' ਹੋਇਆ ਕਰਦਾ ਹੈ। ਤਵੰਮ ਸਾਰੇ ਪਸਾਰੇ ਵਿਚ ਤੂੰ ਹੀ ਤੂੰ ਹੈ, ਤੇਰੇ ਤੋਂ ਬਿਨਾਂ ਕੋਈ ਚੀਜ਼ ਨਹੀਂ ਹੈ। ਪ੍ਰਤੱਖ ਰੂਪ ਵਿਚ ਅੱਲਾਹ ਦਾ ਨੂਰ ਸਾਰੇ ਵਿਆਪਕ ਦਿਖਾ ਦਿਤਾ ਜਿਵੇਂ ਕਿ ਫੁਰਮਾਨ ਹੈ -

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ।।*
*ਜੈਸੀ ਆਗਿਆ ਤੈਸਾ ਕਰਮੁ।।*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ।।*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ।।* *ਪੰਨਾ - 293*

ਸੋ ਇਸ ਪਿਆਰ ਭਰੀ ਘਟਨਾ ਤੋਂ ਅਸੀਂ ਸਹਿਜੇ ਹੀ ਸਮਝ ਸਕਦੇ ਹਾਂ ਕਿ ਫਰੀਦ ਨੇ ਛੱਤੀ ਸਾਲ ਘੋਰ ਤਪ ਕੀਤਾ। ਮਨ ਹੱਠ ਨਾਲ ਪ੍ਰਭੂ

ਦੀ ਪ੍ਰਾਪਤੀ ਤਾਂ ਕੀ ਹੋਣੀ ਸੀ ਸਗੋਂ ਹੱਠ ਐਨਾ ਵਧ ਗਿਆ ਕਿ ਚਿੜੀਆਂ ਦਾ ਬੋਲਣਾ ਵੀ ਨਾ ਸਹਾਰ ਸਕਿਆ। ਮੁਰਸ਼ਦ ਦੀ ਸੰਗਤ ਪ੍ਰਾਪਤ ਹੋਈ ਆਪਣਾ ਆਪ ਉਨ੍ਹਾਂ ਦੇ ਚਰਨਾਂ ਤੋਂ ਨਿਛਾਵਰ ਕੀਤਾ। ਉਹ ਪ੍ਰਮੇਸ਼ਰ ਐਉਂ ਪ੍ਰਗਟ ਹੋ ਗਿਆ ਜਿਵੇਂ ਹਨ੍ਹੇਰੀ ਰਾਤ ਤੋਂ ਪਿਛੋਂ ਸੂਰਜ ਦਾ ਪ੍ਰਕਾਸ਼ ਪ੍ਰਗਟ ਹੁੰਦਾ ਹੈ –

***ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥***
***ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥***
***ਪੰਨਾ – 88***

ਇਕ ਬਹੁਤ ਵੱਡੀ ਮਿਸਾਲ ਅਧਿਆਤਮਕ ਕਥਾਵਾਂ ਵਿਚ ਆਉਂਦੀ ਹੈ ਕਿ ਪ੍ਰਾਣਾਯਾਮ ਕਰਨ ਨਾਲ, ਸ੍ਵਾਸ ਚੜ੍ਹਾਉਣ ਨਾਲ, ਯੋਗ ਦੀਆਂ ਸਾਰੀਆਂ ਕ੍ਰਿਆਵਾਂ ਕਰਨ ਨਾਲ ਆਖਰੀ ਦਰਵਾਜ਼ਾ ਨਹੀਂ ਖੁਲ੍ਹਿਆ ਕਰਦਾ ਜਿਸ ਥਾਂ ਤੋਂ ਪ੍ਰਮ ਸ਼ਾਂਤੀ ਝਿੰਮ-ਝਿੰਮ ਵਸਦੀ ਸ਼ਾਂਤ ਫੁਹਾਰ ਦੀ ਪ੍ਰਾਪਤੀ ਹੋਵੇ। ਪ੍ਰਾਣਾਯਾਮ ਇਕ ਸੁਲਝਿਆ ਹੋਇਆ ਮਾਰਗ ਹੈ ਜਿਸ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਗਿਆਨ ਅਤੇ ਕਰਮ ਇੰਦ੍ਰਿਆਂ ਨੂੰ ਕਾਬੂ ਕਰਨਾ ਪੈਂਦਾ ਹੈ, ਸਾਰੇ ਵਿਕਾਰਾਂ ਨੂੰ ਛਡਣਾ ਪੈਂਦਾ ਹੈ, ਸਰੀਰ ਨੂੰ ਪੂਰਨ ਤੌਰ ਉਪਰ ਅਰੋਗ ਰਖਣਾ ਪੈਂਦਾ ਹੈ ਫਿਰ ਇਹ ਸਰੀਰਕ ਕ੍ਰਿਆ ਪ੍ਰਾਣਾਯਾਮ ਰਾਹੀਂ ਕੀਤੀ ਜਾਂਦੀ ਹੈ। ਸਭ ਤੋਂ ਪਹਿਲਾਂ ਕਿਸੇ ਹੇਠਲੇ ਦਰਜੇ ਦੇ ਗੁਰੂ ਤੋਂ ਜੋ ਅੰਦਰੂਨੀ ਸਰੀਰਕ ਕ੍ਰਿਆਵਾਂ ਬਾਰੇ ਜਾਣਦਾ ਹੋਵੇ ਉਸ ਤੋਂ ਇਹ ਕ੍ਰਿਆਵਾਂ ਸਿਖਣੀਆਂ ਪੈਂਦੀਆਂ ਹਨ। ਪ੍ਰਾਣਾਯਾਮ ਇਕ ਸ੍ਵਾਸ ਦੀ ਕ੍ਰਿਆ ਹੈ, ਜਿਸ ਰਾਹੀਂ ਭੁਜੰਗਾ ਨਾੜੀ ਜੋ ਰੀੜ੍ਹ ਦੀ ਹੱਡੀ ਦੇ ਆਖਰੀ ਸਿਰੇ ਉਪਰ, ਵਲ ਖਾਂਦੀ ਹੋਈ ਉਸਨੂੰ ਆਪਣੇ ਮੂੰਹ ਵਿਚ ਲਈਂ ਬੇਹੋਸ਼ੀ ਵਿਚ ਸੌਂ ਰਹੀ ਹੈ। ਇਥੇ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਪ੍ਰਾਣਾਯਾਮ ਦਾ ਮਾਰਗ ਆਹਾਰ, ਵਿਚਾਰ ਅਤੇ ਵਿਹਾਰ ਦੀ ਸ਼ੁਧਤਾ ਨਾਲ ਸਬੰਧ ਰਖਦਾ ਹੈ ਅਤੇ ਬਹੁਤ ਮਿਹਨਤ ਕਰਕੇ ਪ੍ਰਾਣ ਵਾਯੂ ਨੂੰ ਕਿਸੇ ਖਾਸ ਨੁਕਤੇ ਉਤੇ ਕੇਂਦਰਿਤ ਕਰਨਾ ਪੈਂਦਾ ਹੈ। ਇਸ ਕ੍ਰਿਆ ਵਾਸਤੇ ਸਰੀਰ ਦਾ ਪੂਰਨ ਤੌਰ ਉਤੇ ਨਰੋਆਪਨ ਅਤੇ ਅਰੋਗਤਾ ਰਾਹੀਂ ਕੁਝ ਪ੍ਰਾਪਤ ਹੁੰਦਾ ਹੈ। ਦਿਮਾਗ ਪੂਰੀ ਤਰ੍ਹਾਂ ਨਾਲ ਸਵਸਥ ਹੋਵੇ ਅਤੇ ਬਹੁਤ ਹੱਦ ਤਕ ਗਰਮੀ ਸਹਿ ਸਕਦਾ ਹੋਵੇ ਤਾਂ ਇਹ ਕ੍ਰਿਆ ਕੁਝ ਫਲ ਲਿਆਉਂਦੀ ਹੈ ਪਰ ਅੱਜਕਲ੍ਹ ਦੇ ਹਾਲਾਤ ਵਿਚ ਅਸਾਡੀ ਜੀਵਨ ਮਰਯਾਦਾ ਬਹੁਤ ਹਦ ਤਕ ਵਿਸ਼ੇ ਵਿਕਾਰਾਂ ਵਿਚ ਪੈ ਚੁਕੀ ਹੈ। ਅਸੀਂ ਆਪਣੇ ਸਰੀਰਾਂ ਨੂੰ ਵਿਸ਼ੇ ਭੋਗਾਂ ਰਾਹੀਂ ਤਮੋ ਗੁਣੀ, ਰਜੋ ਗੁਣੀ ਅਹਾਰ ਖਾ ਕੇ ਅਤੇ ਉਸ ਦੇ ਫਲਸਰੂਪ ਭੋਗਾਂ ਵਿਚ ਪੈ ਕੇ ਬਿਲਕੁਲ ਖੀਨ ਕਰ ਲੈਂਦੇ ਹਾਂ। ਬ੍ਰਹਮਚਰੀਯ ਨਾਮ ਦੀ ਕੋਈ ਚੀਜ਼ ਅਸਾਡੇ ਅੰਦਰ ਰਹੀ ਹੀ ਨਹੀਂ। ਚਿਤ ਐਨੇ ਕਮਜ਼ੋਰ ਹੋ ਚੁਕੇ ਹਨ ਕਿ ਹਰ ਵਕਤ ਕਾਮ ਚਿਤਵਨੀ ਅਤੇ ਹੋਰ ਵਿਸ਼ੇ ਭੋਗਾਂ ਦੀਆਂ ਲਾਲਸਾਵਾਂ ਅਸਾਡੇ ਅੰਦਰ ਮਧਾਣੀ ਵਾਂਗੂੰ ਹਰ ਸਮੇਂ ਰਿੜਕਦੀਆਂ ਹਨ। ਅਜਿਹੀ ਹਾਲਤ ਵਿਚ ਪ੍ਰਾਣਾਯਾਮ ਕਰਨਾ ਪਾਗਲਪੁਣੇ ਨੂੰ ਅਵਾਜ਼ ਦੇਣੀ ਹੈ। ਇਕ ਹਜ਼ਾਰ ਬੰਦਾ ਜੇ ਪ੍ਰਾਣਾਯਾਮ ਕਰਨ ਲਗ ਜਾਵੇ ਤਾਂ ਉਨ੍ਹਾਂ ਵਿਚੋਂ ੯੯੯ ਅਸਾਧ ਰੋਗਾਂ ਵਿਚ ਗ੍ਰਸਤ ਹੋ ਕੇ ਥਾਂ-ਥਾਂ ਡਾਕਟਰਾਂ ਦੀਆਂ **clinic**

ਵਿਚ ਭਟਕਦੇ ਫਿਰਦੇ ਨਜ਼ਰ ਆਉਣਗੇ। ਇਸ ਕਰਕੇ ਇਹ ਮਾਰਗ ਗੁਰੂ ਮਹਾਰਾਜ ਜੀ ਨੇ ਅੱਜ ਦੇ ਹਾਲਾਤ ਨੂੰ ਦੇਖਦੇ ਹੋਏ ਵਰਜਿਤ ਕਰ ਦਿਤਾ ਹੈ। ਪਰ ਪਿਛਲੇ ਸਮਿਆਂ ਵਿਚ ਸਾਧਕ ਬ੍ਰਹਮਚਰੀਯ ਦੀ ਪੂਰਨ ਪਾਲਨਾ ਕਰਕੇ ਪ੍ਰਾਣਾਯਾਮ ਦੇ ਸਾਧਨ ਕਰਕੇ ਅੰਦਰਲੀ ਗਰਮੀ ਨੂੰ ਝੱਲ ਲਿਆ ਕਰਦੇ ਸਨ। ਅੰਦਰਲੀ ਗਰਮੀ ਰਾਹੀਂ ਭੁਜੰਗਾ ਨਾੜੀ ਦਾ ਮੂੰਹ ਖੁਲ੍ਹ ਜਾਂਦਾ ਸੀ ਅਤੇ ਇਥੇ ਸੁੱਤੀ ਪਈ ਕੁੰਡਲਨੀ ਸ਼ਕਤੀ ਜਾਗ੍ਰਤ ਹੋ ਜਾਇਆ ਕਰਦੀ ਸੀ ਜਿਸਨੂੰ ਮਿਹਨਤ ਕਰਕੇ ਮੂਲਾਧਾਰ ਚੱਕਰ 'ਚ ਮੂਲ ਦੁਆਰੇ 'ਚੋਂ ਲੰਘ ਕੇ ਸਵਾਧਿਸ਼ਠਾਨ ਚੱਕਰ ਵਿਚੀਂ ਹੁੰਦੇ ਹੋਏ ਜਿਸ ਦਾ ਵਾਸਾ ਕਾਮ ਕੁੰਡੇ ਵਿਚ ਹੁੰਦਾ ਹੈ, ਰਾਹੀਂ ਮਣੀਪੂਰਕ ਚੱਕਰ ਨਾਭੀ ਵਿਚ ਪਹੁੰਚਦੇ ਸਾਂ। ਇਥੇ ਵਿਸ਼ਨੂੰ ਭਗਵਾਨ ਦੇ ਦਰਸ਼ਨ ਕਰਕੇ ਅਨਾਹਤ ਚੱਕਰ ਜਿਸ ਦਾ ਵਾਸਾ ਰਿਦੇ ਵਿਚ ਹੈ ਅਤੇ 12 ਪੰਖ ਵਾਲੇ ਚਿੱਟੇ ਫੁਲ ਵਿਚੀਂ ਸ਼ਿਵ ਜੀ ਦੇ ਦਰਸ਼ਨ ਕਰਦੇ, ਵਿਸ਼ੁਧ ਚੱਕਰ ਵਿਚ ਪਹੁੰਚਦੇ ਸਾਂ। ਵਿਸ਼ੁਧ ਚੱਕਰ ਦਾ ਵਾਸਾ ਕੰਠ ਵਿਚ ਹੈ 16 ਪੰਖੜੀਆਂ ਵਾਲਾ ਸਾਹਵਾਂ ਰੰਗ ਹੈ ਇਥੇ ਜੀਵ ਦਾ ਨਿਵਾਸ ਹੋਇਆ ਕਰਦਾ ਹੈ। ਉਥੋਂ ਆਗਿਆ ਚੱਕਰ ਵਿਚ ਜਿਸ ਦਾ ਵਾਸਾ ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਵਿਚ ਹੈ ਇਥੇ ਦੋ ਪੰਖੜੀਆਂ ਹਨ ਅਤੇ ਫੁੱਲ ਦਾ ਰੰਗ ਲਾਲ ਹੈ, ਗੁਰੂ ਦਾ ਵਾਸਾ ਹੈ। ਇਥੋਂ ਤ੍ਰਿਕੁਟੀ ਪਾਰ ਕਰਕੇ ਸਹੰਸਰਾਰ ਦਲ ਕਮਲ ਵਿਚ ਅਨੇਕਾਂ-ਅਨੇਕਾਂ ਸ਼ਕਤੀਆਂ ਦੀਆਂ ਮੋਹਣੀਆਂ ਪਰ ਠੱਗਣੀਆਂ ਲਹਿਰਾਂ ਵਿਚੋਂ ਲੰਘ ਕੇ ਦਸਮ ਦੁਆਰ ਵਿਚ ਪੁਜਿਆ ਕਰਦੇ ਸਾਂ। ਇਥੇ ਦੋ ਕਿਸਮ ਦੀ ਇਕਾਗਰਤਾ ਹੁੰਦੀ ਹੈ ਇਕ ਨੂੰ 'ਸੰਪਰਗਿਆਤ ਸਮਾਧੀ' ਆਖਿਆ ਜਾਂਦਾ ਹੈ ਦੂਸਰੀ ਨੂੰ 'ਅਸੰਪਰਗਿਆਤ ਸਮਾਧੀ' ਬੋਲਦੇ ਹਨ। ਸਮਾਧੀ ਵਿਚ ਲੈਅ ਤਾਂ ਹੋ ਜਾਂਦੇ ਸਨ ਪਰ ਏਕੰਕਾਰ ਦੇ ਦੇਸ਼ ਵਿਚ ਕੇਵਲ ਨਾਮ ਸ਼ਕਤੀ ਹੀ ਪੁਚਾਇਆ ਕਰਦੀ ਹੈ ਉਸ ਦੀ ਅਣਹੋਂਦ ਕਰਕੇ ਏਕੰਕਾਰ ਦੇ ਮਹੱਲ ਤਾਈਂ ਪਹੁੰਚ ਕੇ ਉਸ ਵਿਚ ਲੀਨਤਾ ਪ੍ਰਾਪਤ ਨਹੀਂ ਹੋਇਆ ਕਰਦੀ ਸੀ ਕਿਉਂਕਿ ਇਹ ਕ੍ਰਿਆ ਸਮਰੱਥ ਗੁਰੂ ਤੋਂ ਬਗੈਰ ਨਹੀਂ ਹੁੰਦੀ। ਬਾਣੀ ਵਿਚ ਬਾਰ-ਬਾਰ ਇਸ਼ਾਰੇ ਆਉਂਦੇ ਹਨ -

***ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥ ਪੰਨਾ - 124***

ਇਸ ਤਰ੍ਹਾਂ ਦੇ ਸਾਧਨ ਬਹੁਤ ਸਾਰੇ ਸਾਧਕ ਖੁਦ ਹੀ ਛੋਟੀ **level** (ਪੱਧਰ) ਦੇ ਗੁਰੂਆਂ ਰਾਹੀਂ ਕਰਿਆ ਕਰਦੇ ਸਨ, ਅਧਿਆਤਮਕ ਗੁਰੂ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਇਆ ਕਰਦਾ ਸੀ। ਜਦੋਂ ਤਕ ਅਧਿਆਤਮਕ ਗੁਰੂ ਨਹੀਂ ਮਿਲਦਾ ਉਸ ਸਮੇਂ ਤਕ ਪ੍ਰਭੂ ਪ੍ਰਾਪਤੀ ਨਹੀਂ ਹੋਇਆ ਕਰਦੀ। ਗਿਆਨ ਤੋਂ ਬਗੈਰ ਮੁਕਤੀ ਨਹੀਂ ਮਿਲਿਆ ਕਰਦੀ, ਸਮਰੱਥ ਗੁਰੂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਹੋਣੀ ਅਸੰਭਵ ਹੈ। ਗੁਰੂ ਮਹਾਰਾਜ ਵਿਚ ਫੁਰਮਾਨ ਹੈ -

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥***
***ਪੰਨਾ - 59***

ਆਦਿ ਅਨੇਕਾਂ-ਅਨੇਕਾਂ ਬਚਨ ਗੁਰੂ ਮਹਾਰਾਜ ਜੀ ਦੇ ਇਸ ਸਬੰਧ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਉਂਦੇ ਹਨ। ਗੁਰੂ ਦੀ ਪ੍ਰਾਪਤੀ ਭਾਗਾਂ ਤੋਂ ਬਗੈਰ ਨਹੀਂ ਹੋਇਆ ਕਰਦੀ।

ਐਸੀ ਇਕ ਕਥਾ ਵਲ ਮਹਾਂਪੁਰਸ਼ ਇਸ਼ਾਰਾ ਕਰਿਆ ਕਰਦੇ ਹਨ ਜਿਸ ਵਿਚ ਦਸਿਆ ਜਾਂਦਾ ਹੈ ਕਿ ਇਕ ਬੱਚਾ ਜੋ ਵੇਦ ਵਿਆਸ ਜੀ ਦਾ ਲੜਕਾ ਸੀ ਜਿਸ ਦਾ ਨਾਮ ਸੁਕਦੇਵ ਸੀ, ਉਸਨੂੰ ਜਮਾਂਦਰੂ ਹੀ ਲਗਨ ਲੱਗੀ ਹੋਈ ਸੀ। ਐਸਾ ਮਹਾਂਪੁਰਸ਼ਾਂ ਦਾ ਮਤ ਹੈ ਕਿ ਉਸ ਨੇ ਪਿਛਲੇ ਜਨਮ ਵਿਚ ਸ਼ਿਵ ਜੀ ਮਹਾਰਾਜ ਜੀ ਦੇ ਮੁਖ ਤੋਂ ਉਸ ਸਮੇਂ ਅਮਰਕਥਾ ਸੁਣੀ ਸੀ ਜਦੋਂ ਸ਼ਿਵ ਜੀ ਅਮਰਨਾਥ ਦੀ ਬਰਫਾਨੀ ਗੁਫਾ ਵਿਚ ਪਾਰਬਤੀ ਜੀ ਨੂੰ ਇਹ ਕਥਾ ਸੁਣਾ ਕੇ ਅਮਰ ਕਰਨਾ ਚਾਹੁੰਦੇ ਸਨ। ਇਸ ਨੇ ਤੋਤੇ ਦੇ ਸਰੀਰ ਵਿਚ ਉਸ ਕਥਾ ਨੂੰ ਸੁਣਿਆ। ਇਹ ਨਹੀਂ ਕਿਹਾ ਜਾ ਸਕਦਾ ਕਿ ਇਸ ਨੇ ਅਮਰਕਥਾ ਨੂੰ ਸਮਝਿਆ, ਪਰ ਸੁਣਿਆ ਸੀ। ਸੁਣਨ ਦਾ ਮਹਾਤਮ ਭੀ ਆਪਣੀ ਵਿਸ਼ੇਸ਼ ਥਾਂ ਰਖਦਾ ਹੈ ਜਿਸ ਦਾ ਮਹਾਨ ਮਹਾਤਮ ਹੈ। ਇਸਨੂੰ ਮਾਨਸ ਦੇਹੀ ਪ੍ਰਾਪਤ ਹੋ ਗਈ ਅਤੇ ਵੇਦ ਵਿਆਸ ਜੀ ਦੇ ਪੁੱਤਰ ਦੇ ਰੂਪ ਵਿਚ ਜਨਮ ਲਿਆ। ਜਦੋਂ ਅਜੇ ਕਿਸ਼ੋਰ ਅਵਸਥਾ ਵਿਚ ਹੀ ਸੀ ਤਾਂ ਇਸ ਨੇ ਆਪਣੇ ਪਿਤਾ ਜੀ ਤੋਂ ਆਗਿਆ ਲੈ ਕੇ ਤਪ ਕਰਨ ਦੇ ਇਰਾਦੇ ਨਾਲ ਜੰਗਲਾਂ ਵਿਚ ਜਿਥੇ ਸਾਧੂ ਲੋਕ ਤਪ ਕਰਿਆ ਕਰਦੇ ਸਨ, ਚਲਿਆ ਗਿਆ। ਭਾਈ ਗੁਰਦਾਸ ਜੀ ਇਸ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਬਾਰਹ ਵਰ੍ਹੇ ਗਰਭਾਸ ਵੱਸ ਜੰਮਦੇ ਹੀ ਸੁਕ ਲਈ ਉਦਾਸੀ॥***
***ਮਾਇਆ ਵਿਚ ਅਤੀਤ ਹੋਇ ਮਨ ਹਠ ਬੁੱਧਿ ਨ ਬੰਦ ਖਲਾਸੀ॥***
***ਪਿਉ ਬਿਆਸ ਪਰਬੋਧਿਆ ਗੁਰ ਕਰ ਜਨਕ ਸਹਜ ਅਭਿਆਸੀ॥***
***ਤਜ ਦੁਰਮਤਿ ਗੁਰਮਤਿ ਲਈ ਸਿਰ ਧਰ ਜੂਠ ਮਿਲੀ ਸ਼ਾਬਾਸੀ॥***
***ਗੁਰ ਉਪਦੇਸ਼ ਅਵੇਸ਼ ਕਰ ਗਰਬ ਨਿਵਾਰ ਜਗਤ ਗੁਰਦਾਸੀ॥***
***ਪੈਰੀਂ ਪੈ ਪਾਖਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ॥***
***ਗੁਰਮੁਖ ਸੁਖ ਫਲ ਸਹਿਜ ਨਿਵਾਸੀ॥***

***ਭਾਈ ਗੁਰਦਾਸ ਜੀ, ਵਾਰ 25/10***

ਸੁਕਦੇਵ ਜੀ ਨੇ 36 ਸਾਲ ਘੋਰ ਤਪਸਿਆ ਕੀਤੀ। ਇਥੋਂ ਤਕ ਉਹ ਸਮਾਧੀ ਵਿਚ ਲੀਨ ਹੋ ਕੇ ਇਕ ਰਸ ਬੈਠੇ ਰਹਿੰਦੇ ਸਨ ਕਿ ਇਸ ਸਮਾਧੀ ਦੇ ਸਮੇਂ ਇਨ੍ਹਾਂ ਦੀਆਂ ਜਟਾਵਾਂ ਵਿਚ ਪੰਛੀ ਅੰਡੇ ਦੇ ਕੇ ਆਪਣੇ ਬੱਚੇ ਪਾਲ ਲਿਆ ਕਰਦੇ ਸਨ। ਜਦੋਂ ਬਹੁਤ ਸਮਾਂ ਤਪ ਕਰਦਿਆਂ ਨੂੰ ਲੰਘ ਗਿਆ ਤਾਂ ਇਹ ਮਹਾਂਪੁਰਸ਼ਾਂ ਤੋਂ ਸੁਣਿਆ ਕਰਦੇ ਸੀ ਕਿ ਪ੍ਰਭੂ ਪ੍ਰਾਪਤੀ ਤੋਂ ਬਿਨਾਂ

ਮਨ ਵਿਚ ਪੂਰਨ ਸ਼ਾਂਤੀ ਅਤੇ ਰਸ ਨਹੀਂ ਆਉਂਦਾ। ਪਰ ਇਨ੍ਹਾਂ ਦੇ ਅੰਦਰ ਤਮੋ ਗੁਣੀ ਅੰਸ ਤਪ ਨਾਲ ਵਧ ਗਿਆ ਜਿਸ ਨਾਲ ਇਹ ਕ੍ਰੋਧ ਦੀ ਲਹਿਰ ਵਿਚ ਅਸ਼ਾਂਤ ਰਿਹਾ ਕਰਦੇ ਸੀ। ਇਸ ਭੇਤ ਨੂੰ ਜਾਨਣ ਲਈ ਇਹ ਆਪਣੇ ਪਿਤਾ ਜੀ ਪਾਸ ਆਏ ਅਤੇ ਸਾਰੀ ਗੱਲ ਤੋਂ ਉਨ੍ਹਾਂ ਨੂੰ ਜਾਣੂ ਕਰਾਇਆ। ਤਾਂ ਉਨ੍ਹਾਂ ਨੇ ਇਸ ਨੂੰ ਕਿਹਾ ਕਿ ਬੇਟਾ! ਜਦੋਂ ਤੱਕ ਤੈਨੂੰ ਸਮਰੱਥ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਉਸ ਸਮੇਂ ਤੱਕ ਤੂੰ ਪ੍ਰਮ ਸ਼ਾਂਤੀ ਨੂੰ ਅਨੁਭਵ ਨਹੀਂ ਕਰ ਸਕਦਾ ਕਿਉਂਕਿ ਸਮਰੱਥ ਗੁਰੂ ਤੋਂ ਬਗੈਰ ਹੋਰ ਕੋਈ ਵੀ, ਇਸ ਪ੍ਰਮ ਚੇਤਨ ਸ਼ੁਧ, ਬ੍ਰਹਮ ਦੀ ਅਵਸਥਾ, ਵਿਚ ਲੀਨ ਨਹੀਂ ਕਰਾ ਸਕਦਾ। ਇਸ ਨੇ ਇਹ ਗੱਲ ਸੁਣ ਕੇ ਆਪਣੇ ਪਿਤਾ ਨੂੰ ਕਿਹਾ ਕਿ ਪਿਤਾ ਜੀ! ਤੁਹਾਡੇ ਬੇਅੰਤ ਸ਼ਿਸ਼ ਹਨ ਤੁਸੀਂ ਆਪ ਹੀ ਮੇਰੇ ਉਪਰ ਕ੍ਰਿਪਾ ਕਰੋ, ਮੈਂ ਕਿਥੋਂ ਸਮਰੱਥ ਗੁਰੂ ਭਾਲਾਂਗਾ। ਉਸ ਵਕਤ ਉਨ੍ਹਾਂ ਨੇ ਕਿਹਾ ਕਿ ਬੇਟਾ! ਪੁੱਤਰ ਦਾ ਰਿਸ਼ਤਾ ਪਿਤਾ ਨਾਲ ਹੋਰ ਹੋਇਆ ਕਰਦਾ ਹੈ, ਸਿੱਖ ਦਾ ਰਿਸ਼ਤਾ ਗੁਰੂ ਨਾਲ ਬਿਲਕੁਲ ਇਸ ਤੋਂ ਵਿਪਰੀਤ ਹੁੰਦਾ ਹੈ। ਗੁਰੂ ਪਹਿਲਾਂ ਆਪਣੇ ਸ਼ਿਸ਼ ਨੂੰ ਮਾਨਸਿਕ ਤੌਰ ਤੇ ਮਾਰ ਦਿੰਦਾ ਹੈ ਫੇਰ ਉਸਨੂੰ ਜਿਉਂਦਾ ਕਰਦਾ ਹੈ। ਮੈਂ ਤੇਰਾ ਪਿਤਾ ਹਾਂ, ਤੇਰੀ ਭਾਵਨਾ ਮੇਰੇ ਨਾਲ ਪਿਤਾ ਤੇ ਪੁਤਰ ਵਾਲੀ ਹੈ ਇਸ ਕਰਕੇ ਮੇਰਾ ਦਿਤਾ ਹੋਇਆ ਉਪਦੇਸ਼ ਤੇਰੇ ਅੰਦਰ ਫਲੀਭੂਤ ਨਹੀਂ ਹੋਵੇਗਾ। ਸੁਕਦੇਵ ਦੇ ਬਾਰ-ਬਾਰ ਕਹਿਣ ਤੇ ਉਨ੍ਹਾਂ ਨੇ ਮਹਾਂਵਾਕਾਂ ਦਾ ਉਪਦੇਸ਼ ਦੇ ਦਿਤਾ। ਸੁਕਦੇਵ ਨੇ ਕੁਝ ਸਮਾਂ ਉਨ੍ਹਾਂ ਮਹਾਂਵਾਕਾਂ ਨੂੰ ਵਿਚਾਰਨ ਵਿਚ ਲਾਇਆ ਪਰ ਉਸ ਦੇ ਮਨ ਵਿਚ ਸ਼ਾਂਤੀ ਨਾ ਆਈ। ਉਹ ਫੇਰ ਆਪਣੇ ਪਿਤਾ ਪਾਸ ਆਇਆ ਅਤੇ ਕਿਹਾ ਪਿਤਾ ਜੀ! ਮੈਂ ਜਿਹੋ ਜਿਹਾ ਪਹਿਲਾਂ ਸੀ ਉਹੋ ਜਿਹਾ ਹੀ ਹੁਣ ਹਾਂ, ਮੇਰੇ ਉਪਰ ਇਨ੍ਹਾਂ ਮਹਾਂਵਾਕਾਂ ਦਾ ਕੋਈ ਅਸਰ ਨਹੀਂ ਹੋਇਆ। ਮੈਂ ਤਾਂ ਇਹ ਪਹਿਲਾਂ ਤੋਂ ਹੀ ਜਾਣਦਾ ਹਾਂ ਫੇਰ ਮੈਨੂੰ ਪੁਛਣ ਦਾ ਵੀ ਕੋਈ ਲਾਭ ਨਹੀਂ ਹੋਣਾ ਸੀ। ਪਿਤਾ ਜੀ! ਮੈਂ ਅਸ਼ਾਂਤ ਹਾਂ ਕ੍ਰਿਪਾ ਕਰਕੇ ਮੈਨੂੰ ਸਿੱਧੇ ਰਾਹ ਤੇ ਪਾਵੋ। ਉਸ ਵੇਲੇ ਉਸ ਦੇ ਪਿਤਾ ਜੀ ਨੇ ਕਿਹਾ ਕਿ ਸੁਕਦੇਵ ਤੂੰ ਹੋਰ ਤਪ ਕਰ ਕਿਉਂਕਿ ਤੂੰ ਉਪਦੇਸ਼ ਦਾ ਅਧਿਕਾਰੀ ਨਹੀਂ ਹੈਂ। ਮੈਂ ਤੈਨੂੰ ਪਹਿਲਾਂ ਵੀ ਕਿਹਾ ਸੀ ਕਿ ਤੂੰ ਮੇਰੇ ਉਪਰ ਗੁਰੂ ਭਾਵਨਾ ਨਹੀਂ ਲਿਆ ਸਕਦਾ ਇਸ ਕਰਕੇ ਮੈਂ ਤੈਨੂੰ ਗਿਆਨ ਨਹੀਂ ਕਰਾ ਸਕਦਾ, ਕਿਉਂਕਿ ਗਿਆਨ ਕਰਾਉਣ ਤੋਂ ਪਹਿਲਾਂ ਗੁਰੂ ਆਪਣੇ ਸ਼ਿਸ਼ ਨੂੰ ਮਾਨਸਿਕ ਤੌਰ ਤੇ ਮਾਰ ਦਿਆ ਕਰਦਾ ਹੈ ਅਤੇ ਫੇਰ ਆਪਣੇ ਉਪਦੇਸ਼ ਰਾਹੀਂ ਉਸਨੂੰ ਸੁਰਜੀਤ ਕਰਦਾ ਹੈ, ਉਹ ਸਖਤ ਕਸਵੱਟੀ ਲਾਉਂਦਾ ਹੈ। ਜਦੋਂ ਤੱਕ ਗੁਰੂ ਨੂੰ ਇਹ ਨਿਸ਼ਚਾ ਨਹੀਂ ਹੋ ਜਾਂਦਾ ਕਿ ਇਹ ਗੁਰ ਉਪਦੇਸ਼ ਦਾ ਅਧਿਕਾਰੀ ਹੈ ਉਸ ਸਮੇਂ ਤਾਈਂ ਉਹ ਸਤਿਪੁਰਸ਼ ਕਦੇ ਵੀ ਗੁਰ ਉਪਦੇਸ਼ ਨਹੀਂ ਦਿਆ ਕਰਦਾ। ਪਹਿਲਾਂ ਗੁਰੂ ਵਿਚ ਦਿਆਲਤਾ ਦੀ ਲਹਿਰ ਉਭਰਦੀ ਹੈ, ਉਸ ਦਾ ਜ਼ਬਰਦਸਤ ਉਭਾਰ ਸੇਵਕ ਵਲ ਨੂੰ ਰੁਖ ਕਰਦਾ ਹੈ ਜਿਸ ਦੇ ਰਾਹੀਂ ਆਪਣੇ ਸੇਵਕ ਦੀਆਂ ਸਾਰੀਆਂ ਕੂੜੀਆਂ ਮਨੌਤਾਂ ਰੋੜ੍ਹ ਦਿੰਦਾ ਹੈ ਅਤੇ ਫੇਰ ਗੁਰੂ ਉਪਦੇਸ਼ ਕਰਿਆ ਕਰਦਾ ਹੈ। ਇਹ ਇਕ ਅਧਿਆਤਮਕ ਕ੍ਰਿਆ ਹੋਇਆ ਕਰਦੀ ਹੈ ਜਿਸਨੂੰ ਕੇਵਲ ਸਮਰੱਥ ਗੁਰੂ ਹੀ ਜਾਣਿਆ ਕਰਦਾ ਹੈ। ਇਸ ਤਰ੍ਹਾਂ ਬਚਨ ਕਰਕੇ ਸੁਕਦੇਵ ਨੂੰ ਦੁਬਾਰਾ ਤਪ ਕਰਨ ਲਈ ਭੇਜ ਦਿਤਾ। ਸੁਕਦੇਵ ਨੇ ਜਾ ਕੇ ਫੇਰ ਬਹੁਤ ਸਖਤ ਤਪ ਸਾਧਿਆ, ਆਪਣੇ ਪਿਤਾ ਵਲੋਂ ਦਿਤੇ ਮਹਾਂਵਾਕਾਂ ਦੀ ਵਿਚਾਰ ਵੀ ਕਰਦਾ ਰਿਹਾ ਪਰ ਚਿਤ ਨੂੰ ਬਿਲਕੁਲ ਵੀ ਸ਼ਾਂਤੀ ਨਾ ਆਈ। ਕਾਰਨ ਇਹ ਸੀ ਕਿ

ਉਸ ਦੀ ਅੰਦਰਲੀ ਬਖਸ਼ਿਸ਼ ਪ੍ਰਾਪਤ ਕਰਨ ਵਾਲੀ ਤਾਰ ਆਪਣੇ ਪਿਤਾ ਦੇ ਰੂਪ ਵਿਚ ਗੁਰੂ ਨਾਲ ਭੀਖਕ ਵਾਂਗੂੰ ਨਹੀਂ ਜੁੜਦੀ ਸੀ। ਉਸ ਦੀ ਹਉਮੈ ਉਸ ਦੇ ਰਸਤੇ ਵਿਚ ਬੜਾ ਭਾਰੀ ਵਿਘਨ ਸੀ। ਸਮਰੱਥ ਗੁਰੂ ਦਾ ਪਹਿਲਾ ਫੁਰਮਾਨ ਹੀ ਇਹ ਹੋਇਆ ਕਰਦਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ-1102***

ਐਸਾ ਗੁਰੂ ਕਸਵੱਟੀਆਂ ਲਾ ਕੇ ਸੇਵਕ ਨੂੰ ਬਿਲਕੁਲ ਇਸ ਤਰ੍ਹਾਂ ਸ਼ੁਧ ਕਰਦਾ ਹੈ ਜਿਵੇਂ ਬਾਰ-ਬਾਰ ਅਗਨ ਦੇ ਤਾਓ ਦੇ ਦੇ ਕੇ ਸੋਨੇ ਨੂੰ ਸ਼ੁਧ ਕਰਕੇ ਬਾਰਾ ਵੰਨੀ ਦਾ ਬਣਾਇਆ ਜਾਂਦਾ ਹੈ। ਪਿਤਾ ਆਪਣੇ ਪੁਤਰ ਨੂੰ ਇਸ ਤਰ੍ਹਾਂ ਨਹੀਂ ਕਰ ਸਕਦਾ। ਇਸ ਕਰਕੇ ਆਮ ਹਾਲਤਾਂ ਵਿਚ ਪਿਤਾ ਲਈ ਬੜੀ ਮਜ਼ਬੂਰੀ ਹੈ ਕਿ ਉਹ ਪੁੱਤਰ ਨੂੰ ਗਿਆਨ ਕਰਾ ਸਕੇ। ਧੁਰ ਦਰਗਾਹੋਂ ਆਏ ਹੋਏ ਜਿਨ੍ਹਾਂ ਦੇ ਅੰਦਰ ਬੱਤੀ ਅਤੇ ਤੇਲ ਨਾਲ ਦੀਵਾ ਭਰਿਆ ਹੋਇਆ ਹੈ ਉਨ੍ਹਾਂ ਨੂੰ ਸਮਰੱਥ ਗੁਰੂ ਆਪਣੀ ਜੋਤ ਰਾਹੀਂ ਲਾਗ ਲਾ ਕੇ ਜਗਦੇ ਦੀਵੇ ਵਾਂਗੂੰ ਉਸ ਦੀਵੇ ਨੂੰ ਵੀ ਪ੍ਰਜ੍ਵਲਤ ਕਰ ਸਕਦਾ ਹੈ। ਇਹ ਕ੍ਰਿਆ ਕਿਸੇ-ਕਿਸੇ ਖਾਸ ਹਾਲਤ ਵਿਚ ਹੋਇਆ ਕਰਦੀ ਹੈ ਜਿਥੇ ਪੁੱਤਰ ਪੂਰੀ ਤਰ੍ਹਾਂ ਮੁਰੀਦ ਬਣ ਕੇ ਆਪਣੇ ਪਿਤਾ, ਸਮਰਥ ਗੁਰੂ ਰੂਪ ਤੋਂ ਕੁਝ ਲੈਣਾ ਚਾਹੁੰਦਾ ਹੋਵੇ। ਸੁਕਦੇਵ ਦੀ ਹਾਲਤ ਵਿਚ ਹੋਰ ਤਰ੍ਹਾਂ ਸੀ ਉਹ ਆਪਣੇ ਪਿਤਾ ਨੂੰ ਕੇਵਲ ਇਕ ਵਿਦਵਾਨ ਪਿਤਾ ਹੀ ਸਮਝਦਾ ਸੀ ਕਿਉਂਕਿ ਉਸ ਨੇ ਆਪ ਤਪ ਕਰਕੇ ਬੇਅੰਤ ਸ਼ਕਤੀਆਂ ਪ੍ਰਾਪਤ ਕਰ ਲਈਆਂ ਸਨ ਅਤੇ ਬੜੇ ਲੰਮੇ-ਲੰਮੇ ਸਮੇਂ ਵਾਸਤੇ ਸਮਾਧੀ ਸਥਿਤ ਹੋ ਜਾਇਆ ਕਰਦਾ ਸੀ। ਜਦੋਂ ਉਹ ਚਲਦਾ ਸੀ ਉਸ ਦੇ ਕੇਸ ਜਟਾਵਾਂ ਦੇ ਰੂਪ ਵਿਚ ਧਰਤੀ ਨਾਲ ਲਗਿਆ ਕਰਦੇ ਸਨ ਅਤੇ ਆਪਣੀ ਕਰਨੀ ਕਮਾਈ ਉਪਰ ਮਨ ਵਿਚ ਅਭਿਮਾਨ ਸੀ। ਸੋ ਇਸ ਕਰਕੇ ਪਿਤਾ ਰਾਹੀਂ ਦਿਤਾ ਹੋਇਆ ਗੁਰ ਉਪਦੇਸ਼ ਸਫਲ ਨਾ ਹੋਇਆ। ਜਦੋਂ ਕਾਫੀ ਸਮਾਂ ਤਪ ਕਰਨ ਤੋਂ ਬਾਦ ਸੁਕਦੇਵ ਫੇਰ ਆਇਆ ਤਾਂ ਵਿਆਸ ਜੀ ਨੇ ਕਿਹਾ ਕਿ ਬੇਟਾ! ਤੂੰ ਸਮਰੱਥ ਗੁਰੂ ਦੀ ਤਲਾਸ਼ ਕਰ, ਉਸ ਤੋਂ ਬਿਨਾਂ ਤੇਰੇ ਅੰਦਰ ਗਿਆਨ ਦਾ ਦੀਪਕ ਪ੍ਰਕਾਸ਼ ਨਹੀਂ ਹੋਣਾ। ਉਸ ਨੇ ਪੁਛਿਆ ਕਿ ਪਿਤਾ ਜੀ ਮੇਰੀ ਐਨੀ ਮਦਦ ਤਾਂ ਕਰ ਦੇਵੋ ਕਿ ਮੈਨੂੰ ਕਿਸੇ ਸਮਰੱਥ ਗੁਰੂ ਬਾਰੇ ਦਸ ਦਿਤਾ ਜਾਵੇ। ਉਸ ਵੇਲੇ ਵੇਦ ਵਿਆਸ ਜੀ ਨੇ ਆਪਣੇ ਪੁਤਰ ਨੂੰ ਕਿਹਾ ਕਿ ਬੇਟਾ! ਐਸ ਵੇਲੇ ਭਾਰਤ ਵਰਸ਼ ਵਿਚ ਸਮਰੱਥ ਮਹਾਂਪੁਰਸ਼ ਜਿਸ ਨੇ ਮਾਇਆ ਨੂੰ ਪੂਰੀ ਤਰ੍ਹਾਂ ਨਾਲ ਪਰਾਜਿਤ ਕਰ ਦਿਤਾ ਹੈ, ਉਹ ਮਿਥਲਾਪੁਰੀ ਵਿਚ ਰਾਜੇ ਜਨਕ ਦੇ ਨਾਮ ਨਾਲ ਰਾਜ ਕਰ ਰਹੇ ਹਨ। ਤੈਨੂੰ ਉਨ੍ਹਾਂ ਤੋਂ ਬਗੈਰ ਕੋਈ ਵੀ ਗਿਆਨ ਦੇਣ ਨੂੰ ਸਮਰੱਥ ਨਹੀਂ ਹੈ। ਉਸ ਨੇ ਉਸੇ ਵੇਲੇ ਕਿਹਾ ਕਿ ਪਿਤਾ ਜੀ! ਮੇਰੇ ਨਾਲ ਕੋਈ ਮਖੌਲ ਤਾਂ ਨਹੀਂ ਕਰ ਰਹੇ, ਕੋਈ ਠੱਠਾ, ਮਸ਼ਕਰੀ ਤਾਂ ਨਹੀਂ ਕਰ ਰਹੇ? ਮੈਂ ਤੁਹਾਡੇ ਤੋਂ ਸਚਮੁੱਚ ਕਿਸੇ ਸਮਰੱਥ ਗੁਰੂ ਬਾਰੇ ਜਾਣਕਾਰੀ ਲੋਚਦਾ ਹਾਂ। ਉਸ ਵੇਲੇ ਸੁਕਦੇਵ ਨੇ ਕਿਹਾ ਕਿ ਪਿਤਾ ਜੀ! ਰਾਜਾ ਜਨਕ ਰਾਜਾ ਵੀ ਹੈ, ਗ੍ਰਿਹਸਤੀ ਵੀ ਹੈ, ਰਾਜ ਵਿਚ ਅਨੇਕਾਂ ਝਮੇਲੇ ਹੋਇਆ ਕਰਦੇ ਹਨ। ਗ੍ਰਿਹਸਤ ਵਿਚ ਮਨ ਵਾਸ਼ਨਾਵਾਂ ਅਤੇ ਵਿਸ਼ੇ ਭੋਗਾਂ ਤੋਂ ਬਿਨਾਂ ਕਦੇ ਵੀ ਖਾਲੀ ਨਹੀਂ ਰਿਹਾ ਕਰਦਾ। ਮੈਂ ਵਿਰੱਕਤ ਹਾਂ, ਫੇਰ ਮੈਂ ਘੋਰ ਤਪਸਿਆ ਕੀਤੀ

ਹੋਈ ਹੈ ਮੈਂ ਅੰਦਰਲੇ ਸਾਰੇ ਚੱਕਰ ਵੇਧ ਕੇ ਗਗਨ ਮੰਡਲ ਤਕ ਪਹੁੰਚ ਕੀਤੀ ਹੋਈ ਹੈ। ਮੈਨੂੰ ਇਕ ਗ੍ਰਿਹਿਸਤੀ ਕਿਸ ਤਰ੍ਹਾਂ ਨਾਲ ਉਪਦੇਸ਼ ਦੇ ਸਕੇਗਾ, ਮੇਰੀ ਤਾਂ ਉਸ ਉਪਰ ਭਾਵਨਾ ਹੀ ਨਹੀਂ ਬਣ ਸਕਣੀ? ਇਹ ਗੱਲ ਸੁਣ ਕੇ ਵਿਆਸ ਜੀ ਨੇ ਕਿਹਾ ਕਿ ਬੇਟਾ! ਅਸੀਂ ਤੈਨੂੰ ਸਮਰੱਥ ਗੁਰੂ ਦੀ ਦਸ ਪਾ ਰਹੇ ਹਾਂ, ਕੇਵਲ ਇਕੋ ਉਹ ਹਨ ਜਿਹੜੇ ਤੈਨੂੰ ਗੁਰ ਦੀਖਸ਼ਾ ਦੇ ਸਕਦੇ ਹਨ। ਅਸਾਡੀ ਨਿਗ੍ਹਾ ਵਿਚ ਐਸ ਵੇਲੇ ਕੋਈ ਹੋਰ ਨਹੀਂ ਆਉਂਦਾ। ਪਿਤਾ ਤੋਂ ਆਦੇਸ਼ ਲੈ ਕੇ ਸੁਕਦੇਵ ਮਿਥਲਾਪੁਰੀ ਨੂੰ ਚਲ ਪੈਂਦਾ ਹੈ। ਸਨੇ-ਸਨੇ ਸਫਰ ਕਰਦਾ ਹੋਇਆ ਰਾਜੇ ਜਨਕ ਦੇ ਦਰਬਾਰ ਵਿਚ ਪਹੁੰਚ ਕੇ ਸਿੰਘ ਦੁਆਰ ਤੇ ਜਾ ਕੇ ਚੋਬਦਾਰ ਨੂੰ ਕਹਿੰਦਾ ਹੈ ਕਿ ਰਾਜਾ ਜੀ ਨੂੰ ਦਸ ਦੇਵੋ ਕਿ ਇਕ ਵਿਰੱਕਤ ਸਾਧੂ ਤੁਹਾਨੂੰ ਮਿਲਣ ਵਾਸਤੇ ਆਇਆ ਹੈ। ਚੋਬਦਾਰ ਨੇ ਰਾਜੇ ਜਨਕ ਨੂੰ ਦੱਸ ਦਿਤਾ। ਰਾਜੇ ਜਨਕ ਨੇ ਆਦਰ ਪੂਰਵਕ ਬੁਲਾ ਕੇ ਉਸਨੂੰ ਬਿਠਾ ਲਿਆ ਅਤੇ ਯੋਗ ਸ਼ਕਤੀ ਰਾਹੀਂ ਉਸ ਦੇ ਆਉਣ ਦਾ ਮਨੋਰਥ ਵੀ ਭਾਂਪ ਲਿਆ ਅਤੇ ਨਾਲ ਇਹ ਵੀ ਦੇਖ ਲਿਆ ਕਿ ਅਜੇ ਇਹ ਗੁਰ ਉਪਦੇਸ਼ ਦਾ ਅਧਿਕਾਰੀ ਨਹੀਂ ਹੈ। ਉਸ ਸਮੇਂ ਸੁਕਦੇਵ ਨੇ ਰਾਜੇ ਜਨਕ ਦੀ ਰਾਜਸੀ ਰਹਿਣੀ ਬਹਿਣੀ ਤੇ ਕਾਰੋਬਾਰ ਦੇਖ ਕੇ ਅੰਦਰ ਤਰਕ ਖੜ੍ਹੀ ਕਰ ਲਈ ਕਿ ਕੌਣ ਕਹਿੰਦਾ ਹੈ ਕਿ ਇਹ ਕੋਈ ਗਿਆਨਵਾਨ ਪੁਰਸ਼ ਹੈ? ਇਸ ਨੇ ਤਾਂ ਮੇਰੇ ਸਾਮ੍ਹਣੇ ਸੌ ਬੰਦੇ ਨੂੰ ਫਾਂਸੀ ਦੇਣ ਦੀ ਸਜ਼ਾ ਦੇ ਦਿਤੀ ਹੈ, ਮੈਂ ਇਸ ਨੂੰ ਗੁਰੂ ਨਹੀਂ ਬਣਾ ਸਕਦਾ। ਰਾਜਾ ਜਨਕ ਨੇ ਜਾਣ ਲਿਆ ਅਤੇ ਉਸਨੂੰ ਸੇਵਾ ਕਰਨ ਉਪਰੰਤ ਕਿਹਾ ਕਿ ਰਿਸ਼ੀ ਜੀ! ਕੋਈ ਹੋਰ ਸੇਵਾ ਮੇਰੇ ਲਾਇਕ ਦੱਸੋ। ਇਹ ਬਿਨਾਂ ਕੁਛ ਕਹੇ ਉਠ ਕੇ ਤੁਰ ਗਿਆ ਅਤੇ ਮਨ ਵਿਚ ਬਾਰ-ਬਾਰ ਅਭਿਮਾਨ ਵਿਚ ਆ ਕੇ ਕਹਿ ਰਿਹਾ ਹੈ ਕਿ ਕਿਥੇ ਮੇਰੀ ਤਪਸਿਆ ਤੇ ਕਿਥੇ ਇਹ ਰਾਜ ਤੇ ਬੈਠਣ ਵਾਲਾ ਹਿੰਸਕ ਜਿਹਨੇ ਸੌ ਬੰਦਿਆਂ ਨੂੰ ਫਾਂਸੀ ਦਾ ਹੁਕਮ ਕਰ ਦਿਤਾ ਹੈ। ਇਸ ਤਰ੍ਹਾਂ ਦੀਆਂ ਵਿਚਾਰਾਂ ਕਰਦਾ-ਕਰਦਾ ਅਭਿਮਾਨ ਨਾਲ ਪੂਰੀ ਤਰ੍ਹਾਂ ਭਰ ਗਿਆ।

ਐਸੀ ਹਾਲਤ ਵਿਚ ਜਦੋਂ ਸੋਚਦਾ ਜਾ ਰਿਹਾ ਹੈ ਤਾਂ ਰਸਤੇ ਵਿਚ ਨਾਰਦ ਜੀ ਮਿਲ ਗਏ ਉਨ੍ਹਾਂ ਨੇ ਕਿਹਾ ਕਿ ਮੁਨੀ ਜੀ! ਆਪ ਕਿਧਰੋਂ ਪਧਾਰ ਰਹੇ ਹੋ? ਇਸ ਨੇ ਆਪਣੇ ਮਨ ਦੀ ਗੱਲ ਦੱਸ ਦਿਤੀ ਅਤੇ ਕਿਹਾ ਕਿ ਨਾਰਦਮੁਨੀ ਜੀ! ਮੈਂ ਇਕ ਰਾਜੇ ਅਤੇ ਗ੍ਰਿਹਸਤੀ ਨੂੰ ਅਤੇ ਹਿੰਸਕ ਨੂੰ ਕਿਵੇਂ ਗੁਰੂ ਬਣਾ ਸਕਦਾ ਹਾਂ? ਮੇਰਾ ਪਿਤਾ ਬਾਰ-ਬਾਰ ਮੈਨੂੰ ਆਦੇਸ਼ ਦੇ ਰਿਹਾ ਹੈ ਕਿ ਅੱਜ ਸੰਸਾਰ ਵਿਚ ਜੇ ਤੈਨੂੰ ਦੀਕਸ਼ਾ ਦੇ ਸਕਦਾ ਹੈ ਤਾਂ ਉਹ ਕੇਵਲ ਰਾਜਾ ਜਨਕ ਹੀ ਹੈ। ਤਾਂ ਉਸ ਵੇਲੇ ਨਾਰਦ ਜੀ ਉਸ ਦਾ ਬਚਨ ਸੁਣ ਕੇ ਬਹੁਤ ਹੈਰਾਨ ਹੋ ਗਏ ਅਤੇ ਬਚਨ ਕੀਤਾ ਕਿ ਸੁਕਦੇਵ ਮੁਨੀ! ਤੈਨੂੰ ਅਸੀਂ ਇਕ ਅਧਿਆਤਮਵਾਦ ਦੀ ਵਿਚਾਰ ਦਸਦੇ ਹਾਂ ਕਿ ਬ੍ਰਹਮਗਿਆਨੀ ਮਹਾਂਪੁਰਸ਼ ਉਪਰ ਤਰਕ ਕਰਕੇ ਛੇ ਕਲਾਂ ਵੈਰਾਗ ਦੀਆਂ ਨਸ਼ਟ ਹੋ ਜਾਇਆ ਕਰਦੀਆਂ ਹਨ। ਰਾਜਾ ਜਨਕ ਪੂਰਨ ਰੂਪ ਵਿਚ ਬ੍ਰਹਮ ਗਿਆਨੀ ਹਨ। ਇਸ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ॥***
***ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ॥***

*ਪੰਨਾ - 591*

ਸੁਕਦੇਵ ਜੀ! ਤੁਸੀਂ ਰਾਜੇ ਜਾਨਕ ਦੀ ਉਚਤਾ ਨੂੰ ਨਹੀਂ ਪਛਾਣ ਸਕੇ। ਉਹ ਗ੍ਰਿਹਸਤੀ ਅਤੇ ਰਾਜਾ ਹੁੰਦਾ ਹੋਇਆ ਅਤੇ ਰਾਜ ਨਿਯਮਾਂ ਦੇ ਅਨੁਸਾਰ ਰਾਜ ਦੰਡ ਦਿੰਦਾ ਹੋਇਆ ਬਿਲਕੁਲ ਹੀ ਨਿਰਲੇਪ ਹੈ, ਮਾਇਆ ਉਸ ਦੇ ਨੇੜੇ ਤੇੜੇ ਵੀ ਨਹੀਂ ਹੈ। ਭਾਈ ਗੁਰਦਾਸ ਜੀ ਦਸਦੇ ਹਨ -

***ਭਗਤ ਵੱਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ।***
***ਦੇਵਲੋਕ ਨੋਂ ਚੱਲਿਆ ਗੁਣ ਗੰਧਰਬ ਸਭਾ ਸੁਖਵਾਸੀ।***
***ਜਮਪੁਰਿ ਗਯਾ ਪੁਕਾਰ ਸੁਣਿ ਵਿਲਲਾਵਨ ਜੀ ਨਰਕ ਨਿਵਾਸੀ।***
***ਧਰਮਰਾਇ ਨੋਂ ਆਖਿਓਨੁ ਸਭਨਾਂ ਦੀ ਕਰਿ ਬੰਦ ਖਲਾਸੀ।***
***ਕਰੇ ਬੇਨਤੀ ਧਰਮਰਾਇ ਹਉ ਸੇਵਕ ਠਾਕੁਰ ਅਬਿਨਾਸੀ।***
***ਗਹਿਣੇ ਧਰਿਅਨੁ ਇੱਕ ਨਾਉਂ ਪਾਪਾਂ ਨਾਲ ਕਰੈ ਨਿਰਜਾਸੀ।***
***ਪਾਸੰਗ ਪਾਪ ਨ ਪੁਜਨੀ ਗੁਰਮੁਖ ਨਾਉਂ ਅਤੁਲ ਨ ਤੁਲਾਸੀ।***
***ਨਰਕਹੁੰ ਛੁਟੇ ਜੀਅ ਜੰਤ ਕੱਟੀ ਗਲਹੁੰ ਸਿਲਕ ਜਮ ਫਾਸੀ।***
***ਮੁਕਤਿ ਜੁਗਤਿ ਨਾਵੈ ਕੀ ਦਾਸੀ।***

***ਭਾਈ ਗੁਰਦਾਸ ਜੀ, ਵਾਰ 10/5***

ਉਸ ਦੀ ਮਹਿਮਾ ਨੂੰ ਤੁਸੀਂ ਨਹੀਂ ਜਾਣ ਸਕਦੇ। ਦੇਵ ਲੋਕ ਦੇ ਦੇਵਤੇ ਇਹ ਲੋਚਾ ਕਰਦੇ ਹਨ ਕਿ ਕਿੰਨਾ ਚੰਗਾ ਹੋਵੇ ਕਿ ਰਾਜਾ ਜਨਕ ਉਨ੍ਹਾਂ ਦੀਆਂ ਪੁਰੀਆਂ ਵਿਚ ਪਧਾਰਨ ਅਤੇ ਉਨ੍ਹਾਂ ਦੇ ਭਵਨ ਪਵਿਤਰ ਕਰਨ।

***ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥***
***ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ।।***

*ਪੰਨਾ - 1425*

ਬ੍ਰਹਮਗਿਆਨੀ ਦੀ ਧੂੜ ਪਰਸਣ ਲਈ ਮੁਖ ਦੇਵਤੇ ਵੀ ਲੋਚ ਰਹੇ ਹਨ ਜਿਵੇਂ ਕਿ ਫੁਰਮਾਨ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ।।***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ।।***

*ਪੰਨਾ - 273*

ਐਨੀਆਂ ਵਿਚਾਰਾਂ ਦਸ ਕੇ ਨਾਰਦ ਜੀ ਨੇ ਕਿਹਾ ਕਿ ਸੁਕਦੇਵ ਜੀ! ਤੁਸੀਂ ਤਰਕ ਕਰਕੇ ਆਪਣਾ ਹੀ ਨੁਕਸਾਨ ਕਰ ਰਹੇ ਹੋਂ। ਇਕ ਕਲਾ ਬੈਰਾਗ ਦੀ ਕਈ ਜਨਮਾਂ ਦੇ ਦੁਖਾਂ ਤੋਂ ਪ੍ਰਾਪਤ ਹੁੰਦੀ ਹੈ, ਆਪਣੇ ਕਿੰਨਿਆਂ ਜਨਮਾਂ

ਦੀ ਪ੍ਰਾਪਤ ਕੀਤੀ ਬੈਰਾਗ ਅਵਸਥਾ ਤੁਸੀਂ ਅਜਾਈਂ ਗਵਾ ਰਹੇ ਹੋਂ। ਪਰ ਸੁਕਦੇਵ ਜੀ ਨੇ ਕੋਈ ਧਿਆਨ ਨਾ ਦਿਤਾ। ਉਸ ਵੇਲੇ ਨਾਰਦ ਜੀ ਨੇ ਆਪਣਾ ਸਰੀਰ, ਅੱਗੇ ਜਾ ਕੇ ਇਕ ਬੁਢੇ ਪ੍ਰਾਣੀ ਦਾ ਬਣਾ ਲਿਆ। ਇਕ ਨਦੀ ਸਾਮ੍ਹਣੇ ਚਲ ਰਹੀ ਸੀ ਜਿਸ ਵਿਚੀਂ ਲੰਘ ਕੇ ਦੂਜੇ ਪਾਰ ਜਾਇਆ ਜਾਂਦਾ ਸੀ ਉਸ ਵਿਚ ਟੋਕਰੀ ਨਾਲ ਬਰੇਤੀ ਵਿਚੋਂ ਰੇਤਾ ਚੁਕ-ਚੁਕ ਸੁੱਟਣ ਲਗ ਗਏ। ਸੁਕਦੇਵ ਆਰਾਮ ਕਰਨ ਵਾਸਤੇ ਕੋਲ ਹੀ ਦਰੱਖਤ ਥੱਲੇ ਬੈਠਾ ਇਹ ਸਾਰਾ ਕੌਤਕ ਦੇਖ ਰਿਹਾ ਸੀ। ਉਸ ਨੇ ਪੁਛਿਆ ਕਿ ਐ ਬਿਰਧ ਪੁਰਸ਼ਾ! ਤੂੰ ਇਹ ਰੇਤਾ ਨਦੀ ਵਿਚ ਕਿਉਂ ਸੁੱਟ ਰਿਹਾ ਹੈਂ, ਮੈਂ ਤੈਨੂੰ ਇਕ ਘੰਟੇ ਤੋਂ ਦੇਖ ਰਿਹਾ ਹਾਂ? ਉਸ ਵੇਲੇ ਨਾਰਦ ਜੀ ਨੇ ਕਿਹਾ ਕਿ ਮੈਂ ਨਦੀ ਤੋਂ ਪਾਰ ਜਾਣਾ ਹੈ, ਮੈਨੂੰ ਨਦੀ ਦੇ ਪਾਣੀ ਤੋਂ ਡਰ ਲਗਦਾ ਹੈ ਕਿ ਕਿਤੇ ਮੈਨੂੰ ਰੋੜ੍ਹ ਕੇ ਹੀ ਨਾ ਲੈ ਜਾਵੇ। ਮੈਂ ਪੁਲ ਬਣਾ ਕੇ ਜਾਣਾ ਚਾਹੁੰਦਾ ਹਾਂ। ਸੁਕਦੇਵ ਨੇ ਕਿਹਾ, "ਮੈਨੂੰ ਤੂੰ ਪੂਰਨ ਪਾਗਲ ਨਜ਼ਰ ਆਉਂਦਾ ਹੈਂ। ਕਦੇ ਨਦੀ ਵਿਚ ਰੇਤਾ ਸੁਟਣ ਨਾਲ ਵੀ ਪੁਲ ਬਣਦਾ ਹੈ? ਉਹ ਤਾਂ ਰੁੜ੍ਹ ਜਾਂਦਾ ਹੈ।" ਉਸ ਦੇ ਉਤਰ ਵਿਚ ਉਸ ਬਿਰਧ ਨੇ ਕਿਹਾ ਕਿ ਸੁਕਦੇਵ ਜੀ! ਮੈਂ ਤਾਂ ਆਪਣੀ ਇਕ ਘੰਟੇ ਦੀ ਮਿਹਨਤ ਹੀ ਜਾਇਆ ਕੀਤੀ ਹੈ ਪਰ ਤੂੰ ਤਾਂ ਦਰਜਨਾਂ ਜਨਮਾਂ ਤੋਂ ਪ੍ਰਾਪਤ ਹੋਇਆ ਬੈਰਾਗ ਨਸ਼ਟ ਕਰ ਲਿਆ ਹੈ। ਤੂੰ ਰਾਜੇ ਜਨਕ ਉਪਰ ਤਰਕ ਕਰ ਰਿਹਾ ਹੈਂ ਜੋ ਪੂਰਨ ਬ੍ਰਹਮਗਿਆਨੀ ਹੈ ਅਤੇ ਮਹਾਂਪੁਰਸ਼ਾਂ ਉਪਰ ਤਰਕ ਦਾ ਫਲ ਛੇ ਕਲਾਂ ਬੈਰਾਗ ਦੀਆਂ ਨਸ਼ਟ ਹੋ ਜਾਇਆ ਕਰਦੀਆਂ ਹਨ। ਮੈਂ ਤਾਂ ਮੂਰਖ ਨਹੀਂ; ਜੇ ਮੈਂ ਤੈਨੂੰ ਮੂਰਖ ਕਹਿ ਦੇਵਾਂ ਇਸ ਵਿਚ ਕੋਈ ਅਤਿਕਥਨੀ ਨਹੀਂ। ਸੁਕਦੇਵ ਗੰਭੀਰ ਸੋਚ ਵਿਚ ਪੈ ਗਿਆ ਤਾਂ ਕਹਿਣ ਲੱਗਿਆ ਕਿ ਤੂੰ ਕੌਣ ਹੈਂ ਜੋ ਮੇਰੇ ਅੰਦਰਲੀ ਅਵਸਥਾ ਨੂੰ ਜਾਣਦਾ ਹੈਂ? ਉਸ ਵੇਲੇ ਨਾਰਦ ਜੀ ਨੇ ਆਪਣਾ ਅਸਲੀ ਸਰੂਪ ਦਿਖਾ ਕੇ ਉਸ ਨੂੰ ਤਰਕ ਤੋਂ ਵਰਜਿਆ।

ਸੋ ਇਸ ਤਰ੍ਹਾਂ ਸੁਕਦੇਵ ਦਾ ਸਮਰੱਥ ਗੁਰੂ ਉਪਰ ਨਿਸ਼ਚਾ ਨਹੀਂ ਬੱਝ ਰਿਹਾ ਸੀ। ਘਰ ਗਿਆ ਤਾਂ ਪਿਤਾ ਨੇ ਕਿਹਾ ਕਿ ਤੇਰਾ ਗਿਆਨ ਪਦਾਰਥ ਰਾਜੇ ਜਨਕ ਜੀ ਪਾਸ ਸੁਰਖਸ਼ਿਤ ਹੈ; ਜੋ ਕੁਝ ਮਿਲਣਾ ਹੈ ਤੈਨੂੰ ਉਥੋਂ ਹੀ ਮਿਲਣਾ ਹੈ ਤੂੰ ਸ਼ਰਧਾ ਵਿਚ ਆ, ਅਤੇ ਹੋਰ ਤਪ ਕਰ ਤਾਂ ਕਿ ਤਰਕ ਰੂਪ ਮੈਲ ਤੇਰੇ ਅੰਦਰੋਂ ਖਤਮ ਹੋ ਜਾਵੇ। ਕਾਫੀ ਸਮਾਂ ਤਪ ਕਰਨ ਤੋਂ ਬਾਦ ਮਨ ਵਿਚ ਕੋਈ ਸ਼ਾਂਤੀ ਨਾ ਆਈ ਅਤੇ ਫੇਰ ਕੁਝ ਸ਼ਰਧਾ ਭਾਵਨਾ ਧਾਰ ਕੇ ਰਾਜਾ ਜਨਕ ਜੀ ਉਪਰ ਵਿਸ਼ਵਾਸ਼ ਕਰਕੇ ਉਨ੍ਹਾਂ ਦੇ ਦਰਬਾਰ ਪਹੁੰਚਿਆ।

ਰਾਜਾ ਜਨਕ ਨੂੰ ਮਹਿਲਾਂ ਵਿਚ ਖਬਰ ਕੀਤੀ ਗਈ ਕਿ ਇਕ ਵਿਰੱਕਤ ਸਾਧੂ ਆਪ ਜੀ ਨੂੰ ਮਿਲਣ ਲਈ ਸਮਾਂ ਮੰਗ ਰਿਹਾ ਹੈ। ਰਾਜਾ ਜਨਕ ਜੀ ਨੇ ਯੋਗ ਬਲ ਨਾਲ ਦੇਖਿਆ ਕਿ ਸੁਕਦੇਵ ਮੁਨੀ ਜੋ ਪਹਿਲਾਂ ਵੀ ਆਇਆ ਸੀ ਪਰ ਰਾਜ ਧਰਮ ਦੇ ਨਿਯਮਾਂ ਅਨੁਸਾਰ ਰਾਜੇ ਜਨਕ ਦੇ ਨਿਆਂ ਨੂੰ ਦੇਖ ਕੇ ਇਸ ਨੇ ਤਰਕ ਕੀਤੀ ਕਿ ਇਹ ਗ੍ਰਿਹਸਤੀ ਰਾਜਾ ਹੈ, ਇਸ ਦੀ ਬਿਰਤੀ ਹਿੰਸਕ ਹੈ, ਇਸਨੇ ਸੌ ਬੰਦਿਆਂ ਨੂੰ ਫਾਂਸੀ ਦੀ ਸਜ਼ਾ ਦਿਤੀ ਹੈ, ਇਹ ਗਿਆਨਵਾਨ ਨਹੀਂ ਹੋ ਸਕਦਾ। ਭਾਵੇਂ ਰਾਜਾ ਜਨਕ ਆਪ ਬਿਲਕੁਲ ਨਿਰਲੇਪ ਸੀ ਜੋ ਕੁਝ ਉਸ ਨੇ ਕੀਤਾ ਸੀ ਉਹ ਰਾਜ ਨਿਯਮਾਂ ਦੇ ਮੁਤਾਬਿਕ

ਦੋਸ਼ੀਆਂ ਨੂੰ ਮੌਤ ਦੰਡ ਦੇ ਰਿਹਾ ਸੀ ਕਿਉਂਕਿ ਉਨ੍ਹਾਂ ਨੇ ਡਾਕੇ ਮਾਰੇ ਸਨ ਅਤੇ ਬਹੁਤ ਸਾਰੇ ਬੰਦਿਆਂ ਨੂੰ ਮਾਰਨ ਦੇ ਦੋਸ਼ੀ ਸਨ। ਇਹ ਸੁਕਦੇਵ, ਨਾਰਦ ਜੀ ਦਾ ਸਮਝਾਇਆ ਹੋਇਆ ਅਤੇ ਪਿਤਾ ਦੇ ਕਹਿਣ ਤੇ ਰਾਜਾ ਜਨਕ ਜੀ ਪਾਸ ਦੂਜੀ ਵਾਰੀ ਆਇਆ ਸੀ ਉਸ ਵੇਲੇ ਰਾਜਾ ਜਨਕ ਜੀ ਨੇ ਇਸ ਦੀ ਪਰਖ ਕਰਨ ਲਈ ਕਿ ਇਹ ਰਾਮ ਪਦਾਰਥ ਦਾ ਅਧਿਕਾਰੀ ਵੀ ਹੈ ਜਾਂ ਨਹੀਂ, ਪਰਖਣ ਲਈ ਡਰਾਇੰਗ ਰੂਮ ਵਿਚ ਬੁਲਾਇਆ ਅਤੇ ਸੁਕਦੇਵ ਜੀ ਨੇ ਆਪਣੀ ਚਿੱਪੀ ਅਤੇ ਦੋ ਗਜ਼ ਦਾ ਪਰਨਾ ਇਸ ਮਹੱਲ ਦੇ ਪਹਿਲੇ ਕਮਰੇ ਵਿਚ ਹੀ ਰਖ ਦਿਤਾ ਜਿਥੇ ਸਮਾਨ ਰੱਖ ਕੇ ਰਾਜੇ ਨੂੰ ਮਿਲਿਆ ਜਾਂਦਾ ਸੀ। ਆਪ ਵਿਰੱਕਤ ਸੀ ਸਿਰਫ ਇਕ ਕਪੜਾ ਲੱਕ ਦੇ ਦੁਆਲੇ ਬੰਨ੍ਹਿਆ ਕਰਦਾ ਸੀ। ਵਿਰੱਕਤ ਉਸ ਨੂੰ ਆਖਦੇ ਹਨ ਜਿਸ ਨੂੰ ਮਾਇਆ ਤੋਂ ਪੂਰੀ ਤਰ੍ਹਾਂ ਛੁਟਕਾਰਾ ਪ੍ਰਾਪਤ ਹੋ ਚੁਕਿਆ ਹੋਵੇ ਅਤੇ ਉਸ ਦੀ ਕਿਸੇ ਚੀਜ਼ ਨਾਲ ਮਮਤਾ ਨਾ ਹੋਵੇ। ਰਾਜਾ ਜਨਕ ਦੇ ਕਮਰੇ ਵਿਚ ਪਹੁੰਚਿਆ ਅਤੇ ਬੈਠਣ ਵਾਲੀ ਥਾਂ ਉਪਰ ਬੈਠ ਗਿਆ। ਕਮਰੇ ਦੀਆਂ ਕੰਧਾਂ, ਛੱਤਾਂ ਵਲ ਦੇਖਣ ਲਗਿਆ ਤਾਂ ਕੀ ਦੇਖਦਾ ਹੈ ਕਿ ਇਕ ਕੱਚੇ ਜਿਹੇ ਧਾਗੇ ਨਾਲ ਲਟਕਾਈ ਹੋਈ ਬਹੁਤ ਤੇਜ਼ ਧਾਰ ਦੀ ਤਲਵਾਰ ਹਿੱਲ ਰਹੀ ਹੈ ਤੇ ਮਨ ਵਿਚ ਖਿਆਲ ਆਇਆ ਕਿ ਜੇ ਇਹ ਧਾਗਾ ਟੁੱਟ ਗਿਆ ਤਾਂ ਇਹ ਸ਼ਸਤਰ ਮੇਰੇ ਸਿਰ ਵਿਚ ਲਗ ਕੇ ਬਹੁਤ ਮਾਰੂ ਸਾਬਤ ਹੋ ਸਕਦਾ ਹੈ ਅਤੇ ਜੇ ਮੇਰੇ ਸਰੀਰ ਵਿਚ ਲੱਗਿਆ ਤਾਂ ਕੋਈ ਅੰਗ ਵੀ ਕੱਟ ਸਕਦਾ ਹੈ ਜਾਂ ਬਹੁਤ ਡੂੰਘਾ ਘਾਵ ਪਾ ਸਕਦਾ ਹੈ। ਇਸ ਤਰ੍ਹਾਂ ਨਾਲ ਹੰਗਤਾ ਤੇ ਮਮਤਾ ਦੇ ਵਿਚ ਗ੍ਰਸਿਆ ਹੋਇਆ ਸੁਕਦੇਵ ਰਾਜੇ ਜਨਕ ਦੀ ਪ੍ਰਤੀਕਸ਼ਾ (ਇੰਤਜ਼ਾਰ) ਕਰ ਰਿਹਾ ਹੈ। ਜਦੋਂ ਰਾਜਾ ਜਨਕ ਜੀ ਆਏ ਤਾਂ ਨਿਯਮਾਂ ਅਨੁਸਾਰ ਇਸ ਨੇ ਆਦਰ ਵਾਸਤੇ ਖੜ੍ਹਾ ਹੋਣਾ ਜ਼ਰੂਰੀ ਸਮਝਿਆ। ਰਾਜਾ ਜਨਕ ਜੀ ਨੇ ਇਸ਼ਾਰਾ ਕਰਕੇ ਬੈਠਣ ਲਈ ਆਗਿਆ ਦਿਤੀ। ਜਦੋਂ ਰਾਜਾ ਜਨਕ ਜੀ ਨੇ ਪਰੀਚਾ ਦੇਣ ਲਈ ਕਿਹਾ ਤਾਂ ਇਸ ਨੇ ਕਿਹਾ ਕਿ ਮੈਂ ਵਿਸ਼ਵ ਪ੍ਰਸਿੱਧ ਮਹਾਨ ਰਿਸ਼ੀ ਗਿਆਨੀਆਂ ਦੇ ਸਿਰਮੌਰ ਵੇਦ ਵਿਆਸ ਜੀ ਦਾ ਪੁੱਤਰ ਹਾਂ, ਮਾਤਾ ਦੇ ਗਰਭ ਵਿਚ ਹੁੰਦਿਆਂ ਮੈਨੂੰ ਸੌ ਜਨਮ ਦਾ ਗਿਆਨ ਪ੍ਰਾਪਤ ਹੋਇਆ ਅਤੇ ਮੈਂ ਬਹੁਤ ਜਨਮ ਐਸੇ ਦੇਖੇ ਜਿਨ੍ਹਾਂ ਨੂੰ ਯਾਦ ਕਰਕੇ ਮੈਂ ਅਜੇ ਵੀ ਭੈ ਭੀਤ ਹੋ ਜਾਂਦਾ ਹਾਂ, ਮੇਰੇ ਜਨਮ ਸਮੇਂ ਪ੍ਰਭੂ ਦੀ ਕ੍ਰਿਪਾ ਨਾਲ ਮੇਰੇ ਉਪਰ ਮਾਇਆ ਦਾ ਅਸਰ ਨਾ ਪਿਆ। ਮੈਂ ਕਿਸ਼ੋਰ ਅਵਸਥਾ ਵਿਚ ਹੀ ਤਪ ਕਰਨ ਲਈ ਘਰ ਤੋਂ ਚਲਿਆ ਗਿਆ। ਮੇਰੇ ਪਿਤਾ ਵਿਆਸ ਜੀ ਮੇਰੇ ਮੋਹ ਵਸ ਆਏ ਹੋਏ ਮੈਨੂੰ ਮੋੜਨ ਲਈ ਪਿਛੇ ਆਏ ਤਾਂ ਮੈਂ ਬ੍ਰਿਛਾਂ ਵਿਚ ਵੜਦੇ ਹੋਏ ਨੇ ਕਿਹਾ ਕਿ ਇਸ ਸੰਸਾਰ ਵਿਚ ਨਾ ਕੋਈ ਕਿਸੇ ਦਾ ਪੁਤਰ ਹੈ, ਨਾ ਕੋਈ ਕਿਸੇ ਦਾ ਪਿਤਾ ਹੈ ਇਹ ਸੰਸਾਰ ਸੰਯੋਗ ਵਸ ਇਕੱਠਾ ਹੋ ਜਾਂਦਾ ਹੈ ਅਤੇ ਵਿਯੋਗ ਵਸ ਵਿਛੜ ਜਾਂਦਾ ਹੈ। ਪਿਤਾ-ਪੁੱਤਰ, ਇਸਤ੍ਰੀ-ਭ੍ਰਾਤਾ, ਭੈਣ-ਭਰਾ, ਮਾਮੇ-ਚਾਚੇ-ਤਾਏ, ਭਤੀਜੇ-ਭਾਣਜੇ ਇਹ ਸਭ ਰਿਸ਼ਤੇ ਮਾਇਆ ਕਰਕੇ ਬੰਧਾਇਮਾਨ ਹਨ। ਜੀਵ ਸੰਸਾਰ ਵਿਚ ਇਕੱਲਾ ਹੀ ਆਉਂਦਾ ਹੈ ਅਤੇ ਆਪਣਾ ਸਮਾਂ ਪੂਰਾ ਕਰਕੇ ਇਕੱਲਾ ਹੀ ਚਲਿਆ ਜਾਂਦਾ ਹੈ। ਸੋ ਮੈਂ ਆਪਣੇ ਪਿਤਾ ਵਿਆਸ ਜੀ ਨੂੰ ਇਹ ਸ਼ਬਦ ਕਹਿ ਕੇ ਮੋੜ ਦਿਤਾ। ਮੈਂ ਦਿਗੰਬਰ ਰਹਿ ਕੇ 36 ਸਾਲ ਦੀ ਘੋਰ ਤਪਸਿਆ ਕੀਤੀ। ਮੇਰੀਆਂ ਜਟਾਵਾਂ ਵਧ ਕੇ ਐਨੀਆਂ

ਲੰਬੀਆਂ ਹੋ ਗਈਆਂ ਕਿ ਚੱਲਣ ਸਮੇਂ ਵੀ ਧਰਤੀ ਨਾਲ ਲਗ ਜਾਇਆ ਕਰਦੀਆਂ ਸਨ ਅਤੇ ਮੈਂ ਸੰਭਾਲ ਕੇ ਚਲਦਾ ਸਾਂ। ਮੈਂ ਦਿਗੰਬਰ ਰਹਿੰਦਾ ਸਾਂ ਕਿਸੇ ਮੌਸਮ ਵਿਚ ਵੀ ਵਸਤਰ ਨਹੀਂ ਪਹਿਨਦਾ ਸਾਂ, ਇਨ੍ਹਾਂ ਜਟਾਵਾਂ ਤੋਂ ਹੀ ਵਸਤਰ ਦਾ ਕੰਮ ਲਿਆ ਕਰਦਾ ਸਾਂ। ਜਿਉਂ-ਜਿਉਂ ਮੈਂ ਤਪਸਿਆ ਕੀਤੀ ਮੇਰੇ ਮਨ ਦੀ ਅਸ਼ਾਂਤੀ ਘਟਣ ਦੀ ਥਾਂ ਵਧਦੀ ਹੀ ਗਈ, ਵਾਪਸ ਮੈਂ ਆਪਣੇ ਪਿਤਾ ਪਾਸ ਆਇਆ ਅਤੇ ਉਨ੍ਹਾਂ ਨੂੰ ਆਪਣੀ ਇਸ ਅਵਸਥਾ ਬਾਰੇ ਜਾਣੂੰ ਕਰਾਇਆ। ਮੇਰੇ ਪਿਤਾ ਜੀ ਨੇ ਮੈਨੂੰ ਦਸਿਆ ਕਿ ਭਗਤੀ ਅਤੇ ਗਿਆਨ ਤੋਂ ਬਿਨਾਂ ਮਨ ਸ਼ਾਂਤ ਨਹੀਂ ਹੋਇਆ ਕਰਦਾ। ਮੈਂ ਉਨ੍ਹਾਂ ਨੂੰ ਉਪਦੇਸ਼ ਦੇਣ ਲਈ ਬਿਨੈ ਕੀਤੀ। ਉਨ੍ਹਾਂ ਨੇ ਕਿਹਾ ਕਿ ਸੁਕਦੇਵ! ਤੇਰਾ ਮੇਰੇ ਨਾਲ ਪਿਉ ਪੁਤਰ ਦਾ ਰਿਸ਼ਤਾ ਹੈ, ਗੁਰੂ ਸ਼ਿਸ਼ ਦਾ ਰਿਸ਼ਤਾ ਹੋਰ ਹੋਇਆ ਕਰਦਾ ਹੈ। ਤੇਰੇ ਮਨ ਵਿਚ ਮੇਰੀ ਭਾਵਨਾ ਸਦੀਵ ਪਿਤਾ ਦੀ ਬਣੀ ਰਹਿਣੀ ਹੈ। ਮੇਰੇ ਬਚਨਾਂ ਨੇ ਤੇਰੇ ਅਗਿਆਨ ਦਾ ਨਾਸ਼ ਨਹੀਂ ਕਰ ਸਕਣਾ ਕਿਉਂਕਿ ਤੇਰੇ ਮਨ ਵਿਚ ਪਿਤਾ ਭਾਵਨਾ ਹੋਣ ਕਰਕੇ ਮਹਾਂਵਾਕਾਂ ਦਾ ਅਸਰ ਨਹੀਂ ਹੋਣਾ। ਉਨ੍ਹਾਂ ਨੇ ਮੈਨੂੰ ਆਪ ਜੀ ਦਾ ਪਤਾ ਦਿਤਾ। ਜਦੋਂ ਮੈਂ ਆਪ ਜੀ ਦੇ ਪਾਸ ਆਇਆ ਉਸ ਵੇਲੇ ਆਪ ਕਚਹਿਰੀ ਵਿਚ ਨਿਆਂ ਦੀ ਕੁਰਸੀ ਤੇ ਸਥਾਪਿਤ ਸੀ, ਆਪ ਜੀ ਨੇ ਸੌ ਬੰਦਿਆਂ ਨੂੰ ਫਾਂਸੀ ਦਿਤੀ, ਮੇਰੇ ਮਨ ਵਿਚ ਤਰਕ ਆਈ ਕਿ ਮੈਂ ਵਿਰੱਕਤ ਹਾਂ, ਇਹ ਰਾਜਾ ਵੀ ਹੈ ਅਤੇ ਗ੍ਰਿਹਿਸਤੀ ਵੀ ਅਤੇ ਇਸ ਦਾ ਕਰਮ ਹਿੰਸਕ ਹੈ। ਇਹ ਤਰਕ ਕਰਕੇ ਮੈਂ ਵਾਪਸ ਮੁੜ ਗਿਆ, ਰਸਤੇ ਵਿਚ ਮੈਨੂੰ ਨਾਰਦਮੁਨੀ ਨੇ ਇਸ ਤਰਕ ਤੋਂ ਵਰਜਿਆ ਮੈਂ ਫੇਰ ਜਾ ਕੇ ਤਪ ਕੀਤਾ। ਮੇਰੇ ਮਨ ਵਿਚੋਂ ਤਰਕ ਦੀ ਮੈਲ ਧੋਤੀ ਗਈ ਮੇਰੇ ਪਿਤਾ ਨੇ ਮੈਨੂੰ ਪ੍ਰੇਰਨਾ ਕੀਤੀ ਕਿ ਰਾਜਾ ਜਨਕ ਪਾਸ ਪੂਰੀ ਸ਼ਰਧਾ ਨਾਲ ਜਾਓ। ਸੋ ਇਸ ਪ੍ਰੇਰਨਾ ਦੇ ਵਸੀਭੂਤ ਹੋ ਕੇ ਮੈਂ ਆਪ ਦੇ ਚਰਨ ਸ਼ਰਨ ਆਇਆ ਹਾਂ ਕ੍ਰਿਪਾ ਕਰਕੇ ਮੈਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦੇਵੋ ਤਾਂ ਕਿ ਮੇਰਾ ਮਨ ਪ੍ਰਮ ਸ਼ਾਂਤ ਹੋ ਜਾਵੇ।

ਉਸ ਸਮੇਂ ਰਾਜਾ ਜਨਕ ਜੀ ਨੇ ਪ੍ਰਮਾਰਥ ਦਾ ਬਚਨ ਕਰਨਾ ਆਰੰਭ ਕੀਤਾ ਅਤੇ ਇਸ ਦੀ ਨੇਸ਼ਟਾ ਨੂੰ ਪਰਖਣ ਲਈ ਆਪ ਨੇ ਯੋਗ ਬਲ ਨਾਲ ਮਹਿਲਾਂ ਵਿਚ ਅੱਗ ਲਵਾ ਦਿਤੀ। ਸੁਕਦੇਵ ਮੁਨੀ ਬਚਨ ਸੁਣਦਾ, ਧਾਗੇ ਨਾਲ ਬੰਨ੍ਹੀ ਹੋਈ ਉਪਰ ਲਟਕਦੀ ਤਲਵਾਰ ਵਲ ਬਾਰ-ਬਾਰ ਵੇਖਦਾ ਰਹਿੰਦਾ ਸੀ ਅਤੇ ਡਰਦਾ ਸੀ ਕਿ ਕਿਤੇ ਮੇਰੇ ਸਰੀਰ ਨੂੰ ਇਹ ਤਲਵਾਰ ਹੇਠਾਂ ਗਿਰ ਕੇ ਕੋਈ ਖੇਦ ਨਾ ਪਹੁੰਚਾਵੇ, ਬਚਨ ਸੁਣਨ ਲਈ ਉਸ ਦੀ ਬਿਰਤੀ ਪੂਰਨ ਰੂਪ ਵਿਚ ਇਕਾਗਰ ਨਹੀਂ ਸੀ ਹੋ ਰਹੀ। ਚੋਬਦਾਰ ਨੇ ਰਾਜਾ ਜਨਕ ਜੀ ਨੂੰ ਖਬਰ ਦਿਤੀ ਕਿ ਬਹੁਤ ਭਿਆਨਕ ਅਗਨ ਲੱਗੀ ਹੋਈ ਹੈ ਅਤੇ ਬਹੁਤ ਨੁਕਸਾਨ ਕਰ ਰਹੀ ਹੈ। ਰਾਜਾ ਜਨਕ ਜੀ ਨੇ ਸੰਖੇਪ ਰੂਪ ਵਿਚ ਐਨਾ ਹੀ ਕਿਹਾ ਕਿ ਇਸਨੂੰ ਬੁਝਾ ਲਿਆ ਜਾਵੇ। ਸੇਵਾਦਾਰ ਬਾਰ-ਬਾਰ ਆਉਂਦੇ ਹਨ ਅਤੇ ਮਿੰਟ-ਮਿੰਟ ਦੀ ਖਬਰ ਦਿੰਦੇ ਹਨ, ਆਖਰੀ ਖਬਰ ਦਿਤੀ ਕਿ ਅਸਤਬਲ (ਘੋੜਿਆਂ ਦੇ ਰਹਿਣ ਦਾ ਥਾਂ) ਜਲ ਗਏ ਹਨ ਅਤੇ ਬਹੁਤ ਕੀਮਤੀ ਚੀਜ਼ਾਂ ਜਲ ਰਹੀਆਂ ਹਨ। ਉਹ ਅੱਗ ਜਿਥੇ ਆਪ ਬੈਠੇ ਹੋਂ ਉਥੇ ਮੁਖ ਦੁਆਰ ਦੇ ਪਾਸ ਛੇਤੀਂ ਹੀ ਪਹੁੰਚਣ ਵਾਲੀ ਹੈ ਆਪ ਇਸ ਥਾਂ ਦਾ ਤਿਆਗ ਕਰਕੇ ਨਿਸ਼ਚਿਤ ਹੁਕਮ ਅਸਾਨੂੰ ਦੇਵੋ, ਵੈਸੇ ਅੱਗ ਬੁਝਾਉਣ ਲਈ ਪੂਰਾ ਤਾਣ

ਲਾਇਆ ਜਾ ਰਿਹਾ ਹੈ। ਐਨੀ ਗੱਲ ਸੁਣਦਿਆਂ ਹੀ ਸੁਕਦੇਵ ਦੇ ਮਨ ਵਿਚ ਫੁਰਨਾ ਆਇਆ ਕਿ ਮੁਖ ਦੁਆਰ ਵਿਚ ਤਾਂ ਮੇਰੀ ਚਿੱਪੀ ਤੇ ਪਰਨਾ ਪਿਆ ਹੈ। ਆਗਿਆ ਲਏ ਤੋਂ ਬਗੈਰ ਉਹ ਇਕ ਦਮ ਆਪਣੇ ਆਸਣ ਤੋਂ ਉਠਿਆ ਅਤੇ ਜਾ ਕੇ ਪਰਨਾ ਅਤੇ ਚਿੱਪੀ ਚੁਕ ਲਈ। ਉਸ ਸਮੇਂ ਰਾਜਾ ਜਨਕ ਵੀ ਪਹੁੰਚ ਗਿਆ ਅਤੇ ਕਹਿਣ ਲੱਗੇ, "ਸੁਕਦੇਵ! ਤੂੰ ਅਜੇ ਗਿਆਨ ਪਦਾਰਥ ਹਾਸਲ ਕਰਨ ਦਾ ਅਧਿਕਾਰੀ ਨਹੀਂ ਹੈਂ, ਤੇਰੇ ਅੰਦਰ ਇਹ ਹੰਗਤਾ ਵੀ ਹੈ ਕਿ ਮੈਂ ਦਿਗੰਬਰ ਹਾਂ, ਇਹ ਰਾਜਾ ਗ੍ਰਹਿਸਤੀ ਹੈ ਅਤੇ ਬਹੁਤ ਕੀਮਤੀ ਵਸਤਰ ਪਹਿਨੇ ਹੋਏ ਹਨ, ਹੀਰਿਆਂ ਮੋਤੀਆਂ ਦੀਆਂ ਮਾਲਾਵਾਂ ਗਲ ਵਿਚ ਪਾਈਆਂ ਹੋਈਆਂ ਹਨ, ਹੀਰਿਆਂ ਜੜ੍ਹਤ ਝਿਲਮਿਲ-ਝਿਲਮਿਲ ਕਰਦੀ ਬਹੁਤ ਕੀਮਤੀ ਕਲਗੀ ਵੀ ਲਾਈ ਹੋਈ ਹੈ ਪਰ ਤੇਰਾ ਕਿਰਦਾਰ ਇਹ ਸਾਬਤ ਕਰਦਾ ਹੈ ਕਿ ਤੂੰ ਵਿਰੱਕਤ ਨਹੀਂ ਹੈਂ ਅਤੇ ਗ੍ਰਹਿਸਤੀ ਹੈਂ। ਰਾਜਾ ਜਨਕ ਦੇ ਇਹ ਬਚਨ ਸੁਣ ਕੇ ਸੁਕਦੇਵ ਹੈਰਾਨ ਹੋਇਆ। ਇਸ ਹੈਰਾਨੀ ਨੂੰ ਤੋੜਦੇ ਹੋਏ ਰਾਜਾ ਜਨਕ ਨੇ ਕਿਹਾ ਕਿ ਸੁਕਦੇਵ ਮੁਨੀ! ਤੂੰ ਬਹੁਤ ਲੰਮੇ ਸਮੇਂ ਲਈ ਤਪ ਕੀਤਾ ਹੈ ਜਿਸ ਕਰਕੇ ਤੇਰੇ ਅੰਦਰ ਬਹੁਤ ਪਕੜ ਹੈ, ਬੈਰਾਗ ਦੀ ਅਣਹੋਂਦ ਹੈ। ਤਪ ਕਰਕੇ ਤੈਨੂੰ ਸ਼ਕਤੀਆਂ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦਾ ਅਭਿਮਾਨ ਤੇਰੇ ਹਿਰਦੇ ਦੀ ਸੂਝ ਨੂੰ ਅਛਾਦਨ ਕਰ ਰਿਹਾ ਹੈ ਅਤੇ ਤੂੰ ਐਨਾਂ ਪਦਾਰਥਾਂ ਦੀ ਪਕੜ ਵਿਚ ਫਸਿਆ ਹੋਇਆਂ ਹੈਂ ਕਿ ਤੂੰ ਪ੍ਰਮਾਰਥਕ ਬਚਨਾਂ ਨੂੰ ਛੱਡ ਕੇ ਅੱਗ ਬਾਰੇ ਸੁਣ ਕੇ ਇਕ ਦਮ ਦੌੜਿਆ ਆਇਆ ਹੈਂ। ਦੇਖ, ਮੈਂ ਰਾਜਾ ਹੁੰਦਾ ਹੋਇਆ ਲੱਖਾਂ ਰੁਪਏ ਦੇ ਨੁਕਸਾਨ ਦੀਆਂ ਸੂਚਨਾਵਾਂ ਸੁਣਦਾ ਹੋਇਆ ਤੈਨੂੰ ਅਚੱਲ ਬੈਠਾ ਪ੍ਰਮਾਰਥਕ ਬਚਨ ਸੁਣਾ ਰਿਹਾ ਸੀ ਪਰ ਤੂੰ ਬਾਰ-ਬਾਰ ਛੱਤ ਨਾਲ ਬੰਨ੍ਹੀ ਤਲਵਾਰ ਵਲ ਇਸ ਭਾਵਨਾ ਨਾਲ ਦੇਖ ਰਿਹਾ ਸੀ ਕਿ ਕਿਤੇ ਮੇਰੇ ਸਰੀਰ ਉਪਰ ਗਿਰ ਕੇ ਮੈਨੂੰ ਕੋਈ ਕਸ਼ਟ ਹੀ ਨਾ ਦੇ ਦੇਵੇ। ਤੇਰੇ ਅੰਦਰੋਂ ਅਜੇ ਦੇਹ ਹੰਗਤਾ ਦੀ ਮੈਲ ਬਿਲਕੁਲ ਹੀ ਨਹੀਂ ਨਿਕਲੀ, ਤੇਰੇ ਦਿਗੰਬਰ ਰਹਿਣ ਨਾਲ ਦੇਹ ਹੰਗਤਾ ਵਿਚ ਕੋਈ ਫਰਕ ਨਹੀਂ ਪਿਆ। ਤੇਰਾ ਸਭ ਕੁਝ ਤਿਆਗ ਦੇਣਾ ਪਰ ਇਕ ਧੇਲੇ ਦੀਆਂ ਚੀਜ਼ਾਂ ਉਪਰ ਮਮਤਾ ਵਸ ਹੋ ਕੇ ਮੋਹਿਤ ਹੋਣਾ ਇਹ ਪ੍ਰਗਟ ਕਰਦਾ ਹੈ ਕਿ ਤੂੰ ਅਤਿ ਮਾਇਆਧਾਰੀ ਬੰਦਾ ਹੈਂ। ਮਾਇਆ ਦੀ ਮੈਲ ਤੇਰੇ ਅੰਤਸ਼ਕਰਣ ਵਿਚ ਫੈਲ ਕੇ ਤੇਰੇ ਗਿਆਨ ਨੂੰ ਪੂਰੀ ਤਰ੍ਹਾਂ ਨਾਲ ਅਛਾਦਨ ਕਰ ਰਹੀ ਹੈ ਇਸ ਕਰਕੇ ਤੂੰ ਗਿਆਨ ਦਾ ਕਿਸੇ ਤਰ੍ਹਾਂ ਵੀ ਅਧਿਕਾਰੀ ਨਹੀਂ ਹੈਂ।

ਗੁਰੂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਾਇਆ ਦਾ ਸਰੂਪ ਦਸਦਿਆਂ ਫੁਰਮਾਨ ਕਰਦੇ ਹਨ -

***ਏਹ ਮਾਇਆ ਜਿਤੁ ਹਰਿ ਵਿਸਰੈ***
***ਮੋਹੁ ਉਪਜੈ ਭਾਉ ਦੂਜਾ ਲਾਇਆ॥***
***ਪੰਨਾ - 921***

ਜਾਂ

***ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥***
***ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ***

***ਬੇਚਾਰੇ॥*** ***ਪੰਨਾ - 857***

ਅਤੇ ਅਧਿਕਾਰ ਬਾਰੇ ਵਰਣਨ ਕਰਦਿਆਂ ਬਾਣੀ ਵਿਚ ਫੁਰਮਾਨ ਹੈ ਕਿ

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥***

***ਪੰਨਾ - 1365***

ਜਾਹ, ਜਾ ਕੇ ਤਪਸਿਆ ਕਰ ਅਤੇ ਆਪਣੇ ਮਨ ਦੀਆਂ ਮੈਲਾਂ ਦੂਰ ਕਰਨ ਦਾ ਜਤਨ ਕਰ, ਫੇਰ ਵੇਖਣਾ ਪਵੇਗਾ ਕਿ ਤੂੰ ਰਾਮ ਪਦਾਰਥ ਪ੍ਰਾਪਤ ਕਰਨ ਦਾ ਅਧਿਕਾਰੀ ਵੀ ਹੈਂ? ਐਨਾ ਕਹਿ ਕੇ ਸੁਕਦੇਵ ਜੀ ਨੂੰ ਵਾਪਸ ਤੋਰ ਦਿਤਾ। ਇਸ ਨੇ ਆ ਕੇ ਫੇਰ ਘੋਰ ਤਪ ਕੀਤਾ ਅਤੇ ਮਾਇਆ ਦੇ ਰੂਪਾਂ ਨੂੰ ਸਮਝ ਕੇ ਇਸ ਦਾ ਪ੍ਰਤਿਆਗ ਕੀਤਾ। ਆਪਣੇ ਪਿਤਾ ਪਾਸ ਆ ਕੇ ਅਧਿਆਤਮਕ ਬਚਨ ਸ੍ਰਵਣ ਕੀਤੇ। ਉਨ੍ਹਾਂ ਨੇ ਕਿਹਾ ਕਿ ਬੇਟਾ! ਗੁਰੂ ਪਾਸ ਜਾਣ ਦਾ ਜੋ ਨਿਯਮਿਤ ਵਿਧਾਨ ਹੈ ਉਹ ਇਹ ਹੈ ਕਿ ਆਪਣੀ ਹੰਗਤਾ ਤੇ ਮਮਤਾ ਨੂੰ ਪੂਰੀ ਤਰ੍ਹਾਂ ਨਾਲ ਮਾਰ ਕੇ ਜਾਣਾ ਪੈਂਦਾ ਹੈ। ਗੁਰੂ ਮਹਾਰਾਜ ਜੀ ਨੇ ਵੀ ਇਸ ਸਬੰਧ ਵਿਚ ਫੁਰਮਾਨ ਕੀਤਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ-1102***

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥*** ***ਪੰਨਾ - 1412***

ਇਸ ਤਰ੍ਹਾਂ ਨਾਲ ਭਾਈ ਗੁਰਦਾਸ ਜੀ ਨੇ ਹੋਰ ਸਪਸ਼ਟ ਕਰਦਿਆਂ ਫੁਰਮਾਇਆ ਹੈ ਕਿ ਮੁਰੀਦ ਨੂੰ ਮੁਰਦਾ ਬਣਨਾ ਪੈਂਦਾ ਹੈ, ਗੱਲਾਂ ਨਾਲ ਮੁਰੀਦੀ ਨਹੀਂ ਹੋਇਆ ਕਰਦੀ। ਸਾਰੀਆਂ ਸ਼ਕਤੀਆਂ ਰਖਦਿਆਂ ਹੋਇਆਂ ਭੀ ਸਬਰ ਧਾਰਨ ਕਰਨਾ ਪੈਂਦਾ ਹੈ, ਸਿਦਕ ਵਿਚ ਰਹਿਣਾ ਪੈਂਦਾ ਹੈ ਅਤੇ ਕਿਸੇ ਸਮੇਂ ਵੀ ਸ਼ਕਤੀ ਦਾ ਪ੍ਰਯੋਗ ਨਹੀਂ ਕਰਨਾ ਪੈਂਦਾ; ਇਸ ਨੂੰ ਸਬਰ ਆਖਦੇ ਹਨ। ਸਿੱਖ ਆਪਣੇ ਗੁਰੂ ਨਾਲ ਪੂਰਾ ਸਿਦਕੀ ਹੋ ਕੇ ਜੁੜਿਆ ਹੋਵੇ ਅਤੇ ਉਸ ਨੂੰ ਸ਼ਾਖਸ਼ਾਤ ਪ੍ਰਭੂ ਸਮਝਦਾ ਹੋਵੇ, ਗੁਰੂ ਅਤੇ ਪ੍ਰਭੂ ਨੂੰ ਦੋ ਨਾ ਸਮਝੇ ਅਤੇ ਮਨ ਰਾਜੇ ਦੀਆਂ ਅਜੈਯ ਸ਼ਕਤੀਆਂ ਨਾਲ ਜੂਝਣ ਵਾਲਾ ਹੋਵੇ। ਇਸ ਤੋਂ ਬਿਨਾਂ ਗੁਰੂ ਦੇ ਡਰ ਵਾਲਾ ਹੋਵੇ, ਗੁਲਾਮ ਬਣ ਕੇ ਰਹਿਣ ਵਾਲਾ ਹੋਵੇ, ਆਪਣਾ ਤਨ, ਮਨ, ਧਨ ਗੁਰੂ ਦੇ ਅਰਪਣ ਕਰਕੇ ਸੇਵਾ ਕਰਨ ਵਾਲਾ ਹੋਵੇ। ਐਨੇ ਗੁਣ ਹੋਣ ਤਾਂ ਪੀਰ ਦਾ ਮੁਰੀਦ ਬਣ ਸਕਦਾ ਹੈ, ਜੇ ਆਪਣੇ ਅੰਦਰ ਦੇਹ ਹੰਗਤਾ ਤੇ ਦੇਹ ਮਮਤਾ ਹੋਵੇ ਅਤੇ ਗੁਰੂ ਅਤੇ ਪ੍ਰਮੇਸ਼ਰ ਨੂੰ ਦੋ ਜਾਨਣ ਵਾਲਾ ਹੋਵੇ, ਇਸ ਹਾਲਤ ਵਿਚ ਉਹ ਮੁਰੀਦ ਜਾਂ ਸਿੱਖ ਨਹੀਂ ਬਣ ਸਕਦਾ। ਮੁਰੀਦ ਦੀਆਂ ਤਿੰਨ ਹਾਲਤਾਂ ਹੋਇਆ ਕਰਦੀਆਂ ਹਨ-

| | | |
|---|---|---|
| ਮੁਰੀਦ | ਮੁਰੀਦ-ਏ-ਸਾਦਿਕ | ਮੁਰੀਦ-ਏ-ਫਿਦਾ |
| ਸਿੱਖ | ਸਨਮੁਖ ਸਿੱਖ | ਮਰਜੀਵੜਾ ਸਿੱਖ |

ਬ੍ਰਹਮਗਿਆਨ ਅੰਮ੍ਰਿਤ ਹਾਸਲ ਕਰਨ ਲਈ ਜਗਿਆਸੂ ਨੂੰ ਬਹੁਤ ਘਾਲਣਾ ਘਾਲਣੀ ਪੈਂਦੀ ਹੈ ਅਤੇ ਗੁਰੂ ਵਲੋਂ ਲਈ ਜਾ ਰਹੀ ਪ੍ਰੀਖਿਆ ਵਿਚ 100% ਨੰਬਰ ਲੈ ਕੇ ਪਾਸ ਹੋਣਾ ਪੈਂਦਾ ਹੈ। ਗੁਰੂ ਦੀ ਲਾਈ ਹੋਈ ਕਸਵੱਟੀ ਵਿਚ ਪੂਰਨ ਰੂਪ ਵਿਚ ਪ੍ਰਸੰਨ ਰਹਿਣਾ ਪੈਂਦਾ ਹੈ, ਉਸ ਵਿਚ ਕਿਸੇ ਸ਼ਿਕਾਇਤ ਦੀ ਕੋਈ ਗੁੰਜਾਇਸ਼ ਹੀ ਨਹੀਂ ਹੋਇਆ ਕਰਦੀ ਭਾਵੇਂ ਭਾਈ ਮੰਝ ਜੀ ਵਾਂਗ ਮਹਾਨ ਬਿਖੜੇ ਹਾਲਤ ਵਿਚੋਂ ਲੰਘ ਕੇ ਘਾਲ ਕਮਾਈ ਕਰਨੀ ਪੈਂਦੀ ਹੋਵੇ।

ਇਸ ਤਰ੍ਹਾਂ ਸੁਕਦੇਵ ਮੁਨੀ ਜਨਕ ਜੀ ਦਾ ਆਦੇਸ਼ ਮੰਨ ਕੇ ਵਾਪਸ ਆ ਗਿਆ ਅਤੇ ਬਹੁਤ ਦੇਰ ਤੱਕ ਹੰਗਤਾ ਤੇ ਮਮਤਾ ਨੂੰ ਹਿਰਦੇ ਵਿਚੋਂ ਦੂਰ ਕਰਨ ਲਈ ਇਕ ਕਰੜਾ ਘੋਲ ਕਰਦਾ ਰਿਹਾ। ਜਦੋਂ ਇਸ ਦੇ ਹਿਰਦੇ 'ਚੋਂ ਪੂਰਨ ਨਿਰਮਾਨਤਾ ਅਤੇ ਸ਼ਰਧਾ ਉਦੈ ਹੋਈ ਤਾਂ ਇਹ ਮੁੜ ਕੇ ਆਪਣੇ ਪਿਤਾ ਦਾ ਅਸ਼ੀਰਵਾਦ ਪ੍ਰਾਪਤ ਕਰਕੇ ਰਾਜਾ ਜਨਕ ਜੀ ਦੇ ਮਹਿਲਾਂ ਦੇ ਨੇੜੇ ਗਿਆ। ਰਾਜਾ ਜਨਕ ਜੀ ਨੇ ਪਹਿਲਾਂ ਹੀ ਆਦੇਸ਼ ਦਿਤਾ ਹੋਇਆ ਸੀ ਕਿ ਸੁਕਦੇਵ ਨਾਮ ਦੇ ਮੁਨੀ ਦਾ ਜੋ ਥੋੜ੍ਹੀ ਦੇਰ ਵਿਚ ਆ ਜਾਣ ਵਾਲਾ ਹੈ, ਪੂਰਾ ਅਨਾਦਰ ਕਰਨਾ ਹੈ, ਧੱਕੇ ਮਾਰ ਕੇ ਕੱਢ ਦੇਣਾ ਹੈ ਅਤੇ ਮੇਰੇ ਨਾਲ ਮਿਲਣ ਦੀ ਆਗਿਆ ਨਹੀਂ ਦੇਣੀ।

ਰਾਜਾ ਜਨਕ ਦੇ ਗ੍ਰਿਹਿ ਵਿਚ ਇਕ ਬਹੁਤ ਵੱਡਾ ਯੱਗ ਹੋ ਰਿਹਾ ਸੀ। ਸਾਰੇ ਭਾਰਤ ਵਰਸ਼ ਦੇ ਰਿਸ਼ੀ-ਮੁਨੀ, ਵਿਦਵਾਨ, ਪੰਡਤ ਪੁੱਜੇ ਹੋਏ ਸਨ। ਰਾਜਾ ਜਨਕ ਜੀ ਆਪਣੇ ਹੱਥੀਂ ਭੋਜਨ ਪਰੋਸ ਕੇ ਵਰਤਾ ਰਹੇ ਸਨ ਅਤੇ ਛਕਣ ਤੋਂ ਪਿਛੋਂ ਜੂਠੀਆਂ ਪਤਲਾਂ ਆਪ ਚੁੱਕ ਕੇ ਮਹਿਲਾਂ ਦੇ ਉਪਰੋਂ ਹੇਠਾਂ ਸੁੱਟ ਰਹੇ ਸਨ। ਉਥੇ ਸੁਕਦੇਵ ਮੁਨੀ ਬੈਠਾ ਸੀ ਉਸ ਉਪਰ ਜੂਠੀਆਂ ਪਤਲਾਂ ਗਿਰ ਰਹੀਆਂ ਸਨ। ਜੂਠ ਵਿਚ ਜੂਠੀਆਂ ਦਾਲਾਂ, ਸਬਜ਼ੀਆਂ, ਚਾਵਲ ਆਦਿ ਦੇ ਅੰਸ ਚਿੰਬੜੇ ਹੋਏ ਸਨ ਉਹ ਐਨੀਆਂ ਪਤਲਾਂ ਸੁੱਟੀਆਂ ਗਈਆਂ ਕਿ ਹੇਠਾਂ ਬੈਠਾ ਸੁਕਦੇਵ ਮੁਨੀ ਪੂਰੀ ਤਰ੍ਹਾਂ ਨਾਲ ਦਬ ਗਿਆ, ਆਪਣੇ ਹਿਰਦੇ ਦੀ ਪੂਰੀ ਸ਼ਰਧਾ ਭਾਵਨਾ ਰਾਜੇ ਜਨਕ ਜੀ ਦੀ ਸਰਬੱਗਤਾ ਉਪਰ ਦ੍ਰਿੜ੍ਹ ਰੱਖੀ। ਜਦੋਂ ਇਹ ਪ੍ਰੀਖਿਆ ਵਿਚ ਸਫਲ ਰਿਹਾ ਤਾਂ ਉਸਨੂੰ ਪਤਲਾਂ ਹੱਠੋਂ ਕੱਢਿਆ, ਇਸ਼ਨਾਨ ਆਦਿ ਕਰਾ ਕੇ ਉਸ ਦੇ ਹਿਰਦੇ ਦੀ ਭਾਵਨਾ ਨੂੰ ਪਰਖਿਆ ਅਤੇ ਉਸ ਦੀ ਅਡੋਲਤਾ ਨੂੰ ਦੇਖਿਆ ਉਸ ਦਾ ਮਨ ਪੂਰੀ ਤਰ੍ਹਾਂ ਸ਼ਾਂਤ ਸੀ, ਕ੍ਰੋਧ ਅਤੇ ਨਿਰਾਦਰ ਦੇ ਅਸਰ ਦੀ ਕੋਈ ਅੰਸ ਉਸ ਦੇ ਮਨ ਵਿਚ ਗੇੜੇ ਨਹੀਂ ਮਾਰ ਰਹੀ ਸੀ।

***ਜੂਠਨ ਜੂਠਿ ਪਈ ਸਿਰ ਊਪਰਿ***
***ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥***
***ਪੰਨਾ - 1309***

ਉਸ ਸਮੇਂ ਰਾਜਾ ਜਨਕ ਨੇ ਕਿਹਾ ਕਿ ਹੁਣ ਦੱਸ ਤੇਰੇ ਆਉਣ ਦਾ ਕੀ ਮਨੋਰਥ ਹੈ। ਸੁਕਦੇਵ ਨੇ ਬਹੁਤ ਨਿਮਰਤਾ ਸਹਿਤ ਬੇਨਤੀ ਕੀਤੀ ਅਤੇ

ਕਿਹਾ ਕਿ ਹੇ ਮਹਾਂ ਪ੍ਰਭੂ! ਮੈਂ ਇਕ ਭਟਕਦਾ ਜੀਵ ਤੇਰੀ ਸ਼ਰਨ ਆਇਆ ਹਾਂ। ਮੇਰਾ ਮਨ ਪੂਰੀ ਤਰ੍ਹਾਂ ਨਾਲ ਅਸ਼ਾਂਤ ਹੈ ਕ੍ਰਿਪਾ ਕਰ, ਮੈਨੂੰ ਉਸ ਪਦ ਵਿਚ ਪਹੁੰਚਾ ਦੇ, ਜਿਸ ਨੂੰ ਨਿਹ-ਕੇਵਲ ਪਰਮ ਸ਼ਾਂਤ ਪਦ ਆਖਦੇ ਹਨ ਜਿਸ ਨੂੰ ਪ੍ਰਾਪਤ ਕਰਕੇ ਮੁੜ ਕੇ ਆਉਣਾ-ਜਾਣਾ, ਜੰਮਣਾ-ਮਰਨਾ ਖਤਮ ਹੋ ਜਾਇਆ ਕਰਦਾ ਹੈ। ਮੈਨੂੰ ਉਹ ਦੀਕਸ਼ਾ ਦੇਵੋ ਜਿਸਨੂੰ ਪ੍ਰਾਪਤ ਕਰਕੇ ਮੈਨੂੰ ਇਸ ਸੰਸਾਰ ਵਿਚ ਇਕ ਪ੍ਰਭੂ ਹੀ ਸ਼ਾਖਸ਼ਾਤ ਪ੍ਰਤੀਤ ਦੇਵੇ, ਮੇਰੀ ਦ੍ਵੈਤ ਦਾ ਪੂਰੀ ਤਰ੍ਹਾਂ ਨਾਲ ਨਾਸ਼ ਹੋ ਜਾਵੇ, ਮੇਰੇ ਵਿਚੋਂ 'ਮੈਂ' ਭਾਵ ਪੂਰਨ ਰੂਪ ਦੇ ਵਿਚ ਅਲੋਪ ਹੋ ਜਾਵੇ ਮੈਂ ਆਪਣੇ ਤੱਤ ਸਰੂਪ ਨੂੰ ਪਛਾਣ ਕੇ ਆਪਣੇ ਉਚ ਪਦ ਨੂੰ ਦ੍ਰਿੜ੍ਹ ਕਰਕੇ ਜੀਵਨ ਬਤੀਤ ਕਰਾਂ। ਇਹ ਸੁਣ ਕੇ ਰਾਜਾ ਜਨਕ ਜੀ ਨੇ ਕਿਹਾ ਕਿ ਸੁਕਦੇਵ! ਇਸ ਅਤਿ ਉਤਮ ਪਦਵੀ ਨੂੰ ਪ੍ਰਾਪਤ ਕਰਨ ਤੋਂ ਪਹਿਲਾਂ ਤੈਨੂੰ ਇਕ ਪ੍ਰੀਕਸ਼ਾ ਦੇਣੀ ਪਵੇਗੀ ਉਹ ਇਹ ਹੈ ਕਿ ਤੂੰ ਆਪਣੀ ਹਥੇਲੀ ਤੇ ਤੇਲ ਦਾ ਭਰਿਆ ਹੋਇਆ ਛੰਨਾ ਲੈ ਕੇ ਸਾਰੇ ਸ਼ਹਿਰ ਦੀ ਪ੍ਰਕਰਮਾ ਕਰੇਂਗਾ ਅਤੇ ਬਗੈਰ ਇਕ ਕਤਰਾ ਡੁਲ੍ਹਣ ਤੋਂ ਤੂੰ ਮੇਰੇ ਪਾਸ ਆਏਂਗਾ ਤਾਂ ਜਾਣੀਂ ਕਿ ਤੂੰ ਇਸ ਪ੍ਰੀਕਸ਼ਾ ਵਿਚੋਂ ਸਫਲ ਹੋ ਗਿਆ ਪਰ ਦੂਜੇ ਪਾਸੇ ਇਕ ਕਤਰਾ ਵੀ ਗਿਰ ਗਿਆ ਤਾਂ ਤੈਨੂੰ ਉਸੇ ਸਮੇਂ ਮੌਤ ਦੰਡ ਭੁਗਤਣਾ ਪਵੇਗਾ, ਨੰਗੀਆਂ ਤਲਵਾਰਾਂ ਵਾਲੇ ਤੇਰੇ ਪਿਛੇ-ਪਿਛੇ ਚਲ ਰਹੇ ਹੋਣਗੇ ਅਤੇ ਉਨ੍ਹਾਂ ਨੂੰ ਹੁਕਮ ਹੈ ਕਿ ਜੇ ਇਕ ਕਤਰਾ ਵੀ ਤੇਲ ਦਾ ਡੁਲ੍ਹ ਜਾਵੇ ਤਾਂ ਸੁਕਦੇਵ ਨੂੰ ਉਸੇ ਸਮੇਂ ਮੌਤ ਦੰਡ ਦੇ ਦਿਤਾ ਜਾਵੇ। ਸੁਕਦੇਵ ਆਪਣੀ ਲੋਚਾ ਵਿਚ ਪੂਰਨ ਰੂਪ ਵਿਚ ਦ੍ਰਿੜ੍ਹ ਸੀ ਉਸ ਦੇ ਮਨ ਵਿਚ ਮੌਤ ਦਾ ਕੋਈ ਭੈਅ ਨਹੀਂ ਹੋਇਆ ਸਗਮਾਂ ਉਸ ਦੇ ਮਨ ਵਿਚ ਬੜਾ ਚਾਓ ਸੀ ਕਿ ਹੁਣ ਮੈਨੂੰ ਉਹ ਉਪਦੇਸ਼ ਮਿਲ ਜਾਵੇਗਾ ਜਿਸ ਨੂੰ ਪ੍ਰਾਪਤ ਕਰਕੇ ਮੈਂ ਪ੍ਰਮ ਪਦ ਨੂੰ ਪ੍ਰਾਪਤ ਕਰ ਲਵਾਂਗਾ। ਮਹਾਰਾਜਾ ਜਨਕ ਨੇ ਸਾਰੇ ਸ਼ਹਿਰ ਦੀ ਪ੍ਰਕਰਮਾ ਦੇ ਨੇੜੇ ਬਹੁਤ ਕਿਸਮ ਦੇ ਰਾਗ-ਰੰਗ, ਨਾਚ ਗਾਉਣੇ, ਮਨਮੋਹਣੀਆਂ ਵਸਤਾਂ ਦਾ ਇੰਤਜ਼ਾਮ ਕਰ ਦਿਤਾ ਤਾਂ ਕਿ ਸੁਕਦੇਵ ਦੀ ਰੁਚੀ ਇਨ੍ਹਾਂ ਵਿਚ ਫਸ ਜਾਵੇ। ਸੁਕਦੇਵ ਦੇ ਅੰਦਰ ਪੂਰਨ ਲਗਨ ਸੀ ਉਹ ਆਪਣੇ ਧਿਆਨ ਵਿਚ ਇਸ ਅਤਿ ਕਰੜੀ ਪ੍ਰੀਕਸ਼ਾ ਨੂੰ ਪਾਸ ਕਰਨ ਲਈ ਹਥੇਲੀ ਉਤੇ ਤੇਲ ਦਾ ਭਰਿਆ ਛੰਨਾ ਚੁਕੀਂ ਅਡੋਲ ਤੁਰਿਆ ਜਾ ਰਿਹਾ ਸੀ ਅਤੇ ਉਸ ਨੂੰ ਕੋਈ ਖਬਰ ਹੀ ਨਹੀਂ ਕਿ **ring road** (ਸੜਕ) ਦੇ ਆਲੇ-ਦੁਆਲੇ ਕੋਈ ਨਾਚ ਗਾਣੇ ਹੋ ਰਹੇ ਹਨ ਜਾਂ ਮਨਮੋਹਣੀਆਂ ਵਸਤੂਆਂ ਰਖੀਆਂ ਹੋਈਆਂ ਹਨ, ਉਹ ਉਸੇ ਤਰ੍ਹਾਂ ਦੇ ਨਾਲ ਦ੍ਰਿੜ੍ਹਤਾ ਨਾਲ ਚਲਦਾ ਹੋਇਆ ਇਸ ਪ੍ਰੀਖਿਆ ਵਿਚੋਂ ਵੀ ਪੂਰੀ ਤਰ੍ਹਾਂ ਨਾਲ ਸਫਲਤਾ ਪ੍ਰਾਪਤ ਕਰ ਗਿਆ। ਉਸ ਸਮੇਂ ਰਾਜਾ ਜਨਕ ਜੀ ਨੇ ਇਸ ਨੂੰ ਪੂਰਨ ਅਧਿਕਾਰੀ ਜਾਣਦਿਆਂ ਹੋਇਆਂ ਸਾਮ੍ਹਣੇ ਬਿਠਾ ਕੇ ਮਹਾਂਵਾਕਾਂ ਦਾ ਉਚਾਰਨ ਕਰਦਿਆਂ ਹੋਇਆਂ ਇਸ ਦੇ ਜੀਵ ਭਾਵ ਨੂੰ ਪੂਰਨ ਰੂਪ ਵਿਚ ਤੋੜ ਦਿਤਾ। ਹਉਮੈ ਦੀ ਕੰਧ ਟੁੱਟ ਗਈ, ਹੰਗਤਾ ਤੇ ਮਮਤਾ ਦੋਨੋਂ ਹੀ ਉਡਾਰੀ ਮਾਰ ਗਈਆਂ, ਹੁਣ ਰਹਿ ਗਿਆ ਸਾਖਸ਼ਾਤ ਬ੍ਰਹਮ ਦਰਸ਼ਨ। ਨਿੱਕਾ ਆਪਾ ਪ੍ਰਮ ਹੋਂਦ ਵਿਚ ਸਮਾਅ ਗਿਆ, ਸਮੁੰਦਰ ਦੀ ਲਹਿਰ ਸਮੁੰਦਰ ਵਿਚ ਹੀ ਲੀਨ ਹੋ ਗਈ। ਹਨ੍ਹੇਰੇ ਵਿਚ ਰੱਸੀ ਨੂੰ ਸੱਪ ਸਮਝ ਕੇ ਭਰਮ ਦੀ ਕ੍ਰਿਆ ਵਿਚ ਗ੍ਰਸਤ, ਪ੍ਰਕਾਸ਼ ਹੋਣ ਤੇ ਸਮਝ ਗਿਆ ਕਿ ਇਹ ਰੱਸੀ ਕਦੇ ਵੀ ਸੱਪ ਨਹੀਂ ਸੀ ਇਹ ਤਾਂ ਕੇਵਲ

ਰੱਸੀ ਸੀ, ਕੇਵਲ ਪ੍ਰਕਾਸ਼ ਦੀ ਅਣਹੋਂਦ ਕਰਕੇ ਇਸ ਦਾ ਸਰਪ ਰੂਪ ਹੀ ਸਮਝ ਵਿਚ ਆਉਂਦਾ ਰਿਹਾ। ਪ੍ਰਕਾਸ਼ ਨੇ ਸਰਪ ਦਾ ਭਰਮ ਦੂਰ ਕਰ ਦਿਤਾ ਅਤੇ ਰੱਸੀ ਦੀ ਅਸਲੀਅਤ ਨੂੰ ਪ੍ਰਗਟ ਕਰ ਦਿਤਾ। ਸੁਕਦੇਵ ਪੂਰਨ ਅਨੰਦ ਵਿਚ ਮਹਾਨ ਸੁਖ ਅਨੁਭਵ ਕਰਦਾ ਹੋਇਆ ਆਪਣੇ ਗਿਆਨ ਸਰੂਪ ਨੂੰ ਪਛਾਣ ਕੇ ਪ੍ਰਮ ਸੁਖੀ ਹੋ ਗਿਆ।

ਸੋ ਇਸ ਤਰ੍ਹਾਂ ਨਾਲ ਸਮਰੱਥ ਗੁਰੂ ਦੀ ਪ੍ਰਾਪਤੀ ਭਾਗਾਂ ਤੋਂ ਬਗੈਰ ਨਹੀਂ ਹੋਇਆ ਕਰਦੀ ਅਤੇ ਗੁਰੂ ਤੋਂ ਪ੍ਰਮ ਪਦਾਰਥ ਪ੍ਰਾਪਤ ਕਰਨ ਲਈ ਲੱਗੀ ਹੋਈ ਕਸਵੱਟੀ ਵਿਚੋਂ ਪਾਸ ਹੋਣਾ ਪੈਂਦਾ ਹੈ। ਗੁਰੂ ਤੋਂ ਬਗੈਰ ਗਿਆਨ ਨਹੀਂ ਹੋਇਆ ਕਰਦਾ। ਗੁਰਬਾਣੀ ਵਿਚ ਫੁਰਮਾਨ ਹੈ –

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।।***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥***
***ਪੰਨਾ – 59***

ਗੁਰੂ ਦੇ ਗਿਆਨ ਤੋਂ ਬਿਨ੍ਹਾਂ ਮਨ ਦਾ ਹਨ੍ਹੇਰਾ ਨਹੀਂ ਮਿਟਿਆ ਕਰਦਾ ਜਿਵੇਂ ਕਿ ਫੁਰਮਾਨ ਹੈ –

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ਪੰਨਾ – 463***

***ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥***
***ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥***

***ਪੰਨਾ – 469***

***ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥***
***ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥ ਪੰਨਾ – 974***

***ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ॥***
***ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ॥ ਪੰਨਾ – 1373***

ਅਗਿਆਨ ਦੇ ਦੂਰ ਹੋਣ ਨਾਲ ਜੋ ਰਤਨ ਪਦਾਰਥ ਰੂਪੀ ਪ੍ਰਮਾਤਮਾ ਇਸ ਸਰੀਰ ਵਿਚ ਘਟ-ਘਟ ਵਿਚ ਵਿਆਪਕ ਹੈ ਉਹ ਲੱਭ ਪਿਆ ਅਤੇ ਹਉਮੈ ਦਾ ਰੋਗ ਪੂਰੀ ਤਰ੍ਹਾਂ ਨਾਲ ਨਾਸ਼ ਹੋ ਗਿਆ।

***ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥***
***ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥ ਪੰਨਾ – 78***

*ਗੁਰ ਪਰਸਾਦਿ ਰਤਨੁ ਹਰਿ ਲਾਭੈ*
*ਮਿਟੈ ਅਗਿਆਨੁ ਹੋਇ ਉਜੀਆਰਾ॥*
*ਪੰਨਾ - 353*

ਸੋ ਅਗੰਮ ਅਗੋਚਰ ਦੇ ਮਾਰਗ ਤੇ ਚੱਲਣ ਲਈ ਸਮਰੱਥ ਗੁਰੂ ਦੀ ਲੋੜ ਹੈ। ਜੋ ਗੁਰੂ ਆਪ ਹੀ ਭਰਮ ਦਾ ਸ਼ਿਕਾਰ ਹੋਇਆ ਹੋਇਆ ਹੈ ਉਹ ਦੂਸਰੇ ਨੂੰ ਪਾਰ ਨਹੀਂ ਉਤਾਰ ਸਕਿਆ ਕਰਦਾ।

ਕਬੀਰ ਸਾਹਿਬ ਜੀ ਦਾ ਫੁਰਮਾਨ ਹੈ ਕਿ ਕੱਚੇ ਗੁਰੂ ਜਗਿਆਸੂ ਦਾ ਸਮਾਂ ਪੂਰੀ ਤਰ੍ਹਾਂ ਨਾਲ ਨਸ਼ਟ ਕਰ ਦਿੰਦੇ ਹਨ। ਐਸੀਆਂ ਨਿਰਾਰਥਕ ਕ੍ਰਿਆਵਾਂ ਵਿਚ ਪਾ ਦਿੰਦੇ ਹਨ ਕਿ ਉਸ ਦਾ ਜੀਵਨ ਇਨ੍ਹਾਂ ਕਰਮ ਕਾਂਡਾਂ ਵਿਚ ਉਲਝ-ਅਲਝ ਕੇ ਵਿਅਰਥ ਚਲਿਆ ਜਾਇਆ ਕਰਦਾ ਹੈ। ਤੱਤ ਦੇ ਖੋਜੀ ਨੂੰ ਬਹੁਤ ਹੀ ਸਾਵਧਾਨ ਹੋਣ ਦੀ ਲੋੜ ਹੈ ਅਤੇ ਹਰ ਸਮੇਂ ਪ੍ਰਭੂ ਤੋਂ ਸਹਾਇਤਾ ਲੈਂਦਿਆਂ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ! ਤੇਰੀ ਕ੍ਰਿਪਾ ਨਾਲ ਮੈਨੂੰ ਮਾਨਸ ਜਨਮ ਤਾਂ ਪ੍ਰਾਪਤ ਹੋ ਗਿਆ ਹੈ, ਕ੍ਰਿਪਾ ਕਰ ਅਜਿਹੇ ਅਧਿਆਤਮਕ ਗੁਰੂ ਨਾਲ ਸੰਜੋਗ ਜੋੜ ਜਿਹੜਾ ਆਪ ਵੀ ਮੁਕਤ ਹੋਵੇ ਅਤੇ ਮੇਰੇ ਬੰਧਨ ਵੀ ਕੱਟ ਦੇਵੇ। ਦੂਜਿਆਂ ਬਾਰੇ ਤਾਂ ਗੁਰਬਾਣੀ ਵਿਚ ਐਸਾ ਫੁਰਮਾਨ ਹੈ -

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥*
*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ ਪੰਨਾ - 1370*

ਗੁਰਬਾਣੀ ਦਾ ਇਹ ਅਟੱਲ ਸਿਧਾਂਤ ਹੈ ਕਿ ਪ੍ਰਭੂ ਦੇ ਮਿਲਾਪ ਲਈ ਪੂਰੇ ਸਤਿਗੁਰੂ ਦੀ ਆਵਸ਼ਕਤਾ ਹੈ, ਫੁਰਮਾਨ ਆਉਂਦਾ ਹੈ ਕਿ ਬਜਰ ਕਪਾਟਾਂ ਨੂੰ ਖੋਲ੍ਹਣ ਦੀ ਜੋ ਚਾਬੀ ਹੈ ਉਹ ਅਕਾਲ ਪੁਰਖ ਨੇ ਪੂਰੇ ਸਤਿਗੁਰੂ ਨੂੰ ਸੌਂਪ ਦਿਤੀ ਹੈ।

*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥*

*ਪੰਨਾ - 205*

ਤਨ ਰੂਪੀ ਛੱਤ ਵਿਚ ਮਨ ਨੂੰ ਕੋਠੇ ਦੀ ਤੁਲਨਾ ਦਿਤੀ ਹੈ ਅਤੇ ਇਸ ਨੂੰ ਅਗਿਆਨ ਦੇ ਜੰਦਰੇ ਵਜੇ ਹੋਏ ਹਨ ਜਿਸ ਦਰਵਾਜ਼ੇ ਦੀ ਰਾਖੀ ਕਰਨ ਲਈ ਸ਼ਕਤੀਆਂ ਜਿਨ੍ਹਾਂ ਨੂੰ ਆਸੁਰੀ ਸੈਨਾ ਕਹਿ ਕੇ ਵੀ ਦਸਿਆ ਜਾਂਦਾ ਹੈ ਉਸ ਦੇ ਵੱਡੇ ਦੁੰਦਰ ਜਰਨੈਲ ਕ੍ਰੋਧ ਆਦਿ ਖੁਦ ਇਸ ਦਰਵਾਜ਼ੇ ਦੀ ਰਾਖੀ ਕਰ ਰਹੇ ਹਨ। ਇਸ ਦਰਵਾਜ਼ੇ ਵਿਚ ਲੰਘਣ ਵਾਲੇ ਨੂੰ ਦੁਖਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਆਸ਼ਾਵਾਂ ਤੇ ਅੰਦੇਸ਼ਿਆਂ ਦੇ ਦਰਵਾਜ਼ੇ ਲੱਗੇ ਹੋਏ ਹਨ ਇਸ ਤੋਂ ਅੱਗੇ ਵਾਸ਼ਨਾਵਾਂ ਰੂਪੀ ਪਾਣੀ ਹਾਂਡੀ ਗਹਿਰੀ ਮਾਇਆ ਨੇ ਖਾਈ ਖੋਦੀ ਹੋਈ ਹੈ ਜੋ ਪਾਣੀ ਨਾਲ ਭਰੀ ਹੋਈ ਹੈ ਜੀਵ ਨੂੰ ਇਸ

ਵਿਚੋਂ ਲੰਘ ਕੇ ਜਾਣਾ ਪੈਂਦਾ ਹੈ ਫੇਰ ਕਿਤੇ ਜਾ ਕੇ ਸਤਿਪੁਰਖ ਦੇ ਦਰਸ਼ਨ ਸਤਿ ਦੇ ਆਸਣ ਤੇ ਹੋਣੇ ਸੰਭਵ ਹਨ ਜਿਵੇਂ ਕਿ ਫੁਰਮਾਨ ਹੈ -

***ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥***

***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ॥ ਪੰਨਾ - 877***

ਪ੍ਰਭੂ ਦਾ ਰਸਤਾ ਦੁਖਾਂ ਦੇ ਮੰਡਲ ਵਿਚੋਂ (ਕਰੜੇ ਸੰਘਰਸ਼) ਹੋ ਕੇ ਲੰਘਦਾ ਹੈ, ਅਸਾਡੇ ਮਨ ਵਿਚ ਸਾਧਾਰਨ ਹੀ ਲੋਚਾ ਰਹਿੰਦੀ ਹੈ ਕਿ ਅਸਾਨੂੰ ਕੋਈ ਵੀ ਦੁਖ ਪ੍ਰਾਪਤ ਨਾ ਹੋਵੇ ਅਸਾਡਾ ਜੀਵਨ ਸੁਖਾਂ ਭਰਿਆ ਹੋਣਾ ਚਾਹੀਦਾ ਹੈ ਅਸੀਂ ਦੁਖ ਨਾਲ ਸਮਝੌਤਾ ਨਹੀਂ ਕਰ ਸਕਦੇ ਲੇਕਿਨ ਫੇਰ ਵੀ ਅਸੀਂ ਦੁਖਾਂ ਦੇ ਵਿਚ ਗ੍ਰਸਤ ਹੋਏ ਰਹਿੰਦੇ ਹਾਂ। ਜਦੋਂ ਦੁਖ ਨਾਲ ਸਮਝੌਤਾ ਹੀ ਨਹੀਂ ਫੇਰ ਦੁਖਾਂ ਦੇ ਦਰਵਾਜ਼ੇ ਵਿਚੋਂ ਲੰਘਣਾ ਕਿਵੇਂ ਹੋ ਸਕਦਾ ਹੈ। ਦੁਨੀਆਂ ਦੇ ਇਤਿਹਾਸ ਵਿਚ ਐਸਾ ਬਹੁਤ ਘੱਟ ਦੇਖਿਆ ਗਿਆ ਹੈ ਕਿ ਕੋਈ ਪ੍ਰੇਮੀ ਅਰਦਾਸ ਕਰੇ ਕਿ ਹੇ ਵਾਹਿਗੁਰੂ! ਮੇਰੇ ਉਤੇ ਦੁਖਾਂ ਦੀ ਬਖਸ਼ਿਸ਼ ਕਰ, ਐਸੀ ਅਰਦਾਸ ਇਕ ਅਣਹੋਣੀ ਗੱਲ ਹੈ। ਸਿਰਫ ਮਾਤਾ ਕੁੰਤੀ ਬਾਰੇ ਕਹਿੰਦੇ ਹਨ ਕਿ ਉਹ ਭਜਨ ਪਾਠ ਕਰਕੇ ਪ੍ਰਾਰਥਨਾ ਕਰਿਆ ਕਰਦੀ ਸੀ ਕਿ ਹੇ ਪ੍ਰਭੂ! ਅਸੀਂ ਰਾਜ ਸੁੱਖ ਪਾ ਕੇ ਤੈਨੂੰ ਭੁੱਲ ਨਾ ਜਾਈਏ, ਅਸਾਨੂੰ ਦੁਖ ਦੀ ਦਾਤ ਦੇਹ। ਅਸੀਂ ਹਰ ਵਕਤ ਸੁਖ ਮੰਗਦੇ ਹਾਂ ਸਾਡੀਆਂ ਮੰਗਾਂ ਦੀ ਤਾਰ ਐਨੀ ਲੰਮੀ ਹੈ ਕਿ ਅਸੀਂ ਸਾਰੀ ਉਮਰ ਦੇਹ-ਦੇਹ-ਦੇਹ-ਦੇਹ ਕਰਦਿਆਂ ਲੰਘਾ ਦਿੰਦੇ ਹਾਂ। ਮੈਨੂੰ ਸੋਹਣਾ ਸਰੀਰ ਦੇਹ, ਮੈਂ ਸੋਹਣਾ ਪੜ੍ਹ ਲਿਖ ਜਾਵਾਂ, ਮੇਰਾ ਜੀਵਨ ਸਾਥੀ ਬਹੁਤ ਹੀ ਮਨ ਪਸੰਦ ਦਾ ਮਿਲੇ, ਮੇਰਾ ਰੁਜ਼ਗਾਰ ਬਹੁਤ ਹੀ ਸੋਹਣਾ ਚੱਲੇ, ਮੈਨੂੰ ਬਹੁਤ ਪਿਆਰੇ ਪੁੱਤਰ ਦੀ ਦਾਤ ਮਿਲੇ, ਮੇਰੇ ਪਾਸ ਬਹੁਤ ਸੋਹਣੇ ਰਿਹਾਇਸ਼ ਦੇ ਮੰਦਰ ਹੋਣ, ਮੈਨੂੰ ਵੱਡੇ ਤੋਂ ਵੱਡਾ ਅਹੁਦਾ ਪ੍ਰਾਪਤ ਹੋਵੇ, ਇਹ ਅਸਾਡੇ ਮਨ ਵਿਚ ਹਰ ਵਕਤ ਹੀ ਇਕ ਲੋਚਾ ਲੱਗੀ ਰਹਿੰਦੀ ਹੈ ਅਸੀਂ ਦੁਖ ਦਾ ਨਾਮ ਸੁਣ ਕੇ ਕੰਬ ਜਾਂਦੇ ਹਾਂ ਅਤੇ ਕਿਸੇ ਕੀਮਤ ਉਪਰ ਵੀ ਦੁਖ ਨੂੰ ਆਪਣੇ ਧਿਆਨ ਵਿਚ ਲਿਆਉਣ ਲਈ ਤਿਆਰ ਨਹੀਂ ਹਾਂ। ਭਾਵੇਂ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ -

***ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥ ਪੰਨਾ - 5***

ਸੋ ਅਸੀਂ ਇਸ ਸਿਧਾਂਤ ਨਾਲ ਸਹਿਮਤ ਹੋਣ ਲਈ ਤਿਆਰ ਨਹੀਂ ਹਾਂ। ਇਕ ਕਥਾ ਐਸੀ ਆਉਂਦੀ ਹੈ ਕਿ ਗੁਰੂ ਪੰਜਵੇਂ ਪਾਤਸ਼ਾਹ ਦਾ ਦਰਬਾਰ ਲੱਗਿਆ ਹੋਇਆ ਹੈ। ਹਜ਼ਾਰਾਂ ਜਗਿਆਸੂ ਸੰਗਤ ਵਿਚ ਸਸ਼ੋਭਤ ਹੋਏ-ਹੋਏ ਗੁਰੂ ਪਿਤਾ ਜੀ ਵਲ ਟਿਕ-ਟਿਕੀ ਲਗਾ ਕੇ ਦਰਸ਼ਨ ਕਰ ਰਹੇ ਐਉਂ ਪ੍ਰਤੀਤ ਦੇ ਰਹੇ ਹਨ ਕਿ ਮਾਨੋਂ ਗੁਰੂ ਦੇ ਦਰਸ਼ਨ ਨੂੰ ਇਕ ਪਲਕ ਵੀ ਆਪਣੀ ਸਿਮ੍ਰਤੀ ਤੋਂ ਲਾਂਭੇ ਨਹੀਂ ਕਰਨਾ ਚਾਹੁੰਦੇ ਅਤੇ ਚਕੋਰ ਵਾਂਗੂੰ ਲਗਾਤਾਰ ਗੁਰੂ ਦਾ ਦਰਸ਼ਨ ਕਰ ਰਹੇ ਹਨ। ਗੁਰੂ ਮਹਾਰਾਜ ਜੀ ਆਪਣੇ ਮੁਖਾਰਬਿੰਦ ਤੋਂ

ਪ੍ਰਵਚਨ ਕਰ ਰਹੇ ਹਨ ਅਤੇ ਗੁਰਸਿਖਾਂ ਦੇ ਸ਼ੰਕਿਆਂ ਨੂੰ ਨਵਿਰਤ ਕਰਨ ਵਾਸਤੇ ਰੂਹਾਨੀ ਪ੍ਰਵਚਨਾਂ ਦਾ ਮੀਂਹ ਵਰਸਾ ਰਹੇ ਹਨ। ਬਚਨਾਂ ਦੀ ਸਮਾਪਤੀ ਹੋਣ ਉਪਰੰਤ ਇਕ ਗੁਰਸਿੱਖ ਜਿਸ ਦਾ ਨਾਮ ਭਾਈ ਗੁਰਮੁਖ ਸੀ, ਉਹ ਖੜ੍ਹਾ ਹੋ ਗਿਆ ਅਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਜੀ ਦੇ ਪ੍ਰਵਚਨਾਂ ਦਾ ਮੁਖ ਆਸ਼ਾ ਜੋ ਮੇਰੀ ਸਮਝ ਵਿਚ ਆਇਆ ਹੈ ਉਹ ਇਹ ਸੀ ਕਿ ਦੁਖ ਤੇ ਸੁਖ ਪ੍ਰਭੂ ਵਲੋਂ ਭਾਣੇ ਅਨੁਸਾਰ ਇਸ ਜੀਵ ਦੇ ਭਾਗਾਂ ਵਿਚ ਆਉਂਦੇ ਹਨ। ਸਿੱਖ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿ ਕੇ, ਪ੍ਰਭੂ ਪ੍ਰਸੰਨਤਾ ਪ੍ਰਾਪਤ ਕਰਨੀ ਜ਼ਰੂਰੀ ਹੈ। ਆਪ ਨੇ ਫੁਰਮਾਨ ਕੀਤਾ ਹੈ -

***ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥***
***ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ॥*** ***ਪੰਨਾ - 432***

ਅਤੇ ਇਹ ਵੀ ਫੁਰਮਾਇਆ ਹੈ ਕਿ ਦੁਖ ਸੁਖ ਵਾਹਿਗੁਰੂ ਦੇ ਭਾਣੇ ਵਿਚ ਹੀ ਹੋਇਆ ਕਰਦੇ ਹਨ ਜੋ ਇਸ ਭਾਣੇ ਵਿਚ ਪ੍ਰਸੰਨ ਚਿਤ ਰਹਿੰਦਾ ਹੈ ਨਾ ਤਾਂ ਦੁਖ ਆਏ ਤੋਂ ਘਭਰਾਉਂਦਾ ਹੈ। ਨਾ ਸੁਖ ਆਏ ਤੇ ਉਛਲਦਾ ਫਿਰਦਾ ਹੈ, ਅਤੇ ਨਾ ਹੀ **excited** ਹੁੰਦਾ ਹੈ ਅਤੇ ਨਾ ਹੀ ਢਹਿੰਦੀ ਕਲਾ ਵਿਚ ਆ ਕੇ ਉਦਾਸ ਹੁੰਦਾ ਹੈ। ਉਹ ਵਾਹਿਗੁਰੂ ਜੀ ਦੀ ਰਜ਼ਾ ਦੇ ਨਾਲ ਆਪਣੇ ਆਪ ਨੂੰ ਮੇਲ ਕੇ ਇਕ ਸੁਰ ਕਰ ਲੈਂਦਾ ਹੈ। ਦੁਖ ਤੇ ਸੁਖ ਸਮੇਂ ਇਕੋ ਜਿਹੀ ਬਿਰਤੀ ਵਿਚ ਪ੍ਰਵਿਰਤ ਰਹਿਣਾ ਚਾਹੀਦਾ ਹੈ। ਆਪ ਜੀ ਨੇ ਫੁਰਮਾਨ ਕਰਦਿਆਂ -

***ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥***
***ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥***

***ਪੰਨਾ - 418***

ਆਪ ਜੀ ਨੇ ਇਹ ਵੀ ਫੁਰਮਾਇਆ ਹੈ ਕਿ ਵਾਹਿਗੁਰੂ ਦੇ ਭਾਣੇ ਵਿਚ ਹੀ ਸਭ ਕੁਛ ਵਰਤ ਰਿਹਾ ਹੈ ਜਿਵੇਂ ਕਿ -

***ਭਾਣੈ ਉਝੜ ਭਾਣੈ ਰਾਹਾ॥***
***ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥***
***ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ॥***
***ਨਾ ਕੋ ਮੂਰਖੁ ਨਾ ਕੋ ਸਿਆਣਾ॥***
***ਵਰਤੈ ਸਭ ਕਿਛੁ ਤੇਰਾ ਭਾਣਾ॥***
***ਅਗਮ ਅਗੋਚਰ ਬੇਅੰਤ ਅਥਾਹਾ***
***ਤੇਰੀ ਕੀਮਤਿ ਕਹਣੁ ਨ ਜਾਈ ਜੀਉ॥*** ***ਪੰਨਾ - 98***

ਅਤੇ ਜਪ ਤਪ ਕਰਨੇ, ਸੰਜਮ ਕਰਨੇ ਜੂਨਾਂ ਦੇ ਵਿਚ ਘੁੰਮਣਾ, ਦੁਖ ਸੁਖ

ਭੋਗਦੇ ਹੀ ਰਹਿਣਾ, ਇਹ ਸਭ ਵਾਹਿਗੁਰੂ ਜੀ ਦੇ ਭਾਣੇ ਅਨੁਸਾਰ ਹੀ ਹੋ ਰਿਹਾ ਹੈ –

*ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ॥*
*ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ॥*
*ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ॥*
*ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ॥*
*ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ॥*
*ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ।।*
*ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ॥*
*ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ॥*

***ਪੰਨਾ – 963***

ਅਤੇ ਆਪ ਜੀ ਨੇ ਇਹ ਵੀ ਸੰਕੇਤ ਦਿਤਾ ਹੈ ਕਿ ਜੋ ਭਾਣੇ ਨੂੰ ਪ੍ਰਸੰਨ ਚਿਤ ਮੰਨ ਲੈਂਦੇ ਹਨ ਉਹ ਪ੍ਰਭੂ ਨੂੰ ਭਾਉਂਦੇ ਹਨ ਅਤੇ ਉਹ ਗੁਰਮੁਖ ਪਦਵੀ ਨੂੰ ਪ੍ਰਾਪਤ ਕਰ ਲੈਂਦੇ ਹਨ। ਆਦਮੀ ਦੀ ਮਰਜ਼ੀ ਕਿਤੇ ਵੀ ਨਹੀਂ ਚਲਦੀ। ਸਭ ਕੁਛ ਤੇਰੇ ਭਾਣੇ ਵਿਚ ਹੀ ਹੋ ਰਿਹਾ ਹੈ। ਜਿਵੇਂ ਕਿ –

*ਜੋ ਤੁਧੁ ਕਰਣਾ ਸੋ ਕਰਿ ਪਾਇਆ॥*
*ਭਾਣੇ ਵਿਚਿ ਕੋ ਵਿਰਲਾ ਆਇਆ॥*
*ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥*
*ਗੁਰਮੁਖਿ ਤੇਰਾ ਭਾਣਾ ਭਾਵੈ॥*
*ਸਹਜੇ ਹੀ ਸੁਖੁ ਸਚੁ ਕਮਾਵੈ॥*
*ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥*
*ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ॥*
*ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ॥*
*ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ॥*

***ਪੰਨਾ – 1063***

ਹੇ ਸੱਚੇ ਪਾਤਸ਼ਾਹ! ਅਸੀਂ ਲੋਕ ਤਾਂ ਸੁਖ ਮੰਗਦੇ ਹਾਂ ਵਾਹਿਗੁਰੂ ਜੀ ਆਪਣੇ ਭਾਣੇ ਅਨੁਸਾਰ ਅਸਾਨੂੰ ਦੁਖ ਦੀ ਦਾਤ ਵੰਡ ਰਹੇ ਹਨ ਅਤੇ ਆਪ ਜੀ ਨੇ ਫੁਰਮਾਨ ਕੀਤਾ ਹੈ ਕਿ ਵਾਹਿਗੁਰੂ ਜੀ ਅੱਗੇ ਅਰਦਾਸ ਕਰਨੀ ਚਾਹੀਦੀ ਹੈ ਕਿ ਵਾਹਿਗੁਰੂ ਜੀ ਤੁਸੀਂ ਆਪਣੇ ਭਾਣੇ ਵਿਚ ਅਸਾਨੂੰ ਰੱਖੋ। ਜੇ ਤਾਂ ਅਸਾਨੂੰ ਸੁਖ ਦੀ ਪ੍ਰਾਪਤੀ ਹੋਵੇ ਤਾਂ ਵਾਹਿਗੁਰੂ ਜੀ ਦਾ ਭਾਣਾ ਸਾਨੂੰ ਬਹੁਤ ਹੀ ਚੰਗਾ ਲਗਦਾ ਹੈ ਪਰ ਜੇ ਵਾਹਿਗੁਰੂ ਜੀ ਸੁਖ ਦੀ ਥਾਂ ਦੁਖ ਦੀ ਦਾਤ ਦੇਣ ਉਹ ਅਸਾਨੂੰ ਬਹੁਤ ਹੀ ਬੁਰਾ ਲਗਦਾ ਹੈ। ਹੇ ਸੱਚੇ ਪਾਤਸ਼ਾਹ! ਆਦਮੀ ਦੇ ਮਨ ਵਿਚ ਬਹੁਤ ਹੀ ਵੱਡੀ ਕਮਜ਼ੋਰੀ ਹੈ ਕਿ ਉਹ ਦੁਖ ਤੇ ਸੁਖ ਨੂੰ ਇਕੋ ਜਿਹਾ ਨਹੀਂ ਜਾਣ ਸਕਦਾ, ਆਪ ਜੀ ਨੇ ਫੁਰਮਾਨ ਕੀਤਾ ਹੈ –

*ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ*
*ਹਰਿ ਨਾਮੋ ਦੇਹਿ ਵਡਿਆਈ॥*
*ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਿਜ ਸਮਾਈ॥*

*ਪੰਨਾ - 1333*

ਕੀ ਆਪ ਕ੍ਰਿਪਾ ਕਰਕੇ ਕਿਸੇ ਐਸੇ ਗੁਰਸਿਖ ਦੇ ਪ੍ਰਤੱਖ ਦਰਸ਼ਨ ਕਰਾ ਸਕਦੇ ਹੋ ਜੋ ਅਣ-ਸੁਖਾਵੇਂ ਵਾਤਾਵਰਣ ਵਿਚ ਵੀ ਸੁਖ ਵਾਂਗੂੰ ਹੀ ਦੁਖ ਨੂੰ ਸਮਝਦਾ ਹੋਵੇ ਅਤੇ ਦੁਖ ਆਏ ਤੋਂ ਕਿਸੇ ਪ੍ਰਕਾਰ ਵੀ ਨਾ ਡੋਲੇ। ਇਹ ਬਚਨ ਸੰਗਤਾਂ ਵੀ ਸੁਣ ਰਹੀਆਂ ਸਨ। ਬੇਨਤੀ ਸੁਣ ਕੇ ਐਉਂ ਪ੍ਰਤੀਤ ਦੇ ਰਿਹਾ ਸੀ ਕਿ ਸੰਗਤ ਦੇ ਮਨ ਵਿਚ ਵੀ ਇਹੋ ਅਭਿਲਾਸ਼ਾ ਹੈ। ਗੁਰੂ ਮਹਾਰਾਜ ਜੀ ਨੇ ਸਭ ਦਾ ਆਸ਼ਾ ਜਾਣ ਕੇ ਫੁਰਮਾਨ ਕੀਤਾ ਹੈ ਕਿ ਗੁਰਸਿੱਖੋ! ਅਜਿਹੇ ਬੇਅੰਤ ਗੁਰਸਿਖ ਹਨ ਜਿਹੜੇ ਸੁਖ ਅਤੇ ਦੁਖ ਦੇ ਵਿਚ ਸਮਾਨ ਰਹਿੰਦੇ ਹਨ ਅਤੇ ਨਿਸ਼ਚਲ ਚਿਤ ਹਨ। ਪੂਰਵਜ ਮਹਾਂਪੁਰਸ਼ਾਂ ਨੇ ਵੀ ਅਜਿਹੇ ਗਿਆਨਵਾਨ ਪੁਰਸ਼ਾਂ ਦੇ ਲਕਸ਼ਣ ਦਸਦੇ ਹੋਏ ਆਪਣੇ ਬਚਨਾਂ ਰਾਹੀਂ ਸਮਝਾਇਆ ਹੈ। ਕ੍ਰਿਸ਼ਨ ਮਹਾਰਾਜ ਜੀ ਗੀਤਾ ਵਿਚ ਅਰਜਨ ਦੇ ਪੁਛਣ ਤੇ ਦਸਦੇ ਹਨ ਕਿ ਹੇ ਅਰਜਨ! ਗਿਆਨਵਾਨ ਪੁਰਸ਼ ਦੀ ਨੇਸ਼ਠਾ ਦੁਖ-ਸੁਖ ਵਿਚ, ਸੁਖ ਤੇ ਸਨੇਹ ਵਿਚ, ਕੰਚਨ ਤੇ ਮਿੱਟੀ ਵਿਚ ਸਮਾਨ ਰਹਿੰਦੀ ਹੈ। ਉਹ ਦੁਖ ਨੂੰ ਦੁਖ ਨਹੀਂ ਮੰਨਦਾ, ਸੁਖ ਨਾਲ ਉਸ ਦਾ ਕੋਈ ਸਨੇਹ ਨਹੀਂ ਹੋਇਆ ਕਰਦਾ, ਉਹ ਨਾ ਕਿਸੇ ਨੂੰ ਭੈ ਦਿੰਦਾ ਹੈ, ਨਾ ਕਿਸੇ ਤੋਂ ਭੈਮਾਨ ਹੁੰਦਾ ਹੈ, ਨਿੰਦਿਆ ਅਤੇ ਉਸਤਤ ਨਾਲ ਉਸ ਨੂੰ ਕੋਈ ਪ੍ਰਯੋਜਨ ਨਹੀਂ ਹੋਇਆ ਕਰਦਾ। ਲੋਭ, ਮੋਹ, ਅਭਿਮਾਨ, ਹਰਖ ਤੇ ਸੋਗ ਤੋਂ ਨਿਆਰਾ ਰਹਿ, ਮਾਨ ਤੇ ਅਪਮਾਨ ਵਿਚ ਸਮਾਨ ਬਿਰਤੀ ਰਖਦਾ ਹੈ। ਉਹ ਨਾ ਕਿਸੇ ਦੀ ਨਿੰਦਾ ਕਰਦਾ ਹੈ, ਨਾ ਕਿਸੇ ਦੀ ਖੁਸ਼ਾਮਦ ਕਰਨ ਲਈ ਉਸਤਤ ਕਰਦਾ ਹੈ ਜਿਸ ਨੂੰ ਕਿਸੇ ਕਿਸਮ ਦਾ ਲੋਭ, ਮੋਹ, ਹੰਕਾਰ ਨਹੀਂ ਹੈ, ਖੁਸ਼ੀ ਤੇ ਗਮੀ ਤੋਂ ਨਿਰਲੇਪ ਰਹਿੰਦਾ ਹੈ, ਆਦਰ ਤੇ ਨਿਰਾਦਰ ਦੀ ਪ੍ਰਵਾਹ ਨਹੀਂ ਕਰਦਾ, ਆਸ਼ਾਵਾਂ ਤੋਂ ਨਿਰਲੇਪ ਰਹਿੰਦਾ ਹੈ, ਕਾਮ ਤੇ ਕ੍ਰੋਧ ਜਿਸ ਨੂੰ ਛੋਹ ਨਹੀਂ ਸਕਦੇ ਉਸ ਦੇ ਮਨ ਵਿਚ ਪ੍ਰਭੂ ਦਾ ਪੂਰਨ ਗਿਆਨ ਹੋਇਆ ਕਰਦਾ ਹੈ। ਐਸਾ ਜੋ ਪੁਰਸ਼ ਹੈ ਉਹ ਤਤ੍ਰ ਗਿਆਨੀ ਹੋਇਆ ਕਰਦਾ ਹੈ। ਉਹ ਪ੍ਰਮੇਸ਼ਰ ਦੇ ਨਾਲ ਅਭੇਦ ਅਵਸਥਾ ਵਿਚ ਵਿਚਰ ਰਿਹਾ ਹੁੰਦਾ ਹੈ, ਜਿਸ ਤਰ੍ਹਾਂ ਪਾਣੀ, ਪਾਣੀ ਵਿਚ ਅਭੇਦ ਹੋਇਆ ਕਰਦਾ ਹੈ, ਉਸ ਵਿਚ ਦ੍ਵੈਤ ਦੀ ਕੋਈ ਅੰਸ ਨਹੀਂ ਹੋਇਆ ਕਰਦੀ ਇਸੇ ਕਿਸਮ ਦੇ ਭਾਵ ਗੁਰਬਾਣੀ ਵਿਚ ਵੀ ਅੰਕਿਤ ਕੀਤੇ ਗਏ ਹਨ ਜਿਵੇਂ ਕਿ-

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*

*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਪੰਨਾ – 275*

ਗੁਰੂ ਨੌਵੇਂ ਪਾਤਸ਼ਾਹ ਮਹਾਰਾਜ ਜੀ ਨੇ ਹੋਰ ਸਪਸ਼ਟ ਕਰਦਿਆਂ ਇਸੇ ਨੂੰ ਇਸ ਤਰ੍ਹਾਂ ਫੁਰਮਾਨ ਕੀਤਾ ਹੈ –

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*

*ਪੰਨਾ – 633*

ਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਭਾਈ ਗੁਰਮੁਖ! ਅਜਿਹੇ ਗੁਰਸਿੱਖ ਦੇ ਜੇ ਦਰਸ਼ਨ ਕਰਨ ਦੀ ਲੋਚਾ ਹੈ ਜੋ ਸੁਖ ਦੁਖ ਨੂੰ ਭਾਵੀ ਦੇ ਅਧੀਨ ਸਮਝ ਕੇ ਪ੍ਰਸੰਨ ਚਿਤ ਰਹਿੰਦਾ ਹੈ ਤਾਂ ਤੂੰ ਗੁਜਰਾਤ ਵਿਚ ਚਲਿਆ ਜਾਹ, ਉਥੇ ਇਕ ਗੁਰਸਿੱਖ ਹੈ ਜਿਸ ਦਾ ਨਾਮ ਭਾਈ ਭਿਖਾਰੀ ਹੈ। ਉਥੋਂ ਤੂੰ ਇਸ ਪ੍ਰਸ਼ਨ ਦਾ ਪ੍ਰਤੱਖ ਸਮਾਧਾਨ ਕਰ ਸਕੇਂਗਾ।

ਭਾਈ ਗੁਰਮੁਖ ਹੁਕਮ ਮੰਨ ਕੇ ਗੁਜਰਾਤ ਨੂੰ ਚਲਿਆ ਜਾਂਦਾ ਹੈ ਅਤੇ ਦੱਸੇ ਪਤੇ ਅਨੁਸਾਰ ਭਾਈ ਭਿਖਾਰੀ ਦੇ ਘਰ ਦਾ ਪਤਾ ਪੁਛ ਕੇ ਚਲਿਆ ਗਿਆ। ਭਾਈ ਭਿਖਾਰੀ ਜੀ ਚੰਗੇ ਧਨਾਢ ਗੁਰਸਿੱਖ ਹਨ ਹਰ ਵਕਤ ਪ੍ਰਭੂ ਨਾਲ ਇਕਮਿਕ ਹੋਏ-ਹੋਏ ਆਪਣੀ ਬਿਰਤੀ ਉਸ ਦੇ ਪਿਆਰ ਵਿਚ ਲੀਨ ਰਖਦੇ ਹਨ ਉਸਦਾ ਪਤਾ ਪੁਛ ਕੇ ਜਦੋਂ ਇਕ ਵੱਖਰੇ ਕਮਰੇ ਵਿਚ ਜਿਥੇ ਭਾਈ ਭਿਖਾਰੀ ਜੀ ਉਸ ਸਮੇਂ ਕਾਰਜਸ਼ੀਲ ਸਨ ਉਥੇ ਚਲਿਆ ਗਿਆ। ਕੀ ਦੇਖਦਾ ਹੈ ਕਿ ਭਾਈ ਭਿਖਾਰੀ ਜੀ ਇਕ ਸੀੜ੍ਹੀ ਬਣਾ ਰਹੇ ਹਨ ਜੋ ਮਿਰਤਕ ਸਰੀਰ ਦੇ ਸ਼ਮਸ਼ਾਨ ਭੂਮੀ ਨੂੰ ਜਾਣ ਵੇਲੇ ਕੰਮ ਆਉਂਦੀ ਹੈ ਅਤੇ ਨਾਲ ਹੀ ਦੇਖਦਾ ਹੈ ਕਿ ਇਕ ਵੱਡੀ ਦਰੀ ਗੰਢੀ ਤਰੁੱਪੀ ਪਈ ਹੈ। ਉਸੇ ਕਮਰੇ ਵਿਚ ਮਿਰਤਕ ਦਾ ਸਮਾਨ ਵੀ ਨਜ਼ਰੀ ਪਿਆ ਪਰ ਕੋਈ ਪ੍ਰਸ਼ਨ ਨਾ ਕਰ ਸਕਿਆ। ਭਾਈ ਭਿਖਾਰੀ ਜੀ ਦੇ ਪੁੱਤਰ ਦੀ ਸ਼ਾਦੀ ਦੇ ਸਬੰਧ ਵਿਚ ਪੂਰੇ ਜ਼ੋਰ ਸ਼ੋਰ ਨਾਲ ਤਿਆਰੀ ਹੋ ਰਹੀ ਹੈ। ਬਸਤਰ ਸਿਉਂਣ ਲਈ ਦਰਜੀ ਆਏ ਬੈਠੇ ਹਨ, ਮਠਿਆਈ ਤਿਆਰ ਹੋ ਰਹੀ ਹੈ ਹਰ ਤਰ੍ਹਾਂ ਨਾਲ ਮੰਗਲ ਦਾ ਘਰ ਵਿਚ ਸਮਾਜ ਹੈ, ਖੁਸ਼ੀ ਹੀ ਖੁਸ਼ੀ ਨਜ਼ਰ ਆ ਰਹੀ ਹੈ। ਦੂਸਰੇ ਦਿਨ ਭਾਈ ਭਿਖਾਰੀ ਜੀ ਦੇ ਲੜਕੇ ਦੀ ਬਰਾਤ ਕਿਸੇ ਨਗਰ ਵਿਚ ਵਿਆਹੁਣ ਲਈ ਜਾਣੀ ਸੀ,

ਸੋ ਸਾਰਾ ਕੁਝ ਦੇਖ ਕੇ ਭਾਈ ਗੁਰਮੁਖ ਜੀ ਨੇ ਆਪਣਾ ਪਰੀਚਾ ਦਿਤਾ ਕਿ ਮੈਂ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਹੁਕਮ ਨਾਲ ਆਪ ਜੀ ਦੇ ਦਰਸ਼ਨ ਕਰਨ ਲਈ ਭੇਜਿਆ ਗਿਆ ਹਾਂ। ਉਸ ਵੇਲੇ ਭਾਈ ਭਿਖਾਰੀ ਜੀ ਨੇ ਯਥਾਸ਼ਕਤ ਆਦਰ ਦਿਤਾ, ਆਪ ਸ਼ਰਧਾ ਸਹਿਤ ਗੁਰਸਿੱਖ ਦੇ ਚਰਨ ਧੋਤੇ, ਪੰਜ ਇਸ਼ਨਾਨਾ ਕਰਾਇਆ, ਜਲ ਪਾਣੀ ਦੀ ਸੇਵਾ ਕੀਤੀ ਅਤੇ ਐਨੇ ਸਮੇਂ ਵਿਚ ਸ੍ਰੀ ਰਹਿਰਾਸ ਸਾਹਿਬ ਜੀ ਦੇ ਪੜ੍ਹਨ ਦਾ ਸਮਾਂ ਹੋ ਆਇਆ, ਰਹਿਰਾਸ ਸਾਹਿਬ ਜੀ ਦਾ ਪਾਠ ਕੀਤਾ ਗਿਆ। ਗੁਰਸਿੱਖ ਨੂੰ ਸ਼ਰਧਾ ਪੂਰਵਕ ਪ੍ਰਸ਼ਾਦਾ ਛਕਾ ਕੇ ਨਿਵੇਕਲੇ ਕਮਰੇ ਵਿਚ ਵਿਸ਼ਰਾਮ ਕਰਨ ਦਾ ਪ੍ਰਬੰਧ ਕੀਤਾ ਗਿਆ। ਅੰਮ੍ਰਿਤ ਵੇਲੇ ਦੇ ਇਸ਼ਨਾਨ ਲਈ ਬਾਥਰੂਮ (ਇਸ਼ਨਾਨ ਘਰ) ਦਸ ਦਿਤਾ ਗਿਆ ਅਤੇ ਹੋਰ ਅਨੇਕ ਤਰ੍ਹਾਂ ਦੀ ਸ਼ਰਧਾ ਦਾ ਪ੍ਰਦਰਸ਼ਨ ਕਰਕੇ ਵਿਸ਼ਰਾਮ ਲਈ ਆਗਿਆ ਮੰਗੀ ਅਤੇ ਨਾਲ ਹੀ ਬੇਨਤੀ ਕਰ ਦਿਤੀ ਕਿ ਗੁਰੂ ਮਹਾਰਾਜ ਜੀ ਦੀ ਬੜੀ ਪ੍ਰਸੰਨਤਾ ਹੈ ਕਿ ਮੈਨੂੰ ਆਪ ਵਰਗੇ ਮਹਾਂਪੁਰਸ਼ਾਂ ਦੇ ਦਰਸ਼ਨ ਹੋਏ ਹਨ ਜਿਨ੍ਹਾਂ ਦੇ ਦਰਸ਼ਨ ਕਰਕੇ ਮੈਨੂੰ ਗੁਰੂ ਮਹਾਰਾਜ ਜੀ ਦੇ ਦਰਸ਼ਨਾਂ ਦਾ ਹੀ ਪ੍ਰਭਾਵ ਪ੍ਰਤੀਤ ਦਿਤਾ। ਕਲ੍ਹ ਨੂੰ ਮੇਰੇ ਲੜਕੇ ਦੀ ਸ਼ਾਦੀ ਹੈ, ਆਪ ਨੇ ਬਰਾਤ ਵਿਚ ਜਾ ਕੇ ਅਸਾਨੂੰ ਕ੍ਰਿਤਾਰਥ ਕਰਨਾ। ਮਿਤਰ, ਰਥਾਂ, ਘੋੜਿਆਂ ਉਪਰ ਸਵਾਰ ਹੋ ਕੇ ਬਰਾਤ ਲਈ ਵਿਦਾ ਹੋਏ ਘਰ ਵਿਚ ਬਹੁਤ ਅਨੰਦ ਮੰਗਲ ਦਾ ਸਮਾਗਮ ਬਣਿਆ ਹੋਇਆ ਸੀ ਅਤੇ ਨਿਯਤ ਦਿਨ ਉਪਰ ਚਾਉ ਸਹਿਤ ਮਾਤਾ ਤੇ ਭੈਣਾਂ ਨਵੀਂ ਵਹੁਟੀ ਦੇ ਮਿਲਾਪ ਲਈ ਆਪਣੇ ਆਪ ਨੂੰ ਮਾਨਸਿਕ ਤੌਰ ਉਪਰ ਤਿਆਰ ਕਰ ਰਹੀਆਂ ਸਨ। ਇਕ ਦੋ ਦਿਨਾਂ ਪਿਛੋਂ ਉਹ ਸਮਾਂ ਵੀ ਆ ਗਿਆ ਜਦੋਂ ਬਰਾਤ ਵਾਪਸ ਆ ਗਈ, ਮਾਤਾ ਪਾਣੀ ਵਾਰਨ ਲਈ ਪਾਣੀ ਅਤੇ ਤੇਲ ਆਦਿ ਲਈਂ ਖੜ੍ਹੀ ਸੀ। ਭਾਈ ਭਿਖਾਰੀ ਦੀਆਂ ਲੜਕੀਆਂ ਆਪਣੇ ਵੀਰ ਦੇ ਸਵਾਗਤ ਵਿਚ ਦਰਵਾਜ਼ਾ ਰੋਕ ਕੇ ਮਨ ਇਛਤ ਮਾਇਕ ਪਦਾਰਥ ਪ੍ਰਾਪਤ ਕਰਨ ਦੀਆਂ ਪੂਰੀ ਤਰ੍ਹਾਂ ਇਛੁਕ ਸਨ ਕਿਉਂਕਿ ਖੁਸ਼ੀਆਂ ਦੇ ਸਮੇਂ ਅਜਿਹੀਆਂ ਗੱਲਾਂ ਸੁਭਾਵਿਕ ਹੀ ਹੋਇਆ ਕਰਦੀਆਂ ਹਨ। ਬਰਾਤ ਪਹੁੰਚ ਗਈ, ਉਹ ਰੱਥ ਆ ਗਿਆ ਜਿਸ ਵਿਚ ਲਾੜਾ ਅਤੇ ਲਾੜੀ ਸਵਾਰ ਸਨ। ਸਾਰੇ ਵੇਖ ਰਹੇ ਹਨ ਕਿ ਕਦੋਂ ਲਾੜਾ ਰੱਥ ਤੋਂ ਹੇਠਾਂ ਉਤਰਦਾ ਹੈ ਅਤੇ ਉਸ ਦੇ ਪਿਛੋਂ ਉਸਦੀ ਪਤਨੀ ਉਤਰਦੀ ਹੈ ਪਰ ਸਾਰੇ ਹੈਰਾਨ ਹੋ ਗਏ ਜਦੋਂ ਰੱਥ ਦਾ ਝੰਮਣ ਭਾਈ ਭਿਖਾਰੀ ਜੀ ਨੇ ਆ ਕੇ ਚੁਕਿਆ ਅਤੇ ਆਪਣੇ ਲੜਕੇ ਦਾ ਕਲਾਵਾ ਭਰ ਕੇ ਆਪਣੀਆਂ ਦੋਹਾਂ ਬਾਹਾਂ ਵਿਚ ਲੈ ਲਿਆ। ਇਕ ਦਮ ਵਾਤਾਵਰਣ ਬਦਲ ਗਿਆ ਅਤੇ ਸਨਾਟਾ ਛਾ ਗਿਆ ਕਿਉਂਕਿ ਉਹ ਲੜਕਾ ਰਸਤੇ ਵਿਚ ਹੀ ਪੇਟ ਵਿਚ ਕੋਈ ਸਖਤ ਦਰਦ ਉਠਣ ਨਾਲ ਚੜ੍ਹਾਈ ਕਰ ਗਿਆ ਸੀ, ਸਾਰੇ ਸ਼ਗਨ ਅਧੂਰੇ ਰਹਿ ਗਏ। ਭਾਈ ਭਿਖਾਰੀ ਜੀ ਨੇ ਆਪਣੇ ਪਰਿਵਾਰ ਨੂੰ ਗੁਰੂ ਮਹਾਰਾਜ ਜੀ ਦਾ ਭਾਣਾ ਮੰਨਣ ਦਾ ਆਦੇਸ਼ ਦਿਤਾ ਅਤੇ ਪਰਿਵਾਰ ਪੂਰੀ ਤਰ੍ਹਾਂ ਗੁਰੂ ਮਹਾਰਾਜ ਉਪਰ ਸ਼ਰਧਾ ਰੱਖਣ ਵਾਲਾ ਸੀ ਪਰ ਫੇਰ ਵੀ ਪੁੱਤਰ ਵਿਜੋਗ ਮਹਿਸੂਸ ਕਰਕੇ ਮਾਤਾ ਦੇ ਨੇਤਰਾਂ ਅੱਗੇ ਕਾਲੇ ਚੱਕਰ ਘੁੰਮਣ ਲੱਗੇ ਤੇ ਇਕ ਦਮ ਬਹੁਤ ਵੱਡਾ ਝਟਕਾ ਲਗਿਆ ਜਿਸ ਨੂੰ ਸਹਿ ਜਾਣਾ ਮਨੁੱਖ ਲਈ ਬਹੁਤ ਹੀ ਔਖਾ ਹੋ ਜਾਇਆ ਕਰਦਾ ਹੈ। ਪਰ ਛੇਤੀ ਹੀ ਗੁਰੂ ਪਿਆਰ ਵਿਚ ਰੱਤੀ ਸੰਭਲ ਗਈ ਅਤੇ ਅਰਦਾਸ ਕਰਨ ਲੱਗੀ ਕਿ ਪਾਤਸ਼ਾਹ! ਸੰਜੋਗ ਵੀ ਤੂੰ ਹੀ ਕਰਾਉਂਦਾ ਹੈਂ, ਵਿਜੋਗ ਵੀ ਤੇਰੇ ਭਾਣੇ ਵਿਚ ਹੀ ਹੁੰਦੇ ਹਨ

ਤੂੰ ਕ੍ਰਿਪਾ ਕਰ ਕਿਤੇ ਅਸੀਂ ਅਲਪੱਗ ਜੀਵ ਦੁਖਾਂ ਦੀ ਥਪੇੜ ਸਹਿੰਦੇ ਹੋਏ ਤੇਰੇ ਤੋਂ ਦੂਰ ਨਾ ਹੋ ਜਾਈਏ। ਪਾਤਸ਼ਾਹ! ਤੇਰਾ ਹੀ ਭਰੋਸਾ ਹੈ, ਜੋ ਤੂੰ ਕਰਦਾ ਹੈਂ ਸੋ ਪ੍ਰਵਾਨ ਹੈ। ਭਾਈ ਭਿਖਾਰੀ ਜੀ ਉਸੇ ਸਮੇਂ ਰਿਸ਼ਤੇਦਾਰਾਂ, ਸਬੰਧੀਆਂ ਦੇ ਬੈਠਣ ਲਈ ਉਹ ਵੱਡੀ ਦਰੀ ਜੋ ਉਨ੍ਹਾਂ ਨੇ ਪਹਿਲਾਂ ਹੀ ਗੰਢ-ਤਰੁੱਪ ਕੇ ਤਿਆਰ ਕੀਤੀ ਹੋਈ ਸੀ, ਵਿਛਾ ਦਿਤੀ। ਸਾਰੇ ਰਿਸ਼ਤੇਦਾਰ ਸਬੰਧੀ ਉਥੇ ਹੀ ਸਨ ਆਪ ਨੇ ਬੇਨਤੀ ਕੀਤੀ ਕਿ ਪਿਆਰਿਓਂ! ਦਿਨ ਥੋੜ੍ਹਾ ਹੀ ਰਹਿ ਰਿਹਾ ਹੈ ਕਿ ਕਾਕੇ ਦਾ ਇਸ਼ਨਾਨ ਕਰਾ ਕੇ ਹੁਣੇ ਹੀ ਸ਼ਮਸ਼ਾਨ ਭੂਮੀ ਜਾਇਆ ਜਾਵੇ। ਬਹੁਤ ਪ੍ਰੇਮੀਆਂ ਦੇ ਨੇਤਰਾਂ ਵਿਚੋਂ ਜਲ ਛਮਾ-ਛਮ ਵਹਿ ਰਿਹਾ ਸੀ। ਬੋਲਣ ਦੀ ਸਤਾ ਹੀ ਖਤਮ ਹੋ ਚੁਕੀ ਸੀ। ਹੈਰਾਨ ਸਨ ਕਿ ਇਹ ਕੀ ਭਾਣਾ ਵਰਤ ਗਿਆ। ਖੁਸ਼ੀਆਂ ਵਿਚ ਵਜਣ ਵਾਲੀਆਂ ਸ਼ਹਿਨਾਈਆਂ ਮਾਤਮ ਸੁਰ ਵਿਚ ਬੋਲ ਰਹੀਆਂ ਹਨ। ਸੋ ਉਸੇ ਸਮੇਂ ਸਸਕਾਰ ਕੀਤਾ ਗਿਆ। ਭਾਈ ਭਿਖਾਰੀ ਜੀ ਘਰ ਵਾਪਸ ਮੁੜ ਆਏ ਅਤੇ ਸਭਨਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਮੇਰੇ ਰਿਸ਼ਤੇਦਾਰ ਹੋ, ਗੁਰੂ ਦੀ ਸਿੱਖੀ ਤੁਹਾਨੂੰ ਪ੍ਰਾਪਤ ਹੈ, ਦੁਖ ਸੁਖ ਉਸਦੇ ਭਾਣੇ ਵਿਚ ਹੀ ਹੁੰਦਾ ਹੈ ਜੋ ਉਸ ਦੇ ਭਾਣੇ ਨੂੰ ਮੰਨਦਾ ਹੈ ਉਹ ਪ੍ਰਭੂ ਨੂੰ ਭਾਉਂਦਾ ਹੈ। ਪ੍ਰਸ਼ਾਦਾ ਛਕਣਾ ਸਰੀਰਕ ਰਖਸ਼ਾ ਲਈ ਬਹੁਤ ਜ਼ਰੂਰੀ ਹੈ ਸੋ ਆਪ, ਜੋ ਭੋਜਨ ਬਣਾਇਆ ਹੋਇਆ ਹੈ ਸਾਰੇ ਛਕੋ। ਭਾਈ ਭਿਖਾਰੀ ਜੀ ਨੇ ਭਾਈ ਗੁਰਮੁਖ ਜੀ ਨੂੰ ਪ੍ਰਸ਼ਾਦਾ ਛਕਾਇਆ। ਭਾਈ ਗੁਰਮੁਖ ਦੇ ਮਨ ਉਪਰ ਬਹੁਤ ਧੱਕਾ ਲੱਗਿਆ ਅਤੇ ਉਹ ਬੋਲਣਾ ਨਹੀਂ ਚਾਹੁੰਦੇ ਸਨ। ਭਾਈ ਭਿਖਾਰੀ ਜੀ ਨੇ ਸਾਰੇ ਪਰਿਵਾਰ ਨੂੰ ਬਿਠਾ ਕੇ ਰਹਿਰਾਸ ਸਾਹਿਬ ਜੀ ਦਾ ਪਾਠ ਆਪਣੇ ਮੁਖਾਰਬਿੰਦ ਤੋਂ ਸਰਵਣ ਕਰਵਾਇਆ ਅਤੇ ਗੁਰਮਤਿ ਸਿਧਾਂਤਾਂ ਦਾ ਨਿਰੂਪਣ ਕਰਦੇ ਹੋਏ ਦਸਿਆ ਕਿ ਇਹ ਸਭ ਕੁਝ ਇਸੇ ਤਰ੍ਹਾਂ ਹੀ ਹੋਣਾ ਸੀ ਇਸ ਵਿਚ ਕੁਝ ਭੀ ਬਦਲਿਆ ਨਹੀਂ ਸੀ ਜਾਣਾ। ਅਜਿਹੇ ਬਚਨ ਸੁਣ ਕੇ ਕੁਝ ਧਰਵਾਸ ਸਾਰਿਆਂ ਨੂੰ ਮਹਿਸੂਸ ਹੋਇਆ।

ਦੂਸਰਾ ਦਿਨ ਆਇਆ, ਉਸ ਵੇਲੇ ਭਾਈ ਗੁਰਮੁਖ ਜੀ ਨੇ ਕਿਹਾ ਕਿ ਭਾਈ ਭਿਖਾਰੀ ਜੀ! ਤੁਸੀਂ ਮਿਰਤਕ ਦਾ ਸਮਾਨ ਪਹਿਲਾਂ ਹੀ ਮੰਗਾ ਕੇ ਰਖਿਆ ਹੋਇਆ ਸੀ ਇਸ ਤੋਂ ਪ੍ਰਤੀਤ ਦਿੰਦਾ ਹੈ ਕਿ ਤੁਹਾਨੂੰ ਪਹਿਲਾਂ ਹੀ ਪਤਾ ਸੀ ਕਿ ਮੇਰੇ ਲੜਕੇ ਨੇ ਸਵਰਗਵਾਸ ਹੋ ਜਾਣਾ ਹੈ ਅਤੇ ਸਸਕਾਰ ਕਰਨ ਲਈ ਸਮੱਗਰੀ ਕਿਤੋਂ ਲਿਆਉਣੀ ਨਹੀਂ ਪੈਣੀ। ਮੇਰਾ ਇਹ ਪੱਕਾ ਨਿਸ਼ਚਾ ਹੈ ਪਰ ਮੇਰੇ ਮਨ ਵਿਚ ਇਕ ਬੜਾ ਭਾਰੀ ਸ਼ੰਕਾ ਪੈਦਾ ਹੋ ਗਿਆ ਹੈ। ਜੇ ਤੁਹਾਨੂੰ ਪਤਾ ਸੀ ਤਾਂ ਤੁਸੀਂ ਲੜਕੇ ਦੀ ਸ਼ਾਦੀ ਨਹੀਂ ਕਰਨੀ ਸੀ ਅਤੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਜਾ ਕੇ ਇਸ ਦੀ ਲੰਮੇਰੀ ਉਮਰ ਦੀ ਜਾਚਨਾ ਕਰਨੀ ਇਕ ਪਿਤਾ ਨੂੰ ਸ਼ੋਭਦੀ ਹੈ। ਹੁਣ ਬੱਚਾ ਚਲਿਆ ਗਿਆ, ਘਰ ਵਿਚ ਪੂਰੀ ਤਰ੍ਹਾਂ ਹਨ੍ਹੇਰਾ ਪੈਦਾ ਹੋ ਗਿਆ ਹੈ, ਮੇਰੇ ਤੋਂ ਤਾਂ ਇਹ ਗੱਲ ਸਹਿਨ ਨਹੀਂ ਹੋ ਸਕਦੀ ਅਤੇ ਮੈਂ ਹੈਰਾਨ ਹਾਂ ਕਿ ਤੁਸੀਂ ਆਪਣੇ ਲੜਕੇ ਦੀ ਲੰਮੇਰੀ ਉਮਰ ਗੁਰੂ ਮਹਾਰਾਜ ਜੀ ਤੋਂ ਕਿਉਂ ਨਾ ਮੰਗੀ? ਉਸ ਵੇਲੇ ਭਾਈ ਭਿਖਾਰੀ ਜੀ ਨੇ ਭਾਈ ਗੁਰਮੁਖ ਨੂੰ ਕਿਹਾ ਕਿ ਭਾਈ ਗੁਰਮੁਖ ਜੀ! ਇਹ ਸਾਰੇ ਸੰਸਾਰ ਦੀ ਖੇਡ ਵਿਚ ਦੋ ਸ਼ਕਤੀਆਂ ਅਟੱਲ ਨਿਯਮ ਅਨੁਸਾਰ ਕੰਮ ਕਰ ਰਹੀਆਂ ਹਨ ਇਕ ਨੂੰ ਸੰਜੋਗ ਆਖਦੇ ਹਨ ਅਤੇ ਦੂਜੀ

ਨੂੰ ਵਿਜੋਗ ਆਖਦੇ ਹਨ। ਇਸ ਸੰਸਾਰ ਦਾ ਪ੍ਰਵਾਹ ਉਸੇ ਤਰ੍ਹਾਂ ਨਾਲ ਚਲ ਰਿਹਾ ਹੈ ਜਿਵੇਂ ਇਕ ਤੇਜ਼ ਰਫਤਾਰ ਵਾਲੀ ਨਦੀ ਆਪਣੇ ਕੰਢਿਆਂ ਨੂੰ ਭੰਨਦੀ ਹੋਈ ਚਲ ਰਹੀ ਹੋਵੇ, ਉਸਦੀਆਂ ਪੈਣ ਵਾਲੀਆਂ ਘੁੰਮਣ ਘੇਰੀਆਂ ਇਕ ਥਾਂ ਤੋਂ ਰੇਤ ਨੂੰ ਚੁਕ ਲੈਂਦੀਆਂ ਹਨ ਅਤੇ ਦੂਜੇ ਥਾਂ ਛੱਡ ਦਿੰਦੀਆਂ ਹਨ। ਇਸੇ ਤਰ੍ਹਾਂ ਕਿਸੇ ਹੋਰ ਥਾਂ ਤੋਂ ਚੁਕ ਕੇ ਕਿਤੇ ਹੋਰ ਰੱਖ ਦਿੰਦੀਆਂ ਹਨ। ਇਸੇ ਤਰ੍ਹਾਂ ਨਾਲ ਸੰਸਾਰ ਦਾ ਪ੍ਰਵਾਹ ਚਲ ਰਿਹਾ ਹੈ ਜਿੰਨੇ ਵੀ ਜੀਵ ਸੰਸਾਰ ਵਿਚ ਆਪਣੇ ਨਾਲ ਸਬੰਧਤ ਦੇਖਦੇ ਹੋ ਇਹ ਸਾਰੇ ਸੰਜੋਗ ਸ਼ਕਤੀ ਨਾਲ ਮਿਲਦੇ ਹਨ ਅਤੇ ਜਦੋਂ ਵਿਜੋਗ ਸ਼ਕਤੀ ਆਪਣੀ ਸਤਾ ਦਿਖਾਉਂਦੀ ਹੈ ਤਾਂ ਉਹ ਮੇਲ ਨੂੰ ਵਿਛੋੜੇ ਵਿਚ ਬਦਲ ਦਿੰਦੀ ਹੈ। ਇਹ ਜੀਵ ਇਕੱਲਾ ਹੀ ਆਉਂਦਾ ਹੈ, ਇਕੱਲੇ ਹੀ ਜਾਂਦਾ ਹੈ ਅਤੇ ਆਪਣੇ ਕੀਤੇ ਕਰਮ ਇਕੱਲੇ ਨੇ ਹੀ ਭੋਗਣੇ ਹਨ, ਕੋਈ ਕਿਸੇ ਦੀ ਸਹਾਇਤਾ ਨਹੀਂ ਕਰਦਾ।

***ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥***
***ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥***

***ਪੰਨਾ - 700***

ਮਿਲਣਾ ਤੇ ਵਿਛੜਣਾ ਜਦੋਂ ਪ੍ਰਭੂ ਦੀ ਮਰਜ਼ੀ ਅਨੁਸਾਰ ਹੋਣਾ ਹੀ ਹੈ ਤਾਂ ਇਹ ਹੋ ਕੇ ਹੀ ਰਹਿੰਦਾ ਹੈ। ਅਸੀਂ ਪ੍ਰਭੂ ਨੂੰ ਪਿਆਰ ਕਰਨ ਵਾਲੇ ਉਸ ਦੀ ਰਜ਼ਾ ਨੂੰ ਮੰਨ ਕੇ ਹੀ ਉਸ ਨਾਲ ਜੁੜੇ ਰਹਿ ਸਕਦੇ ਹਾਂ। ਜਦੋਂ ਅਸਾਡੀ ਮਰਜ਼ੀ ਪ੍ਰਭੂ ਦੀ ਮਰਜ਼ੀ ਤੋਂ ਉਲਟ ਹੋ ਜਾਂਦੀ ਹੈ ਉਸ ਵੇਲੇ ਪ੍ਰੀਤ ਟੁੱਟ ਜਾਇਆ ਕਰਦੀ ਹੈ। ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ।।*** ***ਪੰਨਾ - 757***

ਭਾਈ ਗੁਰਮੁਖ ਜੀ! ਗੁਰੂ ਮਹਾਰਾਜ ਜੀ ਦੇ ਆਦੇਸ਼ ਮੁਤਾਬਿਕ ਅਸਾਨੂੰ ਦੁਖ ਅਤੇ ਸੁਖ ਵਿਚ ਸਮ ਰਹਿਣਾ ਪ੍ਰਭੂ ਨੂੰ ਭਾਉਂਦਾ ਹੈ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥***
***ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥***
***ਪੰਨਾ-1426***

ਕ੍ਰਿਸ਼ਨ ਮਹਾਰਾਜ ਜੀ ਨੇ ਗੀਤਾ ਵਿਚ ਫੁਰਮਾਇਆ ਹੈ ਕਿ ਜਿਸਦੀ ਬਿਰਤੀ ਸ਼ਤਰੂ ਅਤੇ ਮਿਤਰ, ਮਾਨ ਅਤੇ ਅਪਮਾਨ ਸਮੇਂ ਸਮ ਹੈ ਤਥਾ ਗਰਮੀ ਸਰਦੀ ਦੁਖ ਸੁਖ ਆਦਿ ਦ੍ਵੰਦਾਂ ਵਿਚ ਸਮ ਰਹਿੰਦੀ ਹੈ ਅਤੇ ਸਾਰੇ ਸੰਸਾਰ ਵਿਚ ਅਸ਼ਕਤੀ ਰਹਿਤ ਹੈ, ਪਕੜ ਰਹਿਤ ਹੈ, ਨਿੰਦਾ ਉਸਤਤ ਨੂੰ ਸਮਾਨ ਸਮਝਦਾ ਹੈ। ਵਾਹਿਗੁਰੂ ਜੀ ਵਿਚ ਸਦਾ ਲੀਨ ਰਹਿਣ ਵਾਲਾ ਸਾਰੇ ਦ੍ਵੰਦਾਂ

ਤੋਂ ਰਹਿਤ ਜੋ ਹੈ ਉਹ ਇਸਥਿਰ ਬੁੱਧੀ ਵਾਲਾ ਪੁਰਸ਼ ਮੈਨੂੰ ਬਹੁਤ ਹੀ ਪਿਆਰਾ ਹੈ, ਸਰਦੀ ਗਰਮੀ, ਸੁਖ, ਦੁਖ, ਮਾਨ, ਅਪਮਾਨ ਵਿਚ ਜਿਨ੍ਹਾਂ ਦਾ ਚਿਤ ਨਿਰਵਿਕਾਰ ਅਤੇ ਸ਼ਾਂਤ ਰਹਿੰਦਾ ਹੈ ਅਤੇ ਜੋ ਆਪਣੇ ਸਰੂਪ ਵਿਚ ਲੀਨ ਰਹਿੰਦੇ ਹਨ ਐਸਾ ਇੰਦ੍ਰਿਆਂ ਨੂੰ ਜਿੱਤਣ ਵਾਲਾ ਪੁਰਸ਼ ਜੀਵਨ ਮੁਕਤ ਅਵਸਥਾ ਨੂੰ ਮਾਣਦਾ ਹੈ। ਗੁਰੂ ਮਹਾਰਾਜ ਜੀ ਨੇ ਸਿੱਖ ਨੂੰ ਉਚਾ ਚੁਕਣ ਲਈ ਦੁਖ ਦਾਰੂ ਦੇ ਰੂਪ ਵਿਚ ਬਖਸ਼ਿਆ ਹੈ। ਸੁਖ ਨੂੰ ਰੋਗ ਨਾਲ ਬਰਾਬਰੀ ਦਿੰਦੇ ਹਨ -

***ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥***
***ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥***

***ਪੰਨਾ - 469***

ਇਕ ਐਸੀ ਕਥਾ ਗੁਰੂ ਦਸ਼ਮੇਸ਼ ਪਿਤਾ ਜੀ ਦੇ ਨਾਲ ਸਬੰਧਤ ਹੈ ਕਿ ਆਪ ਜੀ ਤੋਂ ਇਕ ਦਿਨ ਗੁਰਸਿੱਖਾਂ ਨੇ ਪ੍ਰਸ਼ਨ ਕਰਕੇ ਪੁਛਿਆ ਕਿ ਜਿਸ ਉਪਰ ਆਪ ਦੀ ਦਇਆਲਤਾ ਹੋਵੇ ਉਸਦੀ ਕੀ ਨਿਸ਼ਾਨੀ ਹੋਇਆ ਕਰਦੀ ਹੈ? ਗੁਰੂ ਮਹਾਰਾਜ ਜੀ ਨੇ ਕਿਹਾ ਕਿ ਅਸਾਡੀ ਦਇਆਲਤਾ ਜਿਸ ਉਪਰ ਹੋ ਜਾਇਆ ਕਰਦੀ ਹੈ ਤਾਂ ਉਸ ਦੇ ਰੋਗ ਸੋਗ ਖਤਮ ਕਰ ਦਿਤੇ ਜਾਂਦੇ ਹਨ, ਉਸਦੇ ਕਾਰਜ ਸੁਤੇ ਸਿੱਧ ਚਲ ਪੈਂਦੇ ਹਨ, ਉਸ ਦਾ ਮਾਣ ਸੰਸਾਰ ਵਿਚ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਸੁਖਾਂ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ ਕਿਉਂਕਿ ਗੁਰੂ ਪਾਸ ਅਨੇਕਾਂ ਫਲ ਹਨ। ਐਨੀ ਗੱਲ ਸੁਣ ਕੇ ਸਾਰੇ ਚੁੱਪ ਹੋ ਗਏ, ਗੱਲ ਕਿਸੇ ਕਿਨਾਰੇ ਨਾ ਲੱਗੀ, ਦੁਬਾਰਾ ਫੇਰ ਬੇਨਤੀ ਕੀਤੀ ਗਈ ਕਿ ਮਹਾਰਾਜ ਜੀ! ਜੇ ਆਪ ਦੀ ਮਹਾਨ ਖੁਸ਼ੀ ਹੋ ਜਾਵੇ ਫੇਰ ਕੀ ਨਿਸ਼ਾਨੀ ਹੋਇਆ ਕਰਦੀ ਹੈ? ਉਸ ਵੇਲੇ ਆਪ ਨੇ ਫੁਰਮਾਇਆ ਕਿ ਗੁਰਸਿੱਖੋ! ਇਥੇ ਦੋ ਹਾਲਤਾਂ ਹੁੰਦੀਆਂ ਹਨ, ਇਕ ਤਾਂ ਇਹ ਹੈ ਕਿ ਗੁਰਸਿੱਖ ਦਾਤ ਪ੍ਰਾਪਤ ਕਰਕੇ ਪਹਿਲਾਂ ਨਾਲੋਂ ਵੀ ਜ਼ਿਆਦਾ ਭਜਨ ਬੰਦਗੀ ਕਰਨ ਲਗ ਜਾਂਦਾ ਹੈ, ਪਰਉਪਕਾਰ ਕਰਦਾ ਹੈ ਅਤੇ ਲੋਕਾਂ ਨੂੰ ਸ਼ੁਭ ਮਤ ਦਿੰਦਾ ਪ੍ਰੇਰਨਾ ਕਰਦਾ ਹੈ ਕਿ ਉਹ ਨਿਗੁਰੇ ਨਾ ਰਹਿਣ, ਗੁਰੂ ਵਾਲੇ ਬਣਨ ਆਪਣਾ ਜੀਵਨ ਮਨੋਰਥ ਪ੍ਰਾਪਤ ਕਰਨ ਜੋ ਬਹੁਤ ਸਪਸ਼ਟ ਹੈ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਪੰਨਾ - 12***

ਐਸੇ ਗੁਰਸਿੱਖ ਉਪਰ ਅਸਾਡੀ ਕ੍ਰਿਪਾ ਹੁੰਦੀ ਹੈ, ਅਸੀਂ ਉਸ ਨੂੰ ਅਧਿਆਤਮਕ ਜੀਵਨ ਦੀ ਬਖਸ਼ਿਸ਼ ਕਰ ਦਿੰਦੇ ਹਾਂ ਉਸ ਨੂੰ ਨਾਮ ਸਿਮਰਨ ਵਿਚ ਲਾ ਕੇ ਕਰਮ, ਉਪਾਸ਼ਨਾ, ਗਿਆਨ, ਵਿਗਿਆਨ ਦੀਆਂ ਅਵਸਥਾਵਾਂ ਵਿਚ ਲੰਘਾਉਂਦੇ ਸਨੇ-ਸਨੇ ਆਤਮ ਦਰਸ਼ੀ ਮੰਡਲ ਵਿਚ ਪਹੁੰਚਾ ਦਿਆ ਕਰਦੇ ਹਾਂ ਅਤੇ ਉਸ ਦੀ ਦ੍ਰਿੜ੍ਹਤਾ ਤੇ ਲਗਨ ਦੇਖ ਕੇ ਉਸ ਦਾ ਜੀਵ ਭਾਵ ਖਤਮ ਕਰਕੇ ਆਪਣੇ ਪ੍ਰਮ ਚੇਤਨ ਸਦਾ ਅਬਿਨਾਸੀ ਪਦ ਦਾ ਅਧਿਕਾਰੀ ਬਣਾ ਕੇ ਆਪਣੇ ਨਾਲ ਅਭੇਦ ਕਰ ਲਿਆ ਕਰਦੇ ਹਾਂ। ਯਾਨਿ

ਕਿ ਉਸ ਨੂੰ ਬ੍ਰਹਮਗਿਆਨ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਦ੍ਵੈਤ ਖਤਮ ਹੋ ਕੇ ਉਹ ਪ੍ਰਮੇਸ਼ਰ ਦਾ ਰੂਪ ਹੋ ਜਾਇਆ ਕਰਦਾ ਹੈ। ਜਿਸ ਤਰ੍ਹਾਂ ਅਸੀਂ ਦਸਿਆ ਹੈ ਕਿ -

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ।***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ।***

***ਸਰਬ ਲੋਹ ਗ੍ਰੰਥ***

ਇਹ ਅਵਸਥਾ ਦੀ ਪ੍ਰਾਪਤੀ ਹੋ ਜਾਣੀ ਅਸਾਡੀ ਪ੍ਰਮ ਪ੍ਰਸੰਨਤਾ ਕਾਰਨ ਹੋਇਆ ਕਰਦੀ ਹੈ। ਜੇ ਕੋਈ ਗੁਰਸਿੱਖ ਇਸ ਦੇ ਵਿਪਰੀਤ ਗੁਰੂ ਕੋਲੋਂ ਮਨ ਮੰਗੀਆਂ ਦਾਤਾਂ ਪ੍ਰਾਪਤ ਕਰਕੇ ਵਿਮੁਖ ਹੋ ਜਾਵੇ ਅਤੇ ਦਾਤ ਵਿਚ ਪਰਚ ਜਾਵੇ, ਭਜਨ ਬੰਦਗੀ ਤੇ ਨਿਤਨੇਮ ਤੇ ਸ਼ੁਭ ਆਚਰਣ ਛੱਡ ਕੇ ਸ਼ਰਾਬਾਂ ਕਬਾਬਾਂ ਵਿਚ ਮਸਤ ਹੋ ਜਾਵੇ, ਦਾਤ ਨੂੰ ਪਿਆਰੀ ਜਾਣ ਕੇ ਦਾਤਾਰ ਨੂੰ ਪੂਰੀ ਤਰ੍ਹਾਂ ਭੁਲਾ ਦੇਵੇ ਫੇਰ ਐਸਾ ਵੀ ਹੋ ਜਾਇਆ ਕਰਦਾ ਹੈ ਕਿ ਉਹ ਅਸਾਡੇ ਨਾਲੋਂ ਸਬੰਧ ਤੋੜ ਕੇ ਨਰਕਾਂ ਦੇ ਫਲ ਭੋਗਦਾ ਫਿਰਦਾ ਹੈ। ਜੇ ਉਸ ਨੂੰ ਆਪਣੇ ਕੀਤੇ ਹੋਏ ਬੇਮੁਖਤਾਈ ਦੇ ਕਰਮਾਂ ਉਪਰ ਪਸ਼ਚਾਤਾਪ ਹੋ ਜਾਵੇ ਤਾਂ ਅਸੀਂ ਉਸ ਦੇ ਹਿਰਦੇ ਦੀ ਵੇਦਨਾ ਨੂੰ ਅਨੁਭਵ ਕਰਕੇ ਉਸ ਨੂੰ ਇਸ ਮਾਇਆ ਦੀ ਦਲਦਲ ਵਿਚੋਂ ਕੱਢਣ ਵਾਸਤੇ ਦੁਖ ਦੀ ਜੰਜੀਰ ਭੇਜ ਦਿਆ ਕਰਦੇ ਹਾਂ। ਉਸ ਵੇਲੇ ਉਸ ਨੂੰ ਜੋ ਦੁੱਖ ਪ੍ਰਾਪਤ ਹੁੰਦੇ ਹਨ ਉਹ ਅਸਾਡੀ ਪ੍ਰਸੰਨਤਾ ਕਰਕੇ ਹੀ ਹੋਇਆ ਕਰਦੇ ਹਨ ਉਹ ਇਕ ਤਰ੍ਹਾਂ ਦੀ ਉਚੇ ਜੀਵਨ ਵਿਚ ਮੁੜ ਪ੍ਰਵੇਸ਼ ਕਰਨ ਲਈ ਅਸਾਡੇ ਵਲੋਂ ਦਾਤ ਹੋਇਆ ਕਰਦੀ ਹੈ ਜਿਵੇਂ ਕਿ ਫੁਰਮਾਨ ਹੈ -

***ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥ ਪੰਨਾ - 5***

ਇਸ ਤਰ੍ਹਾਂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਸਾਰੀ ਸੰਗਤ ਨੂੰ ਸਮਝਾਇਆ ਕਿ ਜਿਵੇਂ ਮਰੀਜ਼ ਬਿਮਾਰ ਹੋ ਜਾਂਦਾ ਹੈ, ਕਈ ਵਾਰੀ ਉਸ ਨੂੰ ਬਹੁਤ ਕੌੜੀਆਂ ਦਵਾਈਆਂ ਦੇਣੀਆਂ ਪੈਂਦੀਆਂ ਹਨ ਜੋ ਸਰੀਰ ਵਿਚ ਜਾ ਕੇ ਸਾਰੇ ਵਿਕਾਰਾਂ ਨੂੰ ਸਾਫ ਕਰਦੀਆਂ ਹਨ ਜਿਸ ਦੇ ਫਲਸਰੂਪ ਸਰੀਰ ਸਵਸਥ ਹੋ ਜਾਇਆ ਕਰਦਾ ਹੈ। ਇਸੇ ਤਰ੍ਹਾਂ ਨਾਲ ਆਪਣੇ ਸਿੱਖ ਨੂੰ ਉਚਾ ਚੁਕਣ ਲਈ ਗੁਰੂ ਦੁਖ ਦੀ ਜੰਜੀਰ ਭੇਜ ਦਿਆ ਕਰਦਾ ਹੈ। ਦੁਖ ਨੂੰ ਵਾਹਿਗੁਰੂ ਦੀ ਦਾਤ ਜਾਨਣ ਵਾਲੇ ਬਹੁਤ ਹੀ ਘਟ ਹੋਇਆ ਕਰਦੇ ਹਨ।

ਭਾਈ ਭਿਖਾਰੀ ਜੀ ਭਾਈ ਗੁਰਮੁਖ ਜੀ ਦੇ ਬਚਨ ਸੁਣ ਕੇ ਪਹਿਲਾਂ ਤਾਂ ਚੁੱਪ ਕਰ ਰਹੇ ਕਿਉਂਕਿ ਭਾਈ ਗੁਰਮੁਖ ਜੀ ਨੇ ਕਿਹਾ ਸੀ ਕਿ ਤੁਹਾਨੂੰ ਪਤਾ ਸੀ ਕਿ ਇਸ ਲੜਕੇ ਦੀ ਆਯੂ ਖਤਮ ਹੋ ਜਾਣੀ ਹੈ ਤਾਂ ਇਸ ਦੀ ਸ਼ਾਦੀ ਕਿਉਂ ਕਰਨੀ ਸੀ, ਭਾਈ ਭਿਖਾਰੀ ਜੀ ਤੁਸੀਂ ਗੁਰੂ ਮਹਾਰਾਜ ਜੀ ਦੇ ਪ੍ਰਵਾਨ ਗੁਰਸਿਖਾਂ ਵਿਚੋਂ ਹੋ, ਇਹ ਕੋਈ ਯੋਗ ਗੱਲ ਨਹੀਂ ਸੀ ਜੇ ਤੁਸੀਂ ਗੁਰੂ ਮਹਾਰਾਜ ਜੀ ਤੋਂ ਆਪਣੇ ਲੜਕੇ ਦੀ ਹੋਰ ਉਮਰ ਮੰਗ ਲੈਂਦੇ, ਗੁਰੂ ਘਰ ਵਿਚ ਕਿਸੇ ਚੀਜ਼ ਦਾ ਘਾਟਾ ਨਹੀਂ ਹੈ। ਮਹਾਂਪੁਰਸ਼ਾਂ ਤੋਂ ਐਸਾ ਸੁਣਿਆ

ਹੈ -

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ।***
***ਗੁਰੂ ਮਿਲੇ ਫਲ ਅਨੇਕ ਹੈ ਕਹਤ ਕਬੀਰ ਵਿਚਾਰ।***

ਸੋ ਗੁਰੂ ਕੋਲ ਕੋਈ ਘਾਟਾ ਨਹੀਂ, ਆਪਾਂ ਹਰ ਰੋਜ਼ ਹੀ ਅਨੰਦ ਸਾਹਿਬ ਵਿਚ ਪੜ੍ਹਦੇ ਹਾਂ -

***ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥***
***ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥***
***ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ॥***
***ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥***
***ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ॥***

***ਪੰਨਾ - 917***

ਗੁਰੂ ਟੁੱਟੀਆਂ ਉਮਰਾਂ ਨੂੰ ਜੋੜ ਦਿੰਦੇ ਹਨ, ਸਰੀਰ ਵਿਚੋਂ ਗਏ ਪ੍ਰਾਣਾਂ ਨੂੰ ਵਾਪਸ ਕਰਾ ਦਿੰਦੇ ਹਨ। ਤੁਸੀਂ ਸਤਿਸੰਗ ਵਿਚ ਮਹਾਂਪੁਰਸ਼ਾਂ ਦੇ ਪਾਸੋਂ ਸੁਣਦੇ ਹੀ ਹੋ ਕਿ ਗੁਰੂ ਤੀਸਰੇ ਪਾਤਸ਼ਾਹ ਮਹਾਰਾਜ ਗੋਇੰਦਵਾਲ ਸਾਹਿਬ ਰਹਿ ਰਹੇ ਸਨ। ਆਪ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਵਗੈਰਾ ਕਰਕੇ ਸਮਾਧੀ ਸਥਿਤ ਹੋਇਆ ਕਰਦੇ ਸਨ ਇਕ ਦਿਨ ਜਦੋਂ ਆਪ ਸਮਾਧੀ ਸਥਿਤ ਹੋਣ ਲੱਗੇ ਇਕ ਬਹੁਤ ਹੀ ਦਰਦਨਾਕ ਚੀਕ ਆਪ ਦੇ ਕੰਨਾਂ ਵਿਚ ਪਈ, ਇਸ ਹਿਰਦੇ ਵੇਧਕ ਕੂਕ ਨੇ ਆਪ ਦਾ ਨਰਮ ਹਿਰਦਾ ਪੂਰੀ ਤਰ੍ਹਾਂ ਨਾਲ ਪਿਘਲਾ ਦਿਤਾ। ਆਪ ਨੇ ਸੇਵਾਦਾਰ ਨੂੰ ਭੇਜਿਆ ਕਿ ਪਤਾ ਕਰਕੇ ਆਓ ਕੌਣ ਦੁਖੀ ਹੈ, ਕੌਣ ਅਜਿਹਾ ਪੁਰਸ਼ ਹੈ ਜੋ ਅੰਮ੍ਰਿਤ ਵੇਲੇ ਜਦੋਂ ਬੰਦਗੀ ਕਰਨ ਵਾਲਿਆਂ ਦੀਆਂ ਸੁਰਤਾਂ ਦਰਗਾਹੀ ਜਲਾਲ ਨਾਲ ਜੁੜਦੀਆਂ ਹਨ, ਰੋ ਰਿਹਾ ਹੈ। ਗੁਰਸਿਖ ਨੇ ਪਤਾ ਕਰਕੇ ਦਸਿਆ ਕਿ ਮਹਾਰਾਜ! ਇਕ ਵਿਧਵਾ ਬ੍ਰਾਹਮਣੀ ਦਾ ਇਕੋ-ਇਕ ਨੌਜਵਾਨ ਪੁੱਤਰ ਚੜ੍ਹਾਈ ਕਰ ਗਿਆ ਹੈ ਇਸ ਕਰਕੇ ਉਹ ਬਹੁਤ ਹੀ ਬਿਰਹੁ ਵਿਚ ਬਿਹਬਲ ਹੈ, ਕਈ ਹਮਦਰਦੀ ਵਾਲੇ ਚੰਗੇ ਪੁਰਸ਼ ਉਸ ਨੂੰ ਦਿਲਾਸਾ ਵੀ ਦੇ ਰਹੇ ਹਨ ਪਰ ਉਹ ਚੁਪ ਨਹੀਂ ਕਰਦੀ ਕਿਉਂਕਿ ਬਿਰਹੁ ਦੀ ਪੀੜਾ ਉਸ ਤੋਂ ਸਹਿਨ ਨਹੀਂ ਹੁੰਦੀ। ਥੋੜ੍ਹੇ-ਥੋੜ੍ਹੇ ਚਿਰ ਪਿਛੋਂ ਗਸ਼ ਖਾ ਕੇ ਬੇਹੋਸ਼ ਹੋ ਜਾਂਦੀ ਹੈ। ਪਾਤਸ਼ਾਹ! ਕੁਦਰਤ ਵਾਲੇ ਨੇ ਮਾਂ ਨੂੰ ਮਮਤਾ ਹੀ ਐਸੀ ਪ੍ਰਦਾਨ ਕੀਤੀ ਹੈ ਕਿ ਬੱਚਿਆਂ ਦੀ ਮੌਤ ਨੂੰ ਇਹ ਸਹਿਨ ਨਹੀਂ ਕਰ ਸਕਦੀ। ਗੁਰੂ ਮਹਾਰਾਜ ਨੇ ਸਾਰੀ ਵਿਥਿਆ ਸੁਣ ਕੇ ਗੁਰਸਿੱਖ ਨੂੰ ਕਿਹਾ ਕਿ ਜਾਹ ਅੰਮ੍ਰਿਤ ਵੇਲਾ ਹੈ, ਸੁਰਤਿਆਂ ਨੇ ਆਪਣੇ ਸਵੈ ਸਰੂਪ ਤੇ ਪ੍ਰਮਾਤਮ ਸਰੂਪ ਵਿਚ ਸੁਰਤ ਜੋੜਨੀ ਹੈ ਕਹੋ ਕਿ ਤੇਰਾ ਰੋਣਾ ਉਨ੍ਹਾਂ ਲਈ ਵਿਘਨਕਾਰੀ ਹੈ, ਤੂੰ ਅੰਮ੍ਰਿਤ ਵੇਲੇ ਆਪਣੇ ਪੁਤਰ ਨੂੰ ਗੁਰੂ ਦਰਬਾਰ ਵਿਚ ਲੈ ਆਵੀਂ ਪ੍ਰਭੂ ਤੋਂ ਉਸ ਦੇ ਪ੍ਰਾਣ ਵਾਪਸ ਕਰ ਦਿਤੇ ਜਾਣਗੇ। ਇਹ ਸੁਣ ਕੇ ਉਹ ਬ੍ਰਾਹਮਣੀ ਚੁੱਪ ਕਰ ਗਈ। ਅੰਮ੍ਰਿਤ ਵੇਲੇ ਆਪਣੇ ਹੋਰ ਭਾਈਚਾਰੇ ਨਾਲ ਆਪਣੇ ਪੁੱਤਰ ਨੂੰ ਚੁੱਕ ਕੇ ਗੁਰੂ ਚਰਨਾਂ ਵਿਚ ਲਿਟਾ ਦਿਤਾ। ਮਹਾਰਾਜ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ "ਸਤਿਗਰੁ ਮੇਰਾ ਮਾਰਿ ਜੀਵਾਲੈ" ਦੇ ਵਿਧਾਨ ਅਨੁਸਾਰ ਉਸ ਨੂੰ ਪ੍ਰਾਣ ਦਾਨ ਦੇ ਦਿਤੇ।

ਸੋ ਭਾਈ ਭਿਖਾਰੀ ਜੀ! ਆਪ ਜੇ ਆਪਣੇ ਪੁੱਤਰ ਲਈ ਹੋਰ ਆਯੂ ਦੀ ਮੰਗ ਗੁਰੂ ਮਹਾਰਾਜ ਜੀ ਤੋਂ ਕਰ ਲੈਂਦੇ ਤਾਂ ਇਹ ਹਿਰਦੇ ਵੇਧਕ ਦ੍ਰਿਸ਼ ਅਸਾਨੂੰ ਵੇਖਣ ਨੂੰ ਨਾ ਮਿਲਦਾ। ਕਿੰਨਾਂ ਖੁਸ਼ੀਆਂ ਦਾ ਮੰਗਲਾਚਰਣ ਇਸ ਘਰ ਵਿਚ ਹੋ ਰਿਹਾ ਸੀ ਹਰ ਪਾਸੇ ਖੇੜਾ ਹੀ ਖੇੜਾ ਸੀ। ਬੀਬੀਆਂ ਤੇ ਭਾਈਆਂ ਦੇ ਖੁਸ਼ੀ ਵਿਚ ਆ ਕੇ ਧਰਤੀ ਤੇ ਪੈਰ ਨਹੀਂ ਲਗ ਰਹੇ ਸਨ ਪਰ ਹੁਣ ਦੇਖੋ ਕਿੰਨਾ ਮਾਤਮ ਛਾ ਗਿਆ, ਕਿੰਨਾ ਉਦਾਸ ਵਾਤਾਵਰਣ ਹੋ ਗਿਆ। ਭਾਈ ਭਿਖਾਰੀ ਜੀ! ਤੁਹਾਡੀ ਅਰਦਾਸ ਤਾਂ ਗੁਰੂ ਮਹਾਰਾਜ ਜੀ ਨੇ ਬਹੁਤ ਨੇੜੇ ਹੋ ਕੇ ਸੁਣ ਲੈਣੀ ਸੀ ਕਿਉਂਕਿ ਤੁਸੀਂ ਗੁਰੂ ਵਿਚ ਅਭੇਦ ਹੋਣ ਵਾਲੇ ਗੁਰਸਿੱਖ ਹੋ। ਤੁਸੀਂ ਇਹ ਕਰ ਲੈਣਾ ਸੀ। ਬੱਚੇ ਨੂੰ ਪ੍ਰਾਣ ਦਾਨ ਮਿਲ ਜਾਂਦਾ। ਉਸ ਵੇਲੇ ਭਾਈ ਭਿਖਾਰੀ ਜੀ ਨੇ ਕਿਹਾ ਕਿ ਭਾਈ ਗੁਰਮੁਖ ਜੀ! ਤੁਹਾਨੂੰ ਪਤਾ ਹੀ ਹੈ ਕਿ ਸਾਰੀ ਸ੍ਰਿਸ਼ਟੀ ਵਾਹਿਗੁਰੂ ਜੀ ਦੇ ਅਟੱਲ ਹੁਕਮ ਵਿਚ ਚਲ ਰਹੀ ਹੈ। ਉਸ ਵਿਚ ਦਖਲ ਦੇਣਾ ਸ਼ੋਭਦਾ ਨਹੀਂ। ਬਾਕੀ ਜੋ ਤੁਸੀਂ ਕਹਿੰਦੇ ਹੋਂ ਕਿ ਜੇ ਤੁਹਾਨੂੰ ਪਤਾ ਸੀ ਤਾਂ ਇਸ ਬੱਚੇ ਦਾ ਵਿਆਹ ਕਿਉਂ ਕੀਤਾ, ਇਸ ਸਬੰਧ ਵਿਚ ਬੇਨਤੀ ਹੈ ਕਿ ਇਸ ਲੜਕੇ ਦਾ ਭਾਗ ਹੀ ਐਸਾ ਸੀ ਕਿ ਇਸ ਨੇ ਵਿਆਹ ਕਰਾਉਣ ਤੋਂ ਬਾਦ ਚਲੇ ਜਾਣਾ ਸੀ। ਭਾਈ ਭਿਖਾਰੀ ਜੀ ਕਹਿਣ ਲੱਗੇ ਕਿ ਜਿਥੋਂ ਤਕ ਗੁਰੂ ਮਹਾਰਾਜ ਜੀ ਤੋਂ ਕੁਝ ਮੰਗਣ ਦਾ ਸਬੰਧ ਹੈ ਉਸ ਬਾਰੇ ਗੁਰੂ ਮਹਾਰਾਜ ਜੀ ਨੇ ਆਪਣੀ ਬਾਣੀ ਵਿਚ ਸਪਸ਼ਟ ਹੀ ਕੀਤਾ ਹੈ -

***ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥***

***ਪੰਨਾ - 1018***

ਸੋ ਗੁਰੂ ਤੋਂ ਤਾਂ ਹਰੀ ਦਾ ਜਸ, ਨਾਮ ਦੇ ਨਾਲ ਪ੍ਰੀਤ, ਗੁਰਮੁਖਾਂ ਦੇ ਦਰਸ਼ਨ ਸੰਤਾਂ ਦੀ ਧੂੜੀ ਮੰਗਣਾ ਹੀ ਵਿਧਾਨ ਹੈ, ਨਾਸ਼ਵੰਤ ਚੀਜ਼ਾਂ ਸਦਾ ਥਿਰ ਨਹੀਂ ਰਿਹਾ ਕਰਦੀਆਂ, ਇਹ ਅਲਪ ਕਾਲ ਵਾਸਤੇ ਪ੍ਰਾਪਤ ਹੁੰਦੀਆਂ ਹਨ। ਸੰਜੋਗ ਵਿਜੋਗ ਦੀ ਮਰਿਆਦਾ ਅਨੁਸਾਰ ਇਹ ਮਿਲਦੀਆਂ ਤੇ ਵਿਛੜਦੀਆਂ ਰਹਿੰਦੀਆਂ ਹਨ। ਭਾਈ ਗੁਰਮੁਖ ਜੀ! ਤੁਸੀਂ ਆਪ ਹੀ ਸੋਚੋ ਕਿ ਇਹ ਜੀਵਨ ਸਦੀਵੀ ਤਾਂ ਹੈ ਨਹੀਂ ਇਥੇ ਵੱਡੇ-ਵੱਡੇ ਸੰਸਾਰ ਤੇ ਆਏ, ਵੱਡੀਆਂ-ਵੱਡੀਆਂ ਉਮਰਾਂ ਵਾਲੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਮਹਾਰਾਜ ਵਰਗੇ ਆਏ, ਆਪਣੇ ਸਮੇਂ ਅਨੁਸਾਰ ਕ੍ਰਿਆ ਕਰਕੇ ਨਿਰੰਕਾਰੀ ਹੁਕਮ ਅਧੀਨ ਸੰਸਾਰ ਤੋਂ ਚਲੇ ਗਏ। ਪੀਰਾਂ-ਪੈਗੰਬਰਾਂ, ਰਿਸ਼ੀਆਂ-ਮੁਨੀਆਂ ਦਾ ਕੋਈ ਅੰਤ ਨਹੀਂ। ਇਹ ਆਪਣੇ ਸਮੇਂ-ਸਮੇਂ ਅਨੁਸਾਰ ਸੰਸਾਰਕ ਮੰਚ ਤੇ ਆਪਣਾ-ਆਪਣਾ ਨਾਟ ਕਰਕੇ ਅਦ੍ਰਿਸ਼ਟ ਮੰਡਲ ਵਿਚ ਪ੍ਰਵੇਸ਼ ਕਰ ਜਾਂਦੇ ਹਨ ਜੋ ਇਸ ਸੰਸਾਰ ਵਿਚੋਂ ਗਿਆ ਹੈ ਸੰਸਾਰ ਤੇ ਆਇਆ ਤਾਂ ਨਹੀਂ ਨਾ। ਫੇਰ ਵੀ ਜੇ ਅਸੀਂ ਉਸ ਦੇ ਪ੍ਰਾਣ ਦਾਨ ਮੰਗ ਲੈਂਦੇ ਫੇਰ ਵੀ ਤਾਂ ਉਸਨੇ ਜਾਣਾ ਹੀ ਸੀ ਅਤੇ ਮੈਂ ਤੇ ਤੁਸੀਂ ਵੀ ਤਾਂ ਇਕ ਦਿਨ ਚਲੇ ਹੀ ਜਾਣਾ ਹੈ। ਗੁਰੂ ਮਹਾਰਾਜ ਜੀ ਤਾਂ ਇਸ ਸੰਸਾਰ ਨੂੰ ਇਕ ਸੁਪਨਾ ਹੀ ਦਸਦੇ ਹਨ ਫੁਰਮਾਨ ਹੈ -

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥***
***ਪੰਨਾ - 808***

ਅਤੇ ਐਸਾ ਵੀ ਫੁਰਮਾਨ ਕਰਦੇ ਹਨ ਕਿ ਇਸ ਸੁਪਨੇ ਦੀਆਂ ਚੀਜ਼ਾਂ ਨਾਲ ਮੋਹ ਵਿਚ ਗ੍ਰਸਤ ਹੋਣਾ ਮੂਰਖਾਂ ਦਾ ਕੰਮ ਹੈ। ਸੁਪਨੇ ਵਿਚ ਇਹ ਜੀਵ ਅਨੇਕਾਂ ਭੋਗ ਭੋਗਦਾ ਹੈ, ਰਾਜਾ ਵੀ ਬਣ ਜਾਂਦਾ ਹੈ, ਕੰਗਾਲ ਵੀ ਬਣ ਜਾਂਦਾ ਹੈ ਪਰ ਸੁਪਨੇ ਦਾ ਅੰਤ ਹੋਣ ਨਾਲ ਸੁਪਨੇ ਦੀ ਕੋਈ ਵੀ ਸਮਗਰੀ ਸਾਖਸ਼ਾਤਕਾਰ ਨਹੀਂ ਦਿਸਦੀ। ਜੇ ਸੁਪਨਾ ਸਤਿ ਹੁੰਦਾ ਤਾਂ ਸੁਪਨੇ ਵਿਚ ਦੇਖੇ ਪਹਾੜ, ਦਰਿਆ ਕਿਤੇ ਨਾ ਕਿਤੇ ਹੋਂਦ ਵਿਚ ਹੋਣੇ ਹੀ ਸਨ ਪਰ ਸਾਰਿਆਂ ਨੂੰ ਪਤਾ ਹੈ ਕਿ ਸੁਪਨੇ ਦੇ **sphere** ਵਿਚ ਸੁਪਨਾਵੀ ਅਵਸਥਾਵਾਂ ਸੁਪਨੇ ਦੇ ਅੰਤ ਹੋਣ ਨਾਲ ਹੀ ਖਤਮ ਹੋ ਜਾਇਆ ਕਰਦੀਆਂ ਹਨ। ਇਸ ਤਰ੍ਹਾਂ ਨਾਲ ਭਾਈ ਗੁਰਮੁਖ ਜੀ! ਜੋ ਜੀਵਨ ਅਸੀਂ ਜਿਉਂ ਰਹੇ ਹਾਂ, ਇਹ ਬਹੁਤ ਸਾਰੇ ਸਾਲਾਂ ਦਾ ਲੰਮਾ ਸੁਪਨਾ ਹੈ ਇਹ ਵੀ ਖਤਮ ਹੋ ਜਾਣਾ ਹੈ। ਜਿਸ ਤਰ੍ਹਾਂ ਇਕ ਸੇਰ ਆਟਾ ਹੋਵੇ ਤਾਂ ਉਹ ਥੋੜ੍ਹੇ ਸਮੇਂ ਵਿਚ ਖਾਇਆ ਜਾਣਾ ਹੈ, ਜੇ ਕਈ ਮਣ ਆਟੇ ਦਾ ਢੇਰ ਹੋਵੇ ਤਾਂ ਉਹ ਕਾਫੀ ਸਮੇਂ ਵਿਚ ਖਾਇਆ ਜਾਣਾ ਹੈ, ਪਰ ਖਾਏ ਦੋਵੇਂ ਹੀ ਜਾਂਦੇ ਹਨ। ਸੋ ਨਾ ਇਹ ਜੀਵਨ ਸਤਿ ਹੈ, ਨਾ ਉਹ ਜੀਵਨ ਸਤਿ ਹੈ, ਦੋਨੋਂ ਹੀ ਸੁਪਨੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***
***ਆਰਜਾ ਗਈ ਵਿਹਾਇ ਧੰਧੈ ਧਾਇਆ॥***
***ਪੂਰਨ ਭਏ ਨ ਕਾਮ ਮੋਹਿਆ ਮਾਇਆ॥***
***ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥***
***ਪੰਨਾ - 707***

ਭਾਈ ਗੁਰਮੁਖ ਜੀ! ਤੁਸੀਂ ਵੀ ਗੁਰੂ ਮਹਾਰਾਜ ਜੀ ਦੀ ਬਹੁਤ ਨੇੜਤਾ ਵਿਚ ਰਹਿੰਦੇ ਹੋ, ਤੁਹਾਨੂੰ ਪਤਾ ਹੈ ਕਿ ਅਸੀਂ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੀ ਨੀਂਦ ਵਿਚ ਸੁੱਤੇ ਪਏ ਹਾਂ। ਇਸ ਤੋਂ ਉਪਰ ਜੋ ਸਦਾ ਦੀ ਜਾਗ ਹੈ ਉਹ ਸਤਿ ਦਾ ਜੀਵਨ ਹੈ, ਜਿਸ ਦਾ ਕਦੇ ਵੀ ਨਾਸ਼ ਨਹੀਂ ਹੁੰਦਾ ਉਹ ਪ੍ਰਮ ਪਦ ਦੀ ਪ੍ਰਾਪਤੀ ਹੋਇਆ ਕਰਦੀ ਹੈ ਜਿਥੇ ਜਾ ਕੇ ਜੀਵ ਦਾ ਆਉਣਾ ਜਾਣਾ ਖਤਮ ਹੋ ਜਾਂਦਾ ਹੈ, ਜਿਥੋਂ ਇਸਦਾ ਵਿਛੋੜਾ ਹੋਇਆ ਸੀ, ਉਸ ਥਾਂ ਪੁੱਜ ਜਾਂਦਾ ਹੈ। ਸੋ ਅਜਿਹੀ ਸਤਿ ਅਵਸਥਾ ਨੂੰ ਛੱਡ ਕੇ ਸੁਪਨਾਵੀ ਦੁਨੀਆਂ ਦੇ ਸੁਖਾਂ ਦੀ ਮੰਗ ਕਰਨੀ ਗੁਰਸਿੱਖ ਨੂੰ ਸ਼ੋਭਦੀ ਨਹੀਂ ਹੈ। ਸੋ ਗੁਰੂ ਮਹਾਰਾਜ ਜੀ ਤਾਂ ਉਪਦੇਸ਼ ਕਰਦੇ ਹਨ ਕਿ ਅਸਾਨੂੰ ਸੁਖ ਅਤੇ ਦੁਖ ਵਿਚ ਸਮ ਰਹਿਣਾ ਚਾਹੀਦਾ ਹੈ।

ਇਹ ਸਾਰੇ ਵਿਚਾਰ ਸੁਣ ਕੇ ਭਾਈ ਗੁਰਮੁਖ ਜੀ ਨੇ ਕਿਹਾ ਕਿ ਭਾਈ ਭਿਖਾਰੀ ਜੀ! ਤੁਹਾਡੇ ਅੰਦਰ ਤਾਂ ਪੂਰਨ ਪ੍ਰਕਾਸ਼ ਹੈ, ਤੁਹਾਨੂੰ ਮਿਥਿਆ ਅਤੇ ਸਤਿ ਦੇ ਦੋਨੋਂ ਡੰਡੇ ਦ੍ਰਿਸ਼ਟੀਗੋਚਰੇ ਹੋ ਰਹੇ ਹਨ ਪਰ ਇਹ ਗੱਲ ਦੀ ਚਿੰਤਾ ਮੇਰੇ ਮਨ ਵਿਚ ਜੋ ਮੈਨੂੰ ਬਾਰ-ਬਾਰ ਉਦਾਸੀ ਵਿਚ ਲੈ ਜਾਂਦੀ ਹੈ ਉਹ ਇਹ ਹੈ ਕਿ ਇਹ ਜੋ ਵਿਆਹੁਤਾ ਲੜਕੀ ਘਰ ਆਈ ਹੈ ਉਸ ਨੇ ਸਾਰੀ ਜ਼ਿੰਦਗੀ ਵਿਧਵਾਮਈ ਜੀਵਨ ਬਤੀਤ ਕਰਨਾ ਹੈ, ਉਸਦਾ ਸੁਹਾਗ ਤਾਂ ਬਲੂੰਦਰਿਆ

ਗਿਆ। ਮੌਤ ਨੇ ਉਸ ਨੂੰ ਖੁਸ਼ੀਆਂ 'ਚੋਂ ਚੁੱਕ ਕੇ ਦੁਖਾਂ ਦੇ ਮੰਡਲ ਵਿਚ ਵਗਾਹ ਮਾਰਿਆ। ਉਸ ਵਿਚਾਰੀ ਦਾ ਕੀ ਹਾਲ ਹੋਣਾ। ਜੇ ਤੁਹਾਨੂੰ ਪਤਾ ਸੀ ਕਿ ਇਸ ਨੇ ਅੱਜ ਇਸ ਸਮੇਂ ਚੜ੍ਹਾਈ ਕਰ ਜਾਣਾ ਹੈ ਤਾਂ ਤੁਸੀਂ ਉਸ ਲੜਕੀ ਨੂੰ ਤਾਂ ਵਿਧਵਾ ਨਾ ਕਰਾਉਂਦੇ। ਉਸ ਸਮੇਂ ਭਾਈ ਭਿਖਾਰੀ ਜੀ ਨੇ ਕਿਹਾ ਕਿ ਤੁਸੀਂ ਇਸ ਗੱਲ ਦਾ ਉਤਰ ਉਸ ਨਵ-ਵਿਆਹੀ ਲੜਕੀ ਦੇ ਮੁਖੋਂ ਹੀ ਸੁਣਨ ਦੀ ਖੇਚਲ ਕਰੋ, ਤੁਹਾਨੂੰ ਪਤਾ ਲਗ ਜਾਵੇਗਾ। ਉਸ ਵੇਲੇ ਸਮਾਂ ਵਿਚਾਰ ਕੇ ਭਾਈ ਗੁਰਮੁਖ ਜੀ ਨੇ ਬੀਬੀ ਦੇ ਪਾਸ ਜਾ ਕੇ ਅਫਸੋਸ ਕੀਤਾ ਅਤੇ ਕਿਹਾ ਕਿ ਬੀਬਾ ਮੈਨੂੰ ਬੜਾ ਦੁਖ ਹੈ ਜਦੋਂ ਮੈਂ ਵੇਖਦਾਂ, ਤੂੰ ਬਿਨਾਂ ਸੁਹਾਗ ਮਾਣੇ ਵਿਧਵਾ ਹੋ ਗਈ ਹੈਂ ਸਾਰਾ ਜੀਵਨ ਤੈਨੂੰ ਕਿਵੇਂ ਦੁਖਾਂ ਭਰਿਆ ਵਾਤਾਵਰਣ ਪੈਦਾ ਕਰਕੇ ਰਖੇਗਾ ਇਹ ਸੋਚ ਕੇ ਮੈਨੂੰ ਬਹੁਤ ਦੁਖ ਹੋ ਰਿਹਾ ਹੈ। ਉਸ ਲੜਕੀ ਨੇ ਕਿਹਾ ਕਿ ਆਪ ਮੇਰੇ ਪਿਤਾ ਸਮਾਨ ਹੋਂ, ਇਹ ਜੋ ਆਪ ਨੇ ਮੇਰੇ ਬਾਰੇ ਸੋਚਿਆ ਹੈ ਮੈਂ ਉਸ ਤਰ੍ਹਾਂ ਨਹੀਂ ਹਾਂ ਮੈਂ ਖੁਸ਼ ਹਾਂ ਕਿ ਮੇਰੀ ਸ਼ਾਦੀ ਇਸ ਮਹਾਂਪੁਰਖ ਨਾਲ ਹੋ ਕੇ ਮੈਂ ਸਦਾ ਸੁਹਾਗ ਪ੍ਰਾਪਤ ਕਰ ਲਿਆ ਹੈ। ਮਹਾਂਪੁਰਖ ਅਬਿਨਾਸੀ ਮੰਡਲ ਦੀ ਵਾਸੀ ਹੁੰਦੇ ਹਨ ਮੇਰਾ ਸੁਹਾਗ ਸਦਾ ਥਿਰ ਹੈ, ਥੋੜ੍ਹੇ ਦੇਰ ਦਾ ਵਿਛੋੜਾ ਹੈ ਜਦੋਂ ਮੈਂ ਇਹ ਜੀਵਨ ਸਫਰ ਨੂੰ ਪੂਰਾ ਕਰ ਲਿਆ ਕਿਉਂਕਿ ਮੇਰਾ ਆਪਣੇ ਪਤੀ ਦੇਵ ਨਾਲ ਸਦੀਵੀ ਮੇਲ ਹੋ ਜਾਵੇਗਾ ਉਹ ਮਹਾਂਪੁਰਸ਼ ਸੀ। ਮਹਾਂਪੁਰਸ਼ ਮਰਿਆ ਨਹੀਂ ਕਰਦੇ ਸਦਾ ਅਮਰ ਜੀਵਨ ਮਾਣਦੇ ਹਨ। ਭਾਈ ਗੁਰਮੁਖ ਜੀ ਇਹ ਉਤਰ ਸੁਣ ਕੇ ਹੈਰਾਨ ਹੋ ਗਏ ਅਤੇ ਕਹਿਣ ਲੱਗੇ ਕਿ ਬੇਟਾ! ਤੁਹਾਨੂੰ ਕੋਈ ਦੁਖ ਨਹੀਂ ਹੈ? ਉਹ ਕਹਿਣ ਲੱਗੀ, "ਹਾਂ, ਪਿਤਾ ਜੀ! ਮੇਰੇ ਮਨ ਵਿਚ ਕੋਈ ਦੁਖ ਨਹੀਂ ਹੈ ਪਰ ਮੇਰੇ ਮਨ ਵਿਚ ਇਕ ਬਹੁਤ ਵੱਡੀ ਪ੍ਰਸੰਨਤਾ ਹੈ ਕਿ ਮੈਨੂੰ ਵਿਧਾਤਾ ਨੇ ਇਸ ਮਹਾਂਪੁਰਸ਼ ਨਾਲ ਸੰਜੋਗਵਸ ਜੋੜ ਦਿਤਾ ਹੈ। ਤੁਹਾਨੂੰ ਇਹ ਪਤਾ ਨਹੀਂ ਕਿ ਮੇਰਾ ਪਤੀ ਕਿੰਨੀ ਉਚੀ ਅਵਸਥਾ ਦਾ ਮਾਲਕ ਹੈ, ਮੈਂ ਇਸ ਦਾ ਸਾਥ ਪਿਛਲੇ ਜਨਮ ਤੋਂ ਲੋਚ ਰਹੀ ਹਾਂ। ਮੈਂ ਤੁਹਾਨੂੰ ਸਾਰੀ ਗੱਲ ਖੋਲ੍ਹ ਕੇ ਸੁਣਾਉਂਦੀ ਹਾਂ ਉਹ ਇਸ ਤਰ੍ਹਾਂ ਹੈ ਕਿ ਮੈਂ ਪਿਛਲੇ ਜਨਮ ਵਿਚ ਇਕ ਰਾਜਕੁਮਾਰੀ ਸੀ। ਬਹੁਤ ਪੱਕੀ ਬ੍ਰਹਮਚਾਰਣੀ ਸੀ, ਐਹ ਮੇਰਾ ਪਤੀ ਬ੍ਰਾਹਮਣ ਮਹਾਨ ਤਪੀ ਸੀ ਅਤੇ ਸੰਪੂਰਨ ਬ੍ਰਹਮਚਾਰੀ ਸੀ। ਇਸ ਨੇ ਪਰਣ ਕੀਤਾ ਹੋਇਆ ਸੀ ਕਿ ਮੈਂ ਸਾਰੀ ਜ਼ਿੰਦਗੀ ਬ੍ਰਹਮਚਰੀਅ ਦਾ ਪਾਲਣ ਕਰਾਂਗਾ ਜਿਸ ਤਰ੍ਹਾਂ ਨਾਲ ਭੀਸ਼ਮ ਪਿਤਾਮਾ ਜੀ ਨੇ ਬ੍ਰਹਮਚਾਰੀ ਰਹਿਣ ਦੀ ਪ੍ਰਤਗਿਆ ਕੀਤੀ ਸੀ ਅਤੇ ਉਸ ਨੇ ਇਸ ਪ੍ਰਤਗਿਆ ਦਾ ਸਾਰੀ ਜ਼ਿੰਦਗੀ ਪਾਲਣ ਕੀਤਾ। ਐਸੀ ਹੀ ਪ੍ਰਤਗਿਆ ਮੇਰੇ ਪਤੀ ਨੇ ਕੀਤੀ ਹੋਈ ਸੀ। ਮੈਂ ਪਿਛਲੇ ਜਨਮ ਵਿਚ ਛੋਟੀ ਉਮਰ ਵਿਚ ਹੀ ਬਹੁਤ ਜਪ ਤਪ ਕੀਤੇ, ਮੇਰੇ ਨੈਣਾਂ ਦੇ ਅੰਦਰ ਅਜਿਹੀ ਸ਼ਕਤੀ ਉਤਪੰਨ ਹੋ ਗਈ ਕਿ ਕੋਈ ਵੀ ਪੁਰਸ਼ ਮੇਰੇ ਨੇਤਰਾਂ ਵਲ ਨਹੀਂ ਦੇਖ ਸਕਦਾ ਸੀ। ਉਸਦੀਆਂ ਅੱਖਾਂ ਮੇਰੀਆਂ ਅੱਖਾਂ ਨਾਲ ਮਿਲਦੇ ਸਾਰ ਹੀ ਨੀਵੀਂਆਂ ਹੋ ਜਾਇਆ ਕਰਦੀਆਂ ਸਨ। ਮੇਰੇ ਮਾਤਾ ਪਿਤਾ ਮੇਰੀ ਸ਼ਾਦੀ ਕਰਨਾ ਚਾਹੁੰਦੇ ਸਨ। ਮੈਂ ਪੂਰੀ ਤਰ੍ਹਾਂ ਨਾਲ ਇਨਕਾਰ ਕਰ ਦਿਤਾ ਕਿ ਮੈਂ ਬ੍ਰਹਮਚਾਰਣੀ ਰਹੂੰਗੀ ਅਤੇ ਇਸ ਬ੍ਰਹਮਚਰੀਅ ਮਤ ਦਾ ਪੂਰੀ ਤਰ੍ਹਾਂ ਨਾਲ ਪਾਲਨ ਕਰਾਂਗੀ। ਮੇਰੇ ਮਾਤਾ ਪਿਤਾ ਪਰੇਸ਼ਾਨ ਹੋ ਗਏ। ਕੁਝ ਸਮਾਂ ਬੀਤਣ ਪਿਛੋਂ ਉਨ੍ਹਾਂ ਨੇ ਮੈਨੂੰ ਫੇਰ ਸ਼ਾਦੀ ਬਾਰੇ ਕਿਹਾ ਅਤੇ ਨਾਲ ਹੀ ਸ਼ਾਸ਼ਤਰਾਂ ਦੇ ਪ੍ਰਮਾਣ ਦਿਤੇ ਕਿ ਇਸਤ੍ਰੀ ਦਾ ਸੰਸਾਰ ਵਿਚ

ਕੁਆਰੇ ਰਹਿਣਾ ਕਿਸੇ ਵੀ ਵਿਧਾਨ ਦੇ ਮੁਤਾਬਿਕ ਸਹੀ ਨਹੀਂ ਹੈ। ਇਸ ਦਾ ਦੋਸ਼ ਮਾਤਾ ਪਿਤਾ ਤੇ ਲੜਕੀ ਨੂੰ ਵੀ ਲਗਦਾ ਹੈ। ਬੇਟੀ! ਜਦੋਂ ਤਕ ਤੂੰ ਪਤੀ ਰੂਪ ਪ੍ਰਮੇਸ਼ਰ ਨਾਲ ਵਿਆਹੀ ਨਹੀਂ ਜਾਂਦੀ, ਤੇਰੀ ਗਤੀ ਹੋਣੀ ਬਹੁਤ ਹੀ ਮੁਸ਼ਕਲ ਹੈ ਅਤੇ ਸਖਤੀ ਨਾਲ ਹਦਾਇਤ ਕੀਤੀ ਕਿ ਅਸੀਂ ਤੈਨੂੰ ਕੁਆਰੀ ਨਹੀਂ ਰਹਿਣ ਦੇਣਾ। ਉਸ ਵੇਲੇ ਮੈਂ ਆਪਣੇ ਮਾਤਾ ਪਿਤਾ ਦਾ ਸਤਿਕਾਰ ਕਰਦੀ ਹੋਈ ਨੇ ਉਨ੍ਹਾਂ ਨੂੰ ਸਪਸ਼ਟ ਕਿਹਾ ਕਿ ਮੈਂ ਆਪਣੀ ਸ਼ਾਦੀ ਲਈ ਸੁਅੰਬਰ ਰਚਾਉਣਾ ਚਾਹੁੰਦੀ ਹਾਂ। ਸ਼ਰਤ ਮੇਰੀ ਇਹ ਹੈ ਕਿ ਮੈਂ ਜੈ ਮਾਲਾ ਲੈ ਕੇ ਇਕੱਲੇ-ਇਕੱਲੇ ਰਾਜ ਕੁਮਾਰ ਦੇ ਨੇਤਰਾਂ ਵਿਚ ਝਾਕਾਂਗੀ ਜਿਸ ਦੇ ਨੇਤਰਾਂ ਵਲ ਵੇਖ ਕੇ ਮੇਰੇ ਨੇਤਰ ਡਰ ਨਾਲ ਨੀਵੇਂ ਹੋ ਜਾਣ ਉਸ ਨੂੰ ਮੈਂ ਆਪਣਾ ਪਤੀ ਬਣਾਵਾਂਗੀ। ਮੈਂ ਜਾਤੀ ਦਾ ਕੋਈ ਵਿਚਾਰ ਨਹੀਂ ਕਰਨਾ ਭਾਵੇਂ ਉਹ ਬ੍ਰਾਹਮਣ, ਖਤਰੀ, ਵੈਸ਼ ਹੋਵੇ ਮਾਤਾ ਪਿਤਾ ਨੇ ਇਸ ਪ੍ਰਤਿਗਿਆ ਨੂੰ ਮਨਜ਼ੂਰ ਕਰ ਲਿਆ। ਸੁਅੰਬਰ ਦੀ ਤਰੀਕ ਰੱਖ ਦਿਤੀ ਗਈ ਅਤੇ ਨਾਲ ਦੀ ਨਾਲ ਮੇਰੀ ਸ਼ਰਤ ਨੂੰ ਨਿਮੰਤਰਣ ਪੱਤਰਾਂ ਦੇ ਉਪਰ ਜੋ ਵੱਖਰੇ-ਵੱਖਰੇ ਰਾਜਕੁਮਾਰਾਂ ਨੂੰ ਭੇਜੇ ਗਏ, ਲਿਖ ਦਿਤੀ ਗਈ। ਬਹੁਤ ਸੁੰਦਰ, ਜਵਾਨ, ਬਲਵਾਨ ਰਾਜਕੁਮਾਰ ਸੁਅੰਬਰ ਵਿਚ ਸ਼ਾਮਲ ਹੋਏ ਪਰ ਸਾਰਿਆਂ ਦੇ ਨੇਤਰ ਮੇਰੇ ਨੇਤਰਾਂ ਨਾਲ ਮਿਲਦੇ ਸਾਰ ਨੀਵੇਂ ਹੋ ਗਏ। ਮੇਰੇ ਮਾਤਾ ਪਿਤਾ ਇਹ ਸਾਰੀ ਗੱਲ ਦੇਖ ਰਹੇ ਸਨ ਮੈਂ ਕਿਸੇ ਦੇ ਗਲ ਵਿਚ ਜੈ ਮਾਲਾ ਨਾ ਪਹਿਨਾਅ ਸਕੀ। ਇਹ ਗੱਲ ਦੇਖ ਕੇ ਮੇਰੇ ਮਾਤਾ ਪਿਤਾ ਬਹੁਤ ਚਿੰਤਤ ਹੋ ਗਏ। ਉਨ੍ਹਾਂ ਨੇ ਤੀਰਥਾਂ ਦੇ ਦਰਸ਼ਨ ਕਰਨ ਦਾ ਪ੍ਰੋਗਰਾਮ ਬਣਾਇਆ। ਮੈਂ ਨਾਲ ਸਾਂ, ਤੀਰਥਾਂ ਉਪਰ ਜਿਸ ਨੇ ਵੀ ਮੇਰੇ ਨਾਲ ਨੇਤਰ ਰਲਾਏ ਉਨ੍ਹਾਂ ਦੇ ਨੇਤਰ ਨੀਵੇਂ ਹੋ ਗਏ। ਸੋ ਇਸ ਤਰ੍ਹਾਂ ਮੈਂ ਪਤੀ ਦੀ ਖੋਜ ਕਰਦੇ-ਕਰਦੇ ਮਾਤਾ ਪਿਤਾ ਨਾਲ ਜਦੋਂ ਗੰਗਾ ਦੇ ਕਿਨਾਰੇ ਪਹੁੰਚੀ ਤਾਂ ਉਥੇ ਇਹ ਮੇਰੇ ਪਤੀ ਦੇਵ ਜਿਨ੍ਹਾਂ ਦਾ ਅਕਾਲ ਚਲਾਣਾ ਹੋ ਚੁਕਿਆ ਹੈ, ਬ੍ਰਾਹਮਣ ਸਰੀਰ ਵਿਚ ਤਪਸਿਆ ਕਰ ਰਹੇ ਸਨ ਜਦੋਂ ਮੈਂ ਇਨ੍ਹਾਂ ਦੇ ਤੇਜਵਾਨ ਨੇਤਰਾਂ ਵਲ ਦੇਖਿਆ ਤਾਂ ਮੇਰੇ ਨੇਤਰ ਨੀਵੇਂ ਹੋ ਗਏ। ਮੇਰੇ ਮਾਤਾ ਪਿਤਾ ਨੇ ਵੀ ਇਸ ਨੂੰ ਪਸੰਦ ਕਰ ਲਿਆ। ਫੇਰ ਅਸੀਂ ਸਾਰੇ ਮਿਲ ਕੇ ਉਸ ਬ੍ਰਾਹਮਣ ਨੂੰ ਮੇਰੇ ਨਾਲ ਸ਼ਾਦੀ ਕਰਨ ਲਈ ਕਹਿਣ ਲੱਗੇ। ਪਰ ਉਹ ਬ੍ਰਾਹਮਣ ਨਾ ਮੰਨਿਆ, ਮੈਂ ਉਥੇ ਹੀ ਪ੍ਰਤਿਗਿਆ ਕੀਤੀ ਕਿ ਜੇ ਮੈਂ ਸ਼ਾਦੀ ਕਰਾਵਾਂਗੀ ਤਾਂ ਇਸ ਬ੍ਰਾਹਮਣ ਤਪਸਵੀ ਨਾਲ ਹੀ ਕਰਾਵਾਂਗੀ। ਭਾਵੇਂ ਮੈਨੂੰ ਕਈ ਜਨਮ ਕਿਉਂ ਨਾ ਲੰਘਾਉਣੇ ਪੈਣ, ਮੈਂ ਸ਼ਾਦੀ ਇਸ ਨਾਲ ਹੀ ਕਰਾਂਗੀ। ਮਾਤਾ ਪਿਤਾ ਨੂੰ ਮੈਂ ਭੇਜ ਦਿਤਾ। ਆਪਣੇ ਪਤੀ ਤੋਂ ਥੋੜ੍ਹੀ ਦੂਰ ਗੰਗਾ ਦੇ ਕਿਨਾਰੇ ਮੈਂ ਵੀ ਤਪਸਿਆ ਕਰਨ ਲੱਗੀ। ਮੈਂ ਵੀ ਉਸੇ ਤਰ੍ਹਾਂ ਦੀ ਤਪਸਿਆ ਕੀਤੀ ਜਿਸ ਤਰ੍ਹਾਂ ਦੀ ਪਾਰਬਤੀ ਜੀ ਨੇ ਕੀਤੀ ਸੀ ਕਿ ਮੈਂ ਕ੍ਰੋੜਾਂ ਜਨਮ ਬੀਤਣ ਉਪਰੰਤ ਵੀ ਕੇਵਲ ਸ਼ਿਵ ਜੀ ਨੂੰ ਹੀ ਪਤੀ ਬਣਾਵਾਂਗੀ ਨਹੀਂ ਤਾਂ ਹਰ ਜਨਮ ਵਿਚ ਕੁਆਰੀ ਹੀ ਰਹਾਂਗੀ। ਸੋ ਇਸ ਤਰ੍ਹਾਂ ਨਾਲ ਮੈਂ ਪ੍ਰਤਿਗਿਆ ਕਰ ਲਈ ਕਿ ਜੇ ਮੈਂ ਸ਼ਾਦੀ ਕਰਾਵਾਂਗੀ ਤਾਂ ਇਸ ਨਾਲ ਹੀ ਕਰਾਵਾਂਗੀ ਨਹੀਂ ਤਾਂ ਜਨਮ-ਦਰ-ਜਨਮ ਕੁਆਰੀ ਰਹਾਂਗੀ। ਮੈਂ ਉਸ ਬ੍ਰਾਹਮਣ ਤਪਸਵੀ ਨੂੰ ਬਹੁਤ ਵਾਰੀ ਬੇਨਤੀ ਕੀਤੀ ਅਤੇ ਨਾਲ ਹੀ ਆਪਣੀ ਪ੍ਰਤਿਗਿਆ ਬਾਰੇ ਉਸ ਨੂੰ ਦਸਿਆ, ਪਰ ਉਹ ਬਿਲਕੁਲ ਹੀ ਨਾ ਮੰਨਿਆ। ਮੈਂ ਉਸ ਦੇ ਨੇੜੇ ਹੀ ਘੋਰ ਤਪਸਿਆ

ਕਰਨੀ ਸ਼ੁਰੂ ਕਰ ਦਿਤੀ। ਮੇਰੀ ਤਪਸਿਆ ਨੂੰ ਦੇਖ ਕੇ ਸਾਰੇ ਰਿਸ਼ੀਆਂ-ਮੁਨੀਆਂ ਨੇ ਇਸ ਬ੍ਰਾਹਮਣ ਨੂੰ ਬਹੁਤ ਸਮਝਾਇਆ। ਮੇਰੇ ਪਿਤਾ ਜੀ ਵੀ ਉਥੇ ਆ ਗਏ ਸਨ ਉਨ੍ਹਾਂ ਨੇ ਵੀ ਬਹੁਤ ਸਮਝਾਇਆ ਕਿ ਇਹ ਲੜਕੀ ਤੇਰੀ ਪਰਾਲਬਧ ਦਾ ਤੀਬਰ ਭੋਗ ਹੈ। ਤੀਬਰ ਪ੍ਰਾਰਲਧ ਭੋਗਣ ਤੋਂ ਬਗੈਰ ਕਰਮ ਨਵਿਰਤ ਨਹੀਂ ਹੋਇਆ ਕਰਦਾ। ਤੈਨੂੰ ਇਸ ਨਾਲ ਸ਼ਾਦੀ ਕਰਾਉਣੀ ਹੀ ਪਵੇਗੀ। ਰਿਸ਼ੀ ਕਹਿਣ ਲੱਗੇ ਕਿ ਹੇ ਤਪਸਵੀ! ਤੇਰੇ ਲੇਖਾਂ ਵਿਚ ਇਸ ਨਾਲ ਸ਼ਾਦੀ ਕਰਨੀ ਹੀ ਲਿਖੀ ਹੋਈ ਹੈ, ਇਹ ਕਰਮ ਪਰਾਲਬਧ ਕੋਟੀ ਵਿਚ ਆ ਚੁਕਿਆ ਹੈ ਭਾਵੇਂ ਤੂੰ ਕਿੰਨੇ ਜਨਮ ਲੰਘਾ ਲਵੀਂ ਪਰ ਸ਼ਾਦੀ ਤੇਰੀ ਇਸ ਨਾਲ ਹੀ ਹੋਵੇਗੀ। ਮੇਰੇ ਪਿਤਾ ਜੀ ਇਸ ਨੂੰ ਸਮਝਾਉਣ ਲੱਗੇ ਅਤੇ ਕਿਹਾ ਕਿ ਹੇ ਤਪਸਵੀ ਬ੍ਰਾਹਮਣ! ਤੂੰ ਇਕ ਵਾਰੀ ਮੇਰੀ ਲੜਕੀ ਨਾਲ ਸ਼ਾਦੀ ਕਰ ਲੈ ਕਿਉਂਕਿ ਇਸ ਦੇ ਕੁਆਰੀ ਰਹਿਣ ਦਾ ਦੋਸ਼ ਮੈਨੂੰ ਲਗਦਾ ਹੈ। ਸ਼ਾਦੀ ਤੋਂ ਪਿਛੋਂ ਤੂੰ ਜੋ ਵੀ ਕਰੇਂਗਾ, ਤੇਰੀ ਗੱਲ ਵਿਚ ਅਸੀਂ ਦਖਲ ਨਹੀਂ ਦੇਵਾਂਗੇ। ਜਦੋਂ ਰਿਸ਼ੀਆਂ-ਮੁਨੀਆਂ ਨੇ, ਮੇਰੇ ਮਾਤਾ ਪਿਤਾ ਨੇ ਇਹ ਬੇਨਤੀਆਂ ਕੀਤੀਆਂ ਅਤੇ ਸਮਝਾਇਆ ਕਿ ਹੇ ਬ੍ਰਾਹਮਣ! -

***ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ।***

ਇਹ ਸ਼ਾਦੀ ਤੈਨੂੰ ਕਰਨੀ ਹੀ ਪਵੇਗੀ। ਉਸ ਨੇ ਉਤਰ ਦਿਤਾ ਕਿ ਅੱਛਾ ਮੈਂ ਸ਼ਾਦੀ ਤਾਂ ਕਰ ਲਵਾਂਗਾ ਪਰ ਮੈਂ ਇਸ ਲੜਕੀ ਨਾਲ ਕੋਈ ਸਬੰਧ ਨਹੀਂ ਕਰਾਂਗਾ। ਇਹ ਸੁਣ ਕੇ ਮੈਂ ਉਸ ਨੂੰ ਨਮਸ਼ਕਾਰ ਕੀਤੀ ਅਤੇ ਕਿਹਾ ਕਿ ਮੈਨੂੰ ਤੁਹਾਡੀ ਸ਼ਰਤ ਮਨਜ਼ੂਰ ਹੈ ਮੈਨੂੰ ਤਾਂ ਬਹੁਤ ਹੀ ਖੁਸ਼ੀ ਹੋਵੇਗੀ ਜਦੋਂ ਮੈਂ ਆਪ ਜੀ ਨੂੰ ਵਿਧੀ ਪੂਰਵਕ ਪਤੀ ਬਣਾ ਲਿਆ। ਜੋ ਸਬੰਧ ਦੀ ਗੱਲ ਹੈ ਉਸ ਲਈ ਮੈਂ ਆਪ ਨੂੰ ਮਜ਼ਬੂਰ ਨਹੀਂ ਕਰਦੀ। ਸੋ ਉਸ ਬ੍ਰਾਹਮਣ ਨੇ ਤੇ ਮੈਂ ਆਪਣੀ ਸਵੈ ਇਛਿਆ ਨਾਲ ਸਰੀਰ ਛੱਡ ਦਿਤੇ ਅਤੇ ਇਸ ਜਨਮ ਵਿਚ ਆਪਣੀ-ਆਪਣੀ ਪੂਰਬ ਜਨਮ ਦੀ ਪ੍ਰਤਿਗਿਆ ਅਨੁਸਾਰ ਅਸਾਡੀ ਕੇਵਲ ਸ਼ਾਦੀ ਹੀ ਹੋਣੀ ਸੀ। ਉਸ ਨੇ ਸ਼ਾਦੀ ਤੋਂ ਬਾਦ ਸਰੀਰ ਛੱਡਣਾ ਹੀ ਸੀ। ਸੋ ਮੇਰੀ ਪ੍ਰਤਿਗਿਆ ਵੀ ਪੂਰੀ ਹੋ ਗਈ ਅਤੇ ਉਸ ਦੇ ਬਚਨ ਵੀ ਪੂਰੇ ਹੋ ਗਏ। ਮੇਰਾ ਉਸ ਨਾਲ ਜੋ ਸਬੰਧ ਜੁੜ ਗਿਆ ਉਹ ਜਨਮਾਂ-ਜਨਮਾਂਤਰਾਂ ਤਕ ਕਾਇਮ ਰਹੇਗਾ। ਥੋੜੇ ਸਮੇਂ ਪਿਛੋਂ ਮੈਂ ਭੀ ਸਰੀਰ ਛੱਡ ਜਾਣਾ ਹੈ ਅਤੇ ਸੱਚੀ ਦਰਗਾਹ ਇਕੱਠੇ ਰਹਾਂਗੇ। ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਮੇਰੇ ਸਹੁਰੇ ਘਰ ਦੇ ਮਾਤਾ ਪਿਤਾ ਗੁਰਮੁਖ ਹਨ ਅਤੇ ਉਨ੍ਹਾਂ ਨੇ ਇਸ ਦੁਖ-ਸੁਖ ਵਾਲੀ ਭਾਵੀ ਨੂੰ ਸਮਝ ਕੇ ਸਮ ਬਿਰਤੀ ਰੱਖੀ ਹੈ। ਸਭਨਾਂ ਦੇ ਸਿਰ ਉਪਰ ਪ੍ਰਭੂ ਨੇ ਲੇਖ ਲਿਖੇ ਹਨ ਲੇਖਾਂ ਤੋਂ ਬਗੈਰ ਕੋਈ ਵੀ ਸੁਤੰਤਰ ਨਹੀਂ ਹੈ। ਉਸਦਾ ਹੀ ਹੁਕਮ ਚਲਦਾ ਹੈ -

***ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ॥***
***ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ॥ ਪੰਨਾ - 598***

ਸੋ ਭਾਈ ਗੁਰਮੁਖ ਜੀ ਦੀ ਇਹ ਬਚਨ ਸੁਣ ਕੇ ਤਸੱਲੀ ਹੋਈ ਅਤੇ

ਉਸ ਨੂੰ ਗੁਰੂ ਬਚਨਾਂ ਉਪਰ ਪੂਰਾ ਭਰੋਸਾ ਬੱਝ ਗਿਆ। ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਆ ਕੇ ਨਮਸ਼ਕਾਰ ਕੀਤੀ ਅਤੇ ਬਹੁਤ ਧੰਨਵਾਦ ਕੀਤਾ ਕਿ ਸੱਚੇ ਪਾਤਸ਼ਾਹ! ਆਪ ਨੇ ਗੁਰਮੁਖ ਪਿਆਰੇ ਦੇ ਦਰਸ਼ਨ ਕਰਾ ਕੇ ਮੇਰੇ ਮਨ ਦਾ ਸ਼ੰਕਾ ਦੂਰ ਕਰ ਦਿਤਾ ਕਿਉਂਕਿ ਅਸੀਂ ਪੜ੍ਹ ਤਾਂ ਲੈਂਦੇ ਹਾਂ ਕਿ ਦੁਖ-ਸੁਖ ਨੂੰ ਸਮ ਕਰਕੇ ਮੰਨਣਾ ਹੈ ਮੈਨੂੰ ਐਉਂ ਲਗਦਾ ਸੀ ਕਿ ਇਹ ਬਚਨ ਪੜ੍ਹਨੇ ਤਾਂ ਸੌਖੇ ਹਨ ਪਰ ਕਮਾਉਣੇ ਬਹੁਤ ਔਖੇ ਹਨ। ਸੋ ਧੰਨ ਹਨ ਆਪ ਦੇ ਗੁਰਸਿੱਖ ਜੋ ਆਪ ਦੇ ਇਨ੍ਹਾਂ ਬਚਨਾਂ ਉਪਰ ਪੂਰੀ ਤਰ੍ਹਾਂ ਚਲ ਰਹੇ ਹਨ।

ਅਗੰਮ ਅਗੋਚਰ ਦੇ ਮਾਰਗ ਤੇ ਚੱਲਣ ਲਈ ਸਭ ਤੋਂ ਪਹਿਲਾਂ ਮਨ ਨੂੰ ਦੁਖਾਂ ਦੇ ਦਰਵਾਜ਼ੇ ਵਿਚੋਂ ਲੰਘਣਾ ਪੈਂਦਾ ਹੈ ਜਦੋਂ ਤਕ ਅਸੀਂ ਦੁਖ ਨੂੰ ਸੁਖ ਦੇ ਬਰਾਬਰ ਨਹੀਂ ਜਾਣ ਸਕਦੇ ਅਸਾਡਾ ਦੁਖ ਦੇ ਨਾਲ ਸਦਾ ਹੀ ਵਿਰੋਧ ਰਹਿੰਦਾ ਹੈ ਹਾਲਾਂਕਿ ਇਹ ਦੁੱਖ ਜੀਵ ਦੇ ਕਰਮਾਂ ਅਨੁਸਾਰ ਹੀ ਆਇਆ ਕਰਦੇ ਹਨ ਅਤੇ ਇਹ ਧੁਰ ਦੇ ਲਿਖੇ ਲੇਖਾਂ ਨੂੰ ਕੋਈ ਮਿਟਾ ਨਹੀਂ ਸਕਦਾ। ਜਿਵੇਂ ਕਿ ਗੁਰਬਾਣੀ ਵਿਚ ਫੁਰਮਾਨ ਹੈ -

***ਲੇਖੁ ਨਾ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥***
***ਪੰਨਾ - 937***

ਐਸਾ ਵੀ ਫੁਰਮਾਨ ਆਉਂਦਾ ਹੈ -

***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥***

***ਪੰਨਾ - 74***

***ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥***

***ਪੰਨਾ - 89***

ਪਿਛਲੇ ਜਨਮਾਂ ਦੇ ਕੀਤੇ ਹੋਏ ਕਰਮ ਜੋ ਮੌਜੂਦਾ ਜਨਮ ਵਿਚ ਕਿਰਤ ਦਾ ਰੂਪ ਧਾਰਨ ਕਰ ਜਾਂਦੇ ਹਨ ਉਹ ਅਵੱਸ਼ ਭੋਗਣੇ ਹੀ ਪੈਂਦੇ ਹਨ। ਵਾਹਿਗੁਰੂ ਦੇ ਅਟੱਲ ਹੁਕਮ ਅਨੁਸਾਰ ਜੀਵ ਉਸੇ ਤਰ੍ਹਾਂ ਚਲਿਆ ਕਰਦਾ ਹੈ -

***ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥***
***ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥*** ***ਪੰਨਾ - 990***

ਸਤਿਸੰਗ ਪ੍ਰਾਪਤ ਹੋ ਜਾਣੀ, ਸਾਧੂ ਦਾ ਮਿਲਾਪ ਹੋ ਜਾਣਾ ਇਹ ਪਿਛਲੇ ਕੀਤੇ ਹੋਏ ਕਰਮਾਂ ਦੇ ਫਲ ਕਾਰਨ ਹੀ ਹੋਇਆ ਕਰਦਾ ਹੈ ਜਿਵੇਂ ਕਿ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

ਇਸ ਤਰ੍ਹਾਂ ਨਾਲ ਜਦੋਂ ਤਕ ਦੁਖ ਨਾਲ ਓਪਰਾਪਣ ਦੂਰ ਨਹੀਂ ਹੁੰਦਾ ਅਤੇ ਆਦਮੀ ਨਫਰਤ ਕਰਦਾ ਹੈ, ਅਗੰਮ ਅਗੋਚਰ ਦੇ ਮਾਰਗ ਤੇ ਚੱਲਣ ਲਈ ਦਰਵਾਜ਼ਾ ਬੰਦ ਹੀ ਰਹਿੰਦਾ ਹੈ ਕਿਉਂਕਿ ਇਹ ਦਰਵਾਜ਼ਾ ਹੈ ਹੀ ਦੁਖਾਂ ਦਾ ਜਿਸ ਦੀ ਰਖਵਾਲੀ ਰੋਹ ਕਰ ਰਿਹਾ ਹੈ। ਦੁਖ ਤੇ ਸੁਖ ਨੂੰ ਸਮ ਜਾਣ ਕੇ ਅਸੀਂ ਅੱਗੇ ਵਧ ਸਕਦੇ ਹਾਂ ਇਸ ਦਰਵਾਜ਼ੇ ਦੀ ਰਾਖੀ ਕਰਨ ਵਾਲੇ ਰੋਹ ਦੇ ਨਾਲ ਅਸਾਨੂੰ ਜੂਝਣ ਲਈ ਚਾਰ ਬਿਰਤੀਆਂ ਅਪਣਾਉਣੀਆਂ ਪੈਂਦੀਆਂ ਹਨ ਜਿਨ੍ਹਾਂ ਦੇ ਨਾਮ ਹਨ - ਕਰੁਣਾ, ਮੈਤਰੀ, ਮੁਦਤਾ, ਅਭੇਖਿਆ।

ਇਕ ਵਾਰੀ ਪੰਜਵੇ ਪਾਤਸ਼ਾਹ ਜੀ ਮਹਾਰਾਜ ਦੇ ਹਜ਼ੂਰ ਬਹੁਤ ਦੂਰ ਦੇਸ਼ ਦੇ ਗੁਰਸਿੱਖ ਆਏ ਉਨ੍ਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਕਲਜੁਗ ਦਾ ਸਮਾਂ ਹੈ। ਆਪ ਦਾ ਫੁਰਮਾਨ ਹੈ -

***ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥ ਪੰਨਾ - 470***

ਸਾਰੇ ਸੰਸਾਰ ਵਿਚ ਕੂੜ ਦਾ ਵਰਤਾਰਾ ਹੋ ਰਿਹਾ ਹੈ ਅਤੇ ਸੱਚ ਅਲੋਪ ਹੋ ਰਿਹਾ ਹੈ। ਅਸੀਂ ਆਪ ਜੀ ਦੇ ਬਚਨ ਕਮਾਉਣ ਦੇ ਪੂਰੀ ਤਰ੍ਹਾਂ ਨਾਲ ਜਤਨ ਕਰਦੇ ਹਾਂ ਪਰ ਅਸਾਡਾ ਮਨ ਪੰਜਾਂ ਚੋਰਾਂ ਦਾ ਬਹਿਕਾਇਆ ਹੋਇਆ ਥਿਰ ਨਹੀਂ ਰਹਿੰਦਾ ਅਤੇ ਅਨੇਕ ਤਰ੍ਹਾਂ ਦੇ ਦੁਸ਼ਟ ਭਾਵ ਅਸਾਡੇ ਹਿਰਦੇ ਵਿਚ ਪ੍ਰਵੇਸ਼ ਕਰਦੇ ਰਹਿੰਦੇ ਹਨ ਜਿਸ ਕਰਕੇ ਅਸਾਨੂੰ ਨਾਮ ਜਪਣਾ ਬਹੁਤ ਔਖਾ ਲਗਦਾ ਹੈ। ਈਰਖਾ, ਨਿੰਦਿਆ, ਵੈਰ ਆਦਿ ਹਿੰਸਕ ਭਾਵ ਮਨ ਵਿਚ ਉਠਦੇ ਰਹਿੰਦੇ ਹਨ। ਸੱਚੇ ਪਾਤਸ਼ਾਹ! ਕੀ ਕੀਤਾ ਜਾਵੇ, ਆਪ ਸਾਡੀ ਜੋਦੜੀ ਸੁਣ ਕੇ ਦੱਸੋ ਅਸੀਂ ਕੀ ਕਰੀਏ? ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪਿਆਰੇ ਗੁਰਸਿਖੋ! ਤੁਸੀਂ ਚਾਰ-ਚਾਰ ਵਿਆਹ ਹੋਰ ਕਰਾ ਲਵੋ। ਇਹ ਸੁਣ ਕੇ ਸਾਰੇ ਹੈਰਾਨ ਹੋ ਗਏ ਕਿ ਸੱਚੇ ਪਾਤਸ਼ਾਹ! ਸਾਨੂੰ ਇਕ ਵਿਆਹ ਨੂੰ ਸੰਭਾਲਣਾ ਹੀ ਔਖਾ ਹੋ ਰਿਹਾ ਹੈ ਇਸ ਤਰ੍ਹਾਂ ਤਾਂ ਘਰ ਵਿਚ ਮਹਾਂਭਾਰਤ ਦਾ ਯੁੱਧ ਸ਼ੁਰੂ ਹੋ ਜਾਵੇਗਾ। ਅਸੀਂ ਆਪ ਦੇ ਬਚਨ ਨੂੰ ਪੂਰੀ ਤਰ੍ਹਾਂ ਸਮਝੇ ਨਹੀਂ ਹਾਂ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਅਸੀਂ ਸਰੀਰਕ ਵਿਆਹ ਵਾਸਤੇ ਨਹੀਂ ਕਹਿੰਦੇ ਪਰ ਮਨ ਦੇ ਵਿਆਹ ਵਾਸਤੇ ਕਹਿੰਦੇ ਹਾਂ ਕਿ ਮਨ ਨੂੰ ਕਰੁਣਾ, ਮੁਦਤਾ, ਮੈਤਰੀ, ਅਭੇਖਿਆ ਨਾਮ ਦੀਆਂ ਇਸਤ੍ਰੀਆਂ ਨਾਲ ਵਿਆਹ ਕਰਾਉਣਾ ਜ਼ਰੂਰੀ ਹੈ ਜਿਸ ਕਰਕੇ ਇਸ ਮਨ ਦੀ ਪਰੇਸ਼ਾਨੀ ਦੂਰ ਹੋ ਸਕੇ। ਸੋ ਇਸ ਤਰ੍ਹਾਂ ਹੈ ਕਿ ਜਦੋਂ ਆਪ ਦੇਖੋ ਕਿ ਅਸੀਂ ਤਾਂ ਅਮੀਰ ਹਾਂ ਦੂਸਰਾ ਬੰਦਾ ਗਰੀਬ ਹੈ, ਦੁਖੀ ਹੈ, ਮਜ਼ਬੂਰ ਹੈ ਉਸੇ ਵੇਲੇ ਕਰੁਣਾ ਬਿਰਤੀ ਰਾਹੀਂ ਉਸ ਦੇ ਦੁਖ ਨੂੰ ਦੂਰ ਕਰਨ ਲਈ ਦਇਆ ਕਰੋ ਅਤੇ ਯਥਾਸ਼ਕਤ ਉਸਦੀ ਮਦਦ ਕਰੋ। ਇਸ ਨਾਲ ਤੁਹਾਡਾ ਚਿੱਤ ਪ੍ਰਸੰਨ ਰਹੇਗਾ ਪਰ ਭੁੱਲ ਕੇ ਵੀ ਅਭਿਮਾਨ ਨਹੀਂ ਕਰਨਾ ਕਿ ਮੈਂ ਮਦਦ ਕੀਤੀ ਹੈ। ਅਭਿਮਾਨ ਕੀਤਿਆਂ ਤੋਂ ਇਸ ਨੇਕ ਕਰਮ ਦਾ ਫਲ ਨਸ਼ਟ ਹੋ ਜਾਇਆ ਕਰਦਾ ਹੈ। ਇਸ ਤੋਂ ਅੱਗੇ ਜੋ ਤੁਹਾਡੇ ਬਰਾਬਰ ਦਾ ਹੈ ਉਸ ਨਾਲ ਈਰਖਾ ਨਹੀਂ ਕਰਨੀ ਉਸ ਨਾਲ ਮੈਤਰੀ ਬਿਰਤੀ ਰਾਹੀਂ ਸਬੰਧ ਜੋੜਨੇ ਚਾਹੀਦੇ ਹਨ। ਜਿਸ ਦੇ ਕੋਲ ਤੁਹਾਡੇ

ਨਾਲੋਂ ਜ਼ਿਆਦਾ ਧਨ ਹੈ ਉਸ ਨਾਲ ਈਰਖਾ ਹੋ ਜਾਣੀ ਸੁਭਾਵਿਕ ਹੈ। ਜਿਸ ਦੇ ਹਿਰਦੇ ਵਿਚ ਈਰਖਾ ਉਤਪੰਨ ਹੋ ਜਾਵੇ ਉਸ ਦੇ ਕੀਤੇ ਨੇਕ ਕਰਮ ਸਾਰੇ ਬਿਫਲ ਹੋ ਜਾਇਆ ਕਰਦੇ ਹਨ ਜਿਵੇਂ ਕਿ–

***ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥ ਪੰਨਾ - 308***

ਈਰਖਾ ਇਕ ਬਹੁਤ ਬੁਰੀ ਬਿਮਾਰੀ ਹੈ ਜਿਸ ਵਿਚ ਆਪਣਾ ਨੁਕਸਾਨ ਕਰਾ ਕੇ ਵੀ ਦੂਸਰੇ ਦਾ ਨੁਕਸਾਨ ਕਰਾਉਣਾ ਚਾਹੁੰਦਾ ਹੈ। ਇਸ ਉਪਰ ਮਹਾਂਪੁਰਸ਼ ਇਕ ਕਥਾ ਸੁਣਾਇਆ ਕਰਦੇ ਹਨ। ਇਕ ਵਾਰੀ ਕੋਈ ਪ੍ਰੇਮੀ ਕਿਸੇ ਨਗਰ ਵਿਚ ਰਹਿੰਦਾ ਸੀ ਉਸ ਦੇ ਪਾਸ ਗੁਜ਼ਰਾਨ ਲਈ ਥੋੜ੍ਹੀ ਮਾਇਆ ਸੀ ਉਸ ਦੇ ਖਰਚ ਪੂਰੇ ਨਹੀਂ ਸੀ ਹੋਇਆ ਕਰਦੇ। ਘਰਵਾਲੀ ਨੇ ਕਿਹਾ ਕਿ ਮੈਂ ਸੁਣਿਆ ਹੋਇਆ ਹੈ ਕਿ ਜੇ ਸੰਤਾਂ ਦੀ ਸੇਵਾ ਕੀਤੀ ਜਾਵੇ ਅਤੇ ਉਹ ਸੇਵਾ ਤੋਂ ਪ੍ਰਸੰਨ ਹੋ ਜਾਣ ਤਾਂ ਚਾਰ ਪਦਾਰਥ ਬਖਸ਼ ਦਿਆ ਕਰਦੇ ਹਨ ਜਿਨ੍ਹਾਂ ਦੇ ਨਾਮ - ਧਰਮ, ਅਰਥ, ਕਾਮ, ਮੋਕਸ਼ ਹਨ। ਜੀਵਨ ਵਿਚ ਧਰਮ ਦੇ ਗੁਣ ਜਿਵੇਂ ਕਿ ਦਇਆ, ਖਿਮਾ, ਧੀਰਜ, ਅਹਿੰਸਾ, ਮਿਠਤ, ਪਵਿੱਤਰਤਾ, ਸ਼ੀਲਤਾ, ਦਾਨ ਆਦਿ ਸ਼ੁਭ ਗੁਣ ਪ੍ਰਵੇਸ਼ ਕਰ ਜਾਇਆ ਕਰਦੇ ਹਨ ਜੋ ਜੀਵ ਨੂੰ ਸਦਾ ਹੀ ਸੁਖੀ ਰਖਦੇ ਹਨ। ਇਨ੍ਹਾਂ ਗੁਣਾਂ ਦੇ ਸਮੂੰਹ ਨੂੰ ਧਰਮ ਆਖਦੇ ਹਨ ਅਤੇ ਧਰਮ ਸਾਰੀ ਸ੍ਰਿਸ਼ਟੀ ਦਾ ਇਕੋ ਹੀ ਹੋਇਆ ਕਰਦਾ ਹੈ। ਸੰਪਰਦਾਵਾਂ ਸਮੇਂ ਦੀ ਲੋੜ ਦੇ ਮੁਤਾਬਿਕ ਮਹਾਂਪੁਰਸ਼, ਆਪਣੇ ਢੰਗ ਨਾਲ ਬਣਾ ਲਿਆ ਕਰਦੇ ਹਨ। ਉਨ੍ਹਾਂ ਨੂੰ ਆਮ ਬੋਲੀ ਵਿਚ ਸ਼ਰ੍ਹਾ ਆਖਦੇ ਹਨ। ਇਹ ਨਿਯਮ ਹਰ ਸੰਪਰਦਾਵਾਂ ਦੇ ਅੱਡ-ਅੱਡ ਹੋਇਆ ਕਰਦੇ ਹਨ। ਸੋ ਇਸ ਧਰਮ ਦੀ ਪ੍ਰਾਪਤੀ ਮਹਾਂਪੁਰਸ਼ਾਂ ਦੀ ਸੇਵਾ ਵਿਚੋਂ ਹੁੰਦੀ ਹੈ। ਅਰਥ - ਪੈਸੇ ਟਕੇ ਦੀ ਖੁਲ੍ਹ ਹੋ ਜਾਣੀ, ਕੰਮ ਚਲ ਜਾਣੇ, ਕਿਸੇ ਕਾਰਜ ਵਿਚ ਪੈਸੇ ਦੀ ਥੁੜ੍ਹ ਕਾਰਨ ਰੁਕਾਵਟ ਨਾ ਪੈਣੀ ਇਹ ਵੀ ਮਹਾਂਪੁਰਸ਼ਾਂ ਦੀ ਸੇਵਾ ਕਰਕੇ ਪ੍ਰਾਪਤ ਹੋ ਜਾਂਦਾ ਹੈ। ਸਾਰੀਆਂ ਸ਼ੁਭ ਕਾਮਨਾਵਾਂ, ਵਾਸ਼ਨਾਵਾਂ ਸੰਤ ਸੇਵਾ ਵਿਚੋਂ ਪੂਰੀਆਂ ਹੋ ਜਾਇਆ ਕਰਦੀਆਂ ਹਨ ਇਨ੍ਹਾਂ ਸਾਰਿਆਂ ਤੋਂ ਉਤਮ ਪਦਾਰਥ ਜਿਸ ਨੂੰ ਮੁਕਤ ਆਖਿਆ ਜਾਂਦਾ ਹੈ ਉਨ੍ਹਾਂ ਦੀ ਸੰਗਤ ਪ੍ਰਾਪਤ ਕਰਕੇ ਅਤੇ ਉਨ੍ਹਾਂ ਦੇ ਸ਼ੁਭ ਬਚਨਾਂ ਨੂੰ ਕਮਾ ਕੇ ਸਰਵਣ, ਮੰਨਣ, ਨਿਧਿਆਸਣ ਤੋਂ ਪ੍ਰਾਪਤ ਹੋ ਜਾਇਆ ਕਰਦੀ ਹੈ। ਘਰਵਾਲੀ ਕਹਿਣ ਲੱਗੀ ਕਿ ਤੁਸੀਂ ਕਿਸੇ ਮਹਾਂਪੁਰਸ਼ ਦੀ ਸੇਵਾ ਕਰੋ ਉਹ ਸੇਵਾ ਤੋਂ ਪ੍ਰਸੰਨ ਹੋ ਕੇ ਉਹ ਚਾਰੇ ਪਦਾਰਥ ਬਖਸ਼ ਦੇਣਗੇ, ਆਪਣਾ ਜੀਵਨ ਨਿਰਬਾਹ ਖੁਲ੍ਹਾ ਚਲ ਪਵੇਗਾ। ਗੁਰੂ ਮਹਾਰਾਜ ਜੀ ਦਾ ਵੀ ਐਸਾ ਫੁਰਮਾਨ ਹੈ -

***ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥***
***ਜੇ ਕੋ ਅਪੁਨਾ ਦੂਖ ਮਿਟਾਵੈ॥ ਹਰਿ ਹਰਿ ਨਾਮ ਰਿਦੈ ਸਦ ਗਾਵੈ॥***
***ਜੇ ਕੋ ਅਪੁਨੀ ਸੋਭਾ ਲੋਰੈ॥ ਸਾਧਸੰਗਿ ਇਹ ਹਉਮੈ ਛੋਰੈ॥***
***ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ***

*ਪਰੈ ॥*
*ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ ਬਲਿ ਬਲਿ ਜਾਸਾ॥* *ਪੰਨਾ - 266*

ਇਸ ਸਿਖਿਆ ਤੋਂ ਪ੍ਰੇਰਿਤ ਹੋ ਕੇ ਉਹ ਇਕ ਮਹਾਂਪੁਰਸ਼ ਦੇ ਪਾਸ ਚਲਿਆ ਗਿਆ। ਜਦੋਂ ਕਾਫੀ ਸੇਵਾ ਕਰਨ ਤੋਂ ਮਹਾਂਪੁਰਸ਼ ਪ੍ਰਸੰਨ ਹੋਏ ਤਾਂ ਇਕ ਦਿਨ ਆਪ ਨੇ ਪੁਛਿਆ, "ਤੇਰੇ ਸੇਵਾ ਕਰਨ ਦਾ ਕੀ ਮਨੋਰਥ ਹੈ?" ਉਸ ਨੇ ਦਸਿਆ ਕਿ ਮਹਾਰਾਜ! ਘਰ ਵਿਚ ਗਰੀਬੀ ਦਾ ਬੋਲਬਾਲਾ ਹੈ ਕੋਈ ਵੀ ਕੰਮ ਜਿਸ ਨੂੰ ਅਸੀਂ ਹੱਥ ਪਾਈਏ ਸਿਰੇ ਨਹੀਂ ਚੜ੍ਹਦਾ। ਹਰ ਥਾਂ ਵਿਘਨ ਪੈਂਦੇ ਰਹਿੰਦੇ ਹਨ ਇਥੋਂ ਤਕ ਗਰੀਬ ਹੋ ਗਏ ਕਿ ਦੋ ਵੇਲੇ ਪ੍ਰਸ਼ਾਦਾ ਵੀ ਨਸੀਬ ਨਹੀਂ ਹੁੰਦਾ। ਭਾਗ ਐਨਾ ਮਾੜਾ ਹੋ ਗਿਆ ਹੈ ਕਿ ਅਸਾਡਾ ਗੁਜ਼ਾਰਾ ਨਹੀਂ ਚਲਦਾ ਆਪ ਕ੍ਰਿਪਾ ਕਰੋ, ਮੇਰੇ ਉਪਰ ਬਖਸ਼ਿਸ਼ ਹੋ ਜਾਵੇ। ਮਹਾਂਪੁਰਸ਼ ਕਹਿਣ ਲੱਗੇ, "ਕਲ੍ਹ ਨੂੰ ਅੰਮ੍ਰਿਤ ਵੇਲੇ ਅਸਾਡੇ ਪਾਸ ਆਈਂ। ਤੇਰੀ ਭਾਵਨਾ ਦੇ ਮੁਤਾਬਿਕ ਤੈਨੂੰ ਕੁਛ ਦਿਤਾ ਜਾਵੇਗਾ।" ਦੂਜੇ ਦਿਨ ਮਹਾਂਪੁਰਸ਼ਾਂ ਦੇ ਸਨਮੁਖ ਹੋ ਕੇ ਨਮਸ਼ਕਾਰ ਕੀਤੀ ਅਤੇ ਬੇਨਤੀ ਕੀਤੀ ਕਿ ਮਹਾਰਾਜ! ਤੁਸੀਂ ਮੈਨੂੰ ਆਪਣੇ ਹਾਜ਼ਰ ਹੋਣ ਦਾ ਹੁਕਮ ਕੀਤਾ ਸੀ ਕਿਉਂਕਿ ਮੈਂ ਬੇਨਤੀ ਕੀਤੀ ਸੀ ਅਸੀਂ ਬਹੁਤ ਗਰੀਬ ਹਾਂ। ਇਹ ਸੁਣ ਕੇ ਮਹਾਂਪੁਰਸ਼ਾਂ ਨੇ ਇਕ ਸੰਖ ਉਸ ਦੇ ਹੱਥ ਫੜਾਇਆ ਅਤੇ ਕਿਹਾ ਕਿ ਪੁਰਸ਼ਾ! ਆਪਣੇ ਘਰ ਜਾ ਕੇ ਥਾਂ ਪਵਿੱਤਰ ਕਰਕੇ, ਲਿਪ, ਸੰਵਾਰ ਕੇ ਉਸ ਉਪਰ ਆਸਣ ਲਾ ਕੇ ਬੈਠੀਂ। ਇਸ ਸੰਖ ਨੂੰ ਚੌਂਕੀ ਉਪਰ ਰੱਖ ਕੇ ਧੂਫ ਦੇਵੀਂ, ਜੋ ਕੁਝ ਤੇਰੀ ਇਛਿਆ ਮੰਗਣ ਦੀ ਹੋਵੇ ਇਹ ਸੰਖ ਵਜਾਈਂ, ਤੇਰੀ ਇਛਿਆ ਪੂਰੀ ਹੋ ਜਾਇਆ ਕਰੇਗੀ। ਪਰ ਇਸ ਵਿਚ ਇਕ ਬਹੁਤ ਭੈੜਾ ਦੋਸ਼ ਹੈ ਜੋ ਸ਼ਾਇਦ ਤੈਨੂੰ ਚੰਗਾ ਨਾ ਲੱਗੇ। ਉਹ ਇਹ ਹੈ ਕਿ ਜਦੋਂ ਤੂੰ ਕੁਝ ਮੰਗੇਂਗਾ ਤੇਰੇ ਸਰੀਕੇ ਵਾਲਿਆਂ ਨੂੰ ਬਿਨਾਂ ਮੰਗਿਆਂ ਹੀ ਦੁਗਣੀ ਵਸਤੂ ਪ੍ਰਾਪਤ ਹੋ ਜਾਇਆ ਕਰੇਗੀ। ਕਹਿਣ ਲੱਗਿਆ, "ਮਹਾਰਾਜ! ਮੈਨੂੰ ਤਾਂ ਆਪਣਾ ਗੁਜ਼ਾਰਾ ਚੱਲਣ ਤਾਈਂ ਹੀ ਗਰਜ਼ ਹੈ, ਮੈਂ ਕੀ ਲੈਣਾ ਹੈ ਉਹ ਭਾਵੇਂ ਕਿੱਡੇ ਹੀ ਅਮੀਰ ਕਿਉਂ ਨਾ ਬਣ ਜਾਣ।" ਮਹਾਂਪੁਰਸ਼ਾਂ ਕੋਲੋਂ ਸੰਖ ਲੈ ਕੇ ਘਰ ਆ ਗਿਆ। ਘਰਵਾਲੀ ਨਾਲ ਸਾਰੀ ਗੱਲ ਕੀਤੀ। ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਸੰਖ ਵਜਾਇਆ ਕਰੇ, ਉਸ ਪਾਸ ਕੋਠੀ ਵੀ ਹੋ ਗਈ, ਮੱਝਾਂ-ਗਾਈਆਂ ਵੀ ਹੋ ਗਈਆਂ, ਜ਼ਮੀਨ-ਜਾਇਦਾਦ, ਪੈਸਾ ਵੀ ਹੋ ਗਿਆ ਪਰ ਉਸ ਦੇ ਸਰੀਕੇ ਦੇ ਕੋਲ ਸਭ ਚੀਜ਼ਾਂ ਦੁਗਣੀਆਂ ਹੋ ਗਈਆਂ। ਇਹ ਚੀਜ਼ਾਂ ਦੇਖ ਕੇ ਉਸ ਦੇ ਅੰਦਰ ਈਰਖਾ ਦੀ ਅੱਗ ਦੇ ਭਾਂਬੜ ਮਚਣ ਲੱਗੇ। ਘਰਵਾਲੀ ਵੀ ਉਦਾਸ ਹੋ ਗਈ ਕਿ ਮਿਹਨਤ ਤਾਂ ਤੂੰ ਕੀਤੀ ਹੈ ਇਹ ਸਰੀਕਾਂ ਨੇ ਕੁਛ ਵੀ ਨਹੀਂ ਕਰਿਆ ਤੇ ਇਨ੍ਹਾਂ ਦੇ ਹਰ ਚੀਜ਼ ਦੁਗਣੀ ਹੋ ਰਹੀ ਹੈ। ਹੁਣ ਅਸੀਂ ਸੰਖ ਨਹੀਂ ਵਜਾਉਣਾ। ਉਨ੍ਹਾਂ ਨਾਲ ਬੋਲਚਾਲ ਬੰਦ ਹੋ ਗਈ, ਹਉਂਕੇ ਅੰਦਰ ਆਉਣ ਲੱਗੇ, ਇਕ ਸਾੜਾ ਹਿਰਦੇ ਵਿਚ ਸਾੜਨ ਲੱਗਿਆ। ਕਾਫੀ ਸਮਾਂ ਲੰਘ ਗਿਆ, ਭੁੱਖ ਵੀ ਘਟ ਗਈ, ਮੱਥੇ ਵਿਚ ਵਲ ਪੈ ਗਏ, ਅੱਖਾਂ ਵਿਚ ਕਰੂਰਤਾ ਆ ਗਈ, ਮੂੰਹ ਵਿਚ ਫਿਕੀ ਬੋਲਚਾਲ ਨੇ ਘਰ ਕਰ ਲਿਆ। ਹਰ ਵਕਤ ਖਿਝੇ ਰਹਿੰਦੇ ਸਨ। ਸੋ ਇਸ ਤਰ੍ਹਾਂ ਨਾਲ ਕੁਝ ਸਮਾਂ ਲੰਘਣ ਪਿਛੋਂ ਉਸ ਪ੍ਰੇਮੀ ਨੇ ਇਕ ਦਿਨ ਆਪਣੀ ਘਰਵਾਲੀ ਨੂੰ ਕਿਹਾ ਕਿ ਅੱਜ ਤੂੰ ਥਾਂ ਲਿੱਪ, ਅੱਜ ਸੰਖ ਦੀ ਪੂਜਾ

ਕਰਕੇ ਮੈਂ ਉਹ ਕੁਝ ਮੰਗਾਂਗਾ ਜਿਸ ਤੋਂ ਤੂੰ ਵੀ ਹੈਰਾਨ ਹੋ ਜਾਵੇਂਗੀ ਅਤੇ ਆਪਣੇ ਦੁਖਾਂ ਦਾ ਖਾਤਮਾ ਹੋ ਜਾਵੇਗਾ। ਇਹ ਗੱਲ ਸੁਣ ਕੇ ਘਰਵਾਲੀ ਨੂੰ ਕੁਝ ਧਰਵਾਸ ਆਇਆ। ਸੰਖ ਸੁਥਰੇ ਥਾਂ ਉਪਰ ਚੌਂਕੀ ਉਪਰ ਰਖਿਆ। ਇਸ ਨੇ ਕਿਹਾ, "ਹੇ ਸੰਖ ਦੇਵਤਾ ਅਸਾਡੀ ਇਕ-ਇਕ ਅੱਖ ਅੰਨ੍ਹੀ ਕਰ ਦੇਹ।" ਕੁਦਰਤੀ ਤੌਰ ਉਪਰ ਸਰੀਕਾਂ ਦੀਆਂ ਦੋ-ਦੋ ਅੱਖਾਂ ਅੰਨੀਆਂ ਹੋ ਜਾਣੀਆਂ ਸਨ, ਸੋ ਹੋ ਗਈਆਂ। ਉਸ ਵੇਲੇ ਦੂਸਰੀ ਮੰਗ ਰੱਖ ਕੇ ਸੰਖ ਵਜਾਇਆ ਅਤੇ ਕਿਹਾ ਕਿ ਮੇਰੇ ਦਰਵਾਜ਼ੇ ਅੱਗੇ ਨਾਲ ਲਗਦਾ ਖੂਹ ਲਗ ਜਾਵੇ ਉਨ੍ਹਾਂ ਦੇ ਦੋ-ਦੋ ਲਗ ਗਏ। ਉਹ ਬਹੁਤ ਘਬਰਾਏ ਅਤੇ ਹੈਰਾਨ ਹੋ ਗਏ ਕਿ ਅਸਾਡੀਆਂ ਅੱਖਾਂ ਦੀ ਜੋਤੀ ਕਿਉਂ ਜਾਂਦੀ ਰਹੀ, ਖੂਹ ਦਾ ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿਉਂਕਿ ਜੋਤੀ ਪਹਿਲਾਂ ਹੀ ਜਾ ਚੁੱਕੀ ਸੀ। ਉਹ ਜਦੋਂ ਘਰ ਤੋਂ ਬਾਹਰ ਨਿਕਲਣ ਤਾਂ ਖੂਹ ਵਿਚ ਧੜੰਮ ਕਰਕੇ ਆ ਗਿਰਨ। ਇਹ ਦੋਵੇਂ ਆਪਣੀਆਂ ਕਾਣੀਆਂ ਅੱਖਾਂ ਨਾਲ ਦੇਖ-ਦੇਖ ਕੇ ਪ੍ਰਸੰਨ ਹੋ ਰਹੇ ਹਨ। ਸੋ ਇਹ ਈਰਖਾ ਬਹੁਤ ਬੁਰੀ ਬਿਮਾਰੀ ਹੈ। ਇਹ ਮਾਨਸਿਕ ਰੋਗ ਹੈ ਕਿਉਂਕਿ ਈਰਖਾਲੂ ਪੁਰਸ਼ ਹਰ ਵਕਤ ਦੂਸਰੇ ਨੂੰ ਨੁਕਸਾਨ ਪਹੁੰਚਾਉਣ ਦੀ ਹੀ ਸੋਚਦਾ ਹੈ। ਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਇਸ ਦਾ ਇਲਾਜ ਇਹ ਹੋਇਆ ਕਰਦਾ ਹੈ ਕਿ ਜਿਸਦੇ ਕੋਲ ਆਪਣੇ ਨਾਲੋਂ ਜ਼ਿਆਦਾ ਧੰਨ, ਨਾਮ, ਸਵਾਰੀਆਂ ਅਤੇ ਸਹੂਲਤਾਂ ਹੋਣ ਉਸ ਦੀ ਪ੍ਰਸੰਸਾ ਕਰਨੀ ਚਾਹੀਦੀ ਹੈ। ਉਸ ਨਾਲ ਈਰਖਾ ਨਹੀਂ ਕਰਨੀ ਚਾਹੀਦੀ। ਸੋ ਇਸ ਪ੍ਰਸੰਸਾ ਬਿਰਤੀ ਦਾ ਪ੍ਰਯੋਗ ਕਰਕੇ ਹਿਰਦੇ ਵਿਚ ਜਲਨ ਪੈਦਾ ਨਹੀਂ ਹੋਵੇਗੀ। ਸੰਸਾਰ ਦਾ ਸਫਰ ਕਰਦੇ-ਕਰਦੇ ਦ੍ਵੈਤ ਦੇ ਅਧੀਨ ਹੋ ਕੇ ਜੀਵ ਕਈ ਵਾਰੀ ਦੂਸਰੇ ਨਾਲ ਵੈਰ ਭਾਵ ਕਰਦਾ ਉਸਦਾ ਬੁਰਾ ਚਿਤਵਦਾ ਹੈ, ਉਸ ਨੂੰ ਜਾਨੋਂ ਵੀ ਮਾਰ ਦਿੰਦਾ ਹੈ। ਇਹ ਅਣਜਾਣਾਂ ਵਾਲੀ ਗੱਲ ਹੈ ਕਿਉਂਕਿ ਐਸੇ ਕਰਮ ਕਰਨ ਨਾਲ ਦੁਖ ਹੋਰ ਵੱਧ ਜਾਇਆ ਕਰਦੇ ਹਨ। ਗੁਰੂ ਮਹਾਰਾਜ ਜੀ ਕਹਿਣ ਲੱਗੇ, "ਜਦੋਂ ਕਿਸੇ ਨਾਲ ਵੈਰ ਪੈਣ ਦਾ ਸੰਦੇਹ ਹੋ ਜਾਵੇ ਤਾਂ ਉਸ ਨੂੰ ਮਿਲਣਾ ਜੁਲਣਾ ਘਟ ਕਰ ਦੇਵੇ, ਐਨਾ ਦੂਰ ਹੋ ਜਾਵੇ ਕਿ ਉਹ ਤੁਹਾਨੂੰ ਭੁੱਲ ਹੀ ਜਾਵੇ ਅਤੇ ਤੁਸੀਂ ਉਸ ਨੂੰ ਭੁੱਲ ਜਾਵੋਂ। ਇਸ ਬਿਰਤੀ ਨੂੰ ਅਪੇਖਿਆ ਬਿਰਤੀ ਕਹਿੰਦੇ ਹਨ ਇਸ ਦੇ ਪ੍ਰਯੋਗ ਕਰਨ ਨਾਲ ਦੁਖ ਘਟ ਜਾਇਆ ਕਰਦੇ ਹਨ, ਉਲਝਣਾਂ ਤੋਂ ਆਦਮੀ ਬਚ ਜਾਇਆ ਕਰਦਾ ਹੈ।

ਅਗੰਮ ਅਗੋਚਰ ਦੇ ਮਾਰਗ (ਆਤਮ ਮਾਰਗ) ਤੇ ਚਲ ਕੇ ਆਪਣੇ ਲਕਸ਼ ਨੂੰ ਪ੍ਰਾਪਤ ਕਰਨ ਲਈ ਉਸ ਸਮਰੱਥ ਗੁਰੂ ਦੀ ਅਵਸ਼ਕਤਾ ਹੈ ਜਿਸ ਨੇ ਇਹ ਸਫਰ ਆਪ ਤਹਿ ਕਰ ਲਿਆ ਹੋਵੇ ਤੇ ਸੰਸਾਰ ਵਿਚ ਜਗਿਆਸੂਆਂ ਦਾ ਭਲਾ ਕਰ ਰਿਹਾ ਹੋਵੇ, ਉਨ੍ਹਾਂ ਨੂੰ ਮਾਇਕ ਨੀਂਦ ਤੋਂ ਜਗਾ ਕੇ ਪ੍ਰਭੂ ਦੇ ਦਰ ਤੇ ਤੋਰ ਰਿਹਾ ਹੋਵੇ, ਕਿਉਂਕਿ ਇਸ ਮਾਰਗ ਦੀ ਕੂੰਜੀ ਪੂਰੇ ਸਤਿਗੁਰੂ ਦੇ ਪਾਸ ਹੈ ਜਿਵੇਂ ਕਿ ਫੁਰਮਾਨ ਆਉਂਦਾ ਹੈ -

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*** ***ਪੰਨਾ - 1237***

ਇਹ ਸਤਿ ਦੇ ਦਰ ਦੀ ਕੁੰਜੀ ਕਿਉਂਕਿ ਅਕਾਲ ਪੁਰਖ ਵਲੋਂ ਹੀ ਗੁਰੂ ਨੂੰ ਸੌਂਪੀ ਗਈ ਹੈ ਉਹ ਪ੍ਰਭੂ ਦੇ ਦਰ ਦਾ ਭੇਤੀ ਹੈ, ਐਉਂ ਸਮਝ ਲਵੋ ਕਿ ਗੁਰੂ ਪ੍ਰਮੇਸ਼ਰ ਦਾ ਸਰਗੁਣ ਸਰੂਪ ਹੁੰਦਾ ਹੈ ਅਤੇ ਜਗਿਆਸੂਆਂ ਦੇ ਉਧਾਰ ਲਈ ਜਿਸ ਰੂਪ ਵਿਚ ਕੰਮ ਕਰ ਰਿਹਾ ਹੁੰਦਾ ਹੈ ਉਸ ਨੂੰ ਗੁਰੂ ਆਖਿਆ ਜਾਂਦਾ ਹੈ। ਇਸ ਬਾਰੇ ਫੁਰਮਾਨ ਵੀ ਹੈ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***

***ਪੰਨਾ – 442***

ਵਾਹਿਗੁਰੂ ਜੀ ਨੇ ਬਾਹਰੋਂ ਆ ਕੇ ਨਹੀਂ ਮਿਲਣਾ ਉਹ ਤਾਂ ਇਸ ਸਰੀਰ ਵਿਚ ਹੀ ਰੋਮ-ਰੋਮ, ਕਣ-ਕਣ ਵਿਚ ਨਿਵਾਸ ਰਖਦੇ ਹਨ, ਸਿਰਫ ਮਾਇਆ ਨੇ ਜ਼ਬਰਦਸਤ ਭੁਲੇਖਾ ਪਾਇਆ ਹੋਇਆ ਹੈ ਇਸ ਕਰਕੇ ਸਰੀਰ ਵਿਚ ਕੰਮ ਕਰਨ ਵਾਲੀ ਚੇਤਨ ਜੋਤ ਨੇ ਜੋ 'ਜਾਗ੍ਰਤ' ਸਰੀਰ ਵਿਚ **brain** (ਦਿਮਾਗ) ਰਾਹੀਂ ਪੈਦਾ ਕੀਤੀ ਹੈ ਉਹ ਸੁਰਤ ਬਹੁਤ ਹੀ ਸੀਮਤ ਹੈ। ਐਸੇ ਤਰ੍ਹਾਂ ਨਾਲ ਹੈ ਜਿਸ ਤਰ੍ਹਾਂ ਜਿਥੋਂ ਬਿਜਲੀ ਉਤਪੰਨ ਹੁੰਦੀ ਹੈ ਉਥੋਂ ਜਦੋਂ ਇਸ ਨੂੰ ਬੰਨ੍ਹ ਕੇ ਤੋਰਦੇ ਹਨ ਤਾਂ 11000 ਵਾਟ ਦੇ ਰੂਪ ਵਿਚ ਇਹ ਵੱਡਿਆਂ ਖੰਭਿਆਂ ਤੋਂ ਹੋ ਕੇ ਵਖਰੇ-ਵਖਰੇ ਸ਼ਹਿਰਾਂ, ਪ੍ਰਾਤਾਂ ਵਿਚ ਜਾਂਦੀ ਹੈ ਇਸ ਦੀ ਸ਼ਕਤੀ ਨੂੰ ਸੀਮਤ ਕਰਨ ਲਈ ਥਾਂ ਪਰ ਥਾਂ ਟਰਾਂਸਫਾਰਮਰ ਲਾਏ ਜਾਂਦੇ ਹਨ ਅਤੇ ਅਸਾਨੂੰ 220 ਵਾਟ ਦੀ ਬਿਜਲੀ ਮਿਲਦੀ ਹੈ ਜੋ ਤਾਰਾਂ ਰਾਹੀਂ ਅਨੇਕ ਕਾਰਜ ਕਰਦੀ ਹੈ। ਅਮਰੀਕਾ ਵਗੈਰਾ ਵਿਚ ਇਹੋ 110 ਵਾਟ ਦੀ ਹੁੰਦੀ ਹੈ। ਜਦੋਂ ਇਹ **Medical treatment** (ਇਲਾਜ) ਲਈ ਵਰਤੀ ਜਾਂਦੀ ਹੈ ਤਾਂ ਇਸ ਦੀ ਸ਼ਕਤੀ ਹੋਰ ਘਟਾ ਦਿਤੀ ਜਾਂਦੀ ਹੈ। ਜਿਹੋ ਜਿਹਾ ਕੰਮ ਲੈਣਾ ਹੁੰਦਾ ਹੈ ਉਨੀਂ-ਉਨੀਂ ਤਾਕਤ ਦੀ ਬਿਜਲੀ ਵੱਖਰੀਆਂ-ਵੱਖਰੀਆਂ ਮਸ਼ੀਨਾਂ ਵਿਚ ਕੰਮ ਕਰਦੀ ਹੈ ਇਸ ਦੀ ਖਾਸ **power** (ਸ਼ਕਤੀ) ਗਿਣੀ ਜਾਂਦੀ ਹੈ। ਲੋੜ ਮੁਤਾਬਿਕ ਘਟਾਈ ਵਧਾਈ ਜਾਂਦੀ ਹੈ। ਕਿਤੇ ਇਹ ਹਜ਼ਾਰਾਂ **horse power** ਦੀ ਹੋ ਕੇ ਕੰਮ ਕਰਦੀ ਹੈ। ਕਿਤੇ ਇਹ ਬਹੁਤ ਘੱਟ ਇਕ **horse power** ਦੀ ਹੋ ਕੇ ਵੀ ਕੰਮ ਕਰਦੀ ਹੈ, ਕਿਤੇ ਅੱਧਾ **horse power** ਅਤੇ ਉਸ ਤੋਂ ਵੀ ਘੱਟ ਜਿੰਨੀ ਲੋੜ ਹੈ ਉਸ ਦੇ ਮੁਤਾਬਿਕ ਕੰਮ ਕਰਦੀ ਹੈ। ਇਸੇ ਤਰ੍ਹਾਂ ਨਾਲ ਜੋ ਪ੍ਰਮ ਚੇਤਨ ਸ਼ਕਤੀ ਹੈ, ਉਹ ਕਿਸੇ **limit** (ਸੀਮਾ) ਵਿਚ ਨਹੀਂ ਹੈ ਪਰ ਜਿਹੋ ਜਿਹੇ ਸਰੀਰ ਵਿਚ ਪ੍ਰਵੇਸ਼ ਕਰਕੇ ਜਿੰਨੀ ਸਤਾ ਉਹ ਸਰੀਰ ਸੰਭਾਲ ਸਕਦਾ ਹੈ ਉਸ ਮੁਤਾਬਿਕ ਕੰਮ ਕਰਦੀ ਹੈ ਉਹੋ ਜਿਹਾ ਹੀ ਬਲ ਅਤੇ ਉਹੋ ਜਿਹੀ ਹੀ ਸੋਝੀ ਉਸ ਸਰੀਰ ਵਿਚ ਉਤਪੰਨ ਹੋਇਆ ਕਰਦੀ ਹੈ, ਜੈਸਾ ਕਿ ਫੁਰਮਾਨ ਹੈ –

***ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥***
***ਜੈਸੀ ਮਤਿ ਦੇਇ ਤੈਸਾ ਪਰਗਾਸ॥ ਪਾਰਬ੍ਰਹਮ ਕਰਤਾ ਅਬਿਨਾਸ॥***

***ਪੰਨਾ – 275***

ਜਿਹੋ ਜਿਹੀ **brain** (ਦਿਮਾਗ) ਦੇ ਵਿਚ ਸ਼ਕਤੀ ਹੈ ਅਤੇ ਜਿਹੋ ਜਿਹੇ ਮਾਇਕ ਗੁਣ ਸਰੀਰ ਦੇ ਵਿਚ ਘੱਟ ਵੱਧ ਕੰਮ ਕਰ ਰਹੇ ਹਨ ਉਹੋ ਜਿਹੀ ਹੀ ਸੋਝੀ ਮਨੁੱਖ ਨੂੰ ਹੋਇਆ ਕਰਦੀ ਹੈ। ਜਦੋਂ ਇਹ ਹੋਸ਼ ਮਨੁੱਖੀ ਮਨ ਵਿਚ ਉਤਪੰਨ ਹੁੰਦੀ ਹੈ ਤਾਂ ਇਹ ਆਪਣੀ ਵਿਕਲੋਤਰੀ ਹਸਤੀ ਦਾ ਅਨੁਭਵ ਕਰਦਾ ਹੈ ਅਤੇ ਇਸ ਵਿਚ ਦੋ ਭਾਵ ਹੰਗਤਾ ਤੇ ਮਮਤਾ ਇਕ ਦਮ ਪੈਦਾ

ਸ੍ਵੈਯਾ - ਜਿਨ ਕੇ ਸਿਰ ਊਪਰ ਹਾਥ ਧਰੋਂ
ਤਿਨਕੀ ਸੁ ਦਸ਼ਾ ਸੁਨ ਮੀਤ ਬਤਾਵੈ॥
ਸੁ ਮਨੋਰਥ ਕੀ ਸਰਿਤ ਪਰ ਕੂਲਹਿ
ਨਾਂਹਿ ਕਦਾਚਿਤ ਤੇ ਨਰ ਪਾਵੈ॥
ਤਿਨਕੇ ਉਰ ਅੰਤਰ ਸਾਂਤਿ ਕਹਾਂ ਨਰ
ਜੋ ਧਨ ਕੋ ਦਿਨ ਰੈਨ ਧਿਆਵੈ॥
ਅਬ ਕ੍ਰੋਧ ਸਖੇ ਸੁਨੀਯੇ ਸੁ ਕਹੋਂ
ਜਿਹ ਭਾਂਤਨ ਤੇ ਧਨ ਮੈਂ ਮਨ ਲਾਵੈ॥
੧੩੬
ਸ੍ਵੈਯਾ - ਇਹ ਮੱਤ ਗਇੰਦ ਸੁ ਝੂਲਤ ਹੈਂ,
ਮਮ ਏਹੁ ਤੁਰੰਗਮ ਭੌਨ ਸੁਹਾਏ॥
ਲਿਖ ਪੱਤ੍ਰ ਸੁ ਭੂਪਤਿ ਮੋਹਿ ਦਯੋ,
ਧਨ ਲਿਆਵਹੁੰ ਬੇਗ ਬੰਗਾਲਹਿ ਜਾਏ॥
ਇਹ ਗਾਉਂ ਦਏ ਕਛੁ ਔਰ ਕਹੈ ਨਰ
ਜੋ ਇਹ ਭਾਂਤਿ ਸੁ ਚੀਤ ਧਿਆਏ॥
ਤਿਨ ਕੇ ਉਰ ਸ਼ਾਂਤਿ ਕੀ ਕੌਨ ਕਥਾ
ਇਮ ਚਿੰਤਤ ਹੀ ਜਗ ਮਾਹਿ ਬੁਢਾਏ॥
੧੩੭

ਇਹ ਸੁਣ ਕੇ ਕ੍ਰੋਧ ਨੇ ਆਪਣਾ ਪ੍ਰਭਾਵ ਵੀ ਦਸਣਾ ਸ਼ੁਰੂ ਕਰਿਆ।

ਇਸ ਦਾ ਨਕਸ਼ਾ ਸ੍ਰੀ ਮਾਨ ਸੰਤ ਗੁਲਾਬ ਸਿੰਘ ਜੀ ਕ੍ਰਿਤ ਪ੍ਰਬੋਧ ਚੰਦਰ ਨਾਟਕ ਸਟੀਕ ਦੇ 138 ਨੰਬਰ ਸ੍ਵੈਯਏ ਵਿਚ ਐਉਂ ਲਿਖਿਆ ਹੈ -

ਮੋਹਿ ਪ੍ਰਭਾਵ ਸੁ ਮੀਤ ਸੁਣੋ,
ਮਮ ਸੰਗਹਿ ਤੇ ਜਨ ਏਹੁ ਕਮਾਏ॥
ਤੁਸ਼ਟਾ ਦ੍ਵਿਜ ਪੂਤ ਹਨੋ ਮਘਵਾ
ਸਿਵ ਸੀਸ ਬਰੰਚ ਕੇ ਕਾਟ ਗਵਾਏ॥
ਬਾਹੁਜ ਮਾਰ ਸੁ ਸ੍ਰੋਣਤ ਮੈਂ
ਭ੍ਰਿਗ ਨੰਦਨ ਆਪ ਭਲੀ ਬਿਧਿ ਨ੍ਹਾਏ॥
ਸੁ ਬਸ਼ਿਸ਼ਟ ਮੁਨੀਸ਼੍ਵਰ ਕੇ ਸੁਤ
ਜੋ ਮੁਨਿ ਕੌਸਕ ਆਪ ਸੁ ਤਾਂਹਿ ਹਤਾਏ॥ ੧੩੮

ਕ੍ਰੋਧ ਕਹਿਣ ਲੱਗਿਆ, "ਹੇ ਮਿਤਰ ਲੋਭ! ਮੇਰਾ ਪ੍ਰਤਾਪ ਸੁਣ, ਜੇ ਮੇਰੀ ਸੰਗਤ ਹੋ ਜਾਵੇ ਤਾਂ ਮੈਂ ਐਸੇ ਕੰਮ ਕਰਾ ਦਿੰਦਾ ਹਾਂ ਜਿਨ੍ਹਾਂ ਨੂੰ ਦੇਖ ਕੇ ਸ੍ਰੇਸ਼ਟ ਪੁਰਸ਼ ਬੁਰੀ ਤਰ੍ਹਾਂ ਨਾਲ ਵਿਆਕੁਲ ਹੋ ਜਾਂਦੇ ਹਨ। ਸ਼ਿਵ ਜੀ ਨੇ ਬ੍ਰਹਮਾ ਦਾ ਸਿਰ ਕੱਟ ਦਿਤਾ ਸੀ, ਪਰਸਰਾਮ ਨੇ ਖਤਰੀਆਂ ਨੂੰ ਮਾਰ ਕੇ ਲਹੂ ਦੇ ਕੁੰਡ ਭਰੇ, ਵਿਸ਼ਵਾਮਿਤਰ ਮੁਨੀ ਨੇ ਵਸ਼ਿਸ਼ਟ ਦਾ ਸੌ ਪੁੱਤਰ ਮਾਰ ਦਿਤਾ। ਐਡੇ-ਐਡੇ ਪੂਜ ਪੁਰਖਾਂ ਨੇ ਇਹ ਕੰਮ ਮੇਰਾ ਹੀ ਪ੍ਰਭਾਵ ਪੈਣ ਤੇ

ਕੀਤੇ। ਜਦੋਂ ਵੱਡੇ-ਵੱਡੇ ਦੇਵਤੇ ਅਤੇ ਮਹਾਂਮੁਨੀ ਐਡੇ-ਐਡੇ ਪਾਪ ਕਰ ਸਕਦੇ ਹਨ ਤਾਂ ਕਲਜੁਗੀ ਜੀਵਾਂ ਦੀ ਕੀ ਤਾਕਤ ਹੈ ਕਿ ਮੇਰੇ ਸਾਮ੍ਹਣੇ ਖੜ੍ਹੇ ਹੋ ਸਕਣ। ਜਦੋਂ ਮੈਂ ਆਪਣੇ ਪੂਰੇ ਬਲ ਨਾਲ ਕਿਸੇ ਦੇ ਅੰਦਰ ਕੰਮ ਕਰਦਾ ਹਾਂ ਤਾਂ ਵਿਚਾਰੀ ਸ਼ਾਂਤੀ ਦੀ ਕੀ ਤਾਕਤ ਹੈ ਕਿ ਮੇਰੇ ਸਾਮ੍ਹਣੇ ਆ ਜਾਵੇ, ਮੈਂ ਤਾਂ ਸ਼ਾਂਤੀ-ਸੂੰਤੀ ਐਉਂ ਉਡਾ ਦਿੰਦਾ ਹਾਂ ਜਿਵੇਂ ਤੇਜ਼ ਹਵਾ ਮੱਛਰ ਨੂੰ ਨਹੀਂ ਰਹਿਣ ਦਿੰਦੀ।" ਧਿਆਨ ਨਾਲ ਸੁਣ, ਇਕ ਸਮੇਂ ਇੰਦਰ ਆਪਣੀ ਸਭਾ ਵਿਚ ਰਾਗ ਰੰਗ ਦੇਖ ਰਿਹਾ ਸੀ, ਉਹ ਇਨ੍ਹਾਂ ਰਾਗ ਰੰਗਾਂ ਵਿਚ ਐਨਾ ਮਸਤ ਸੀ ਕਿ ਉਸ ਨੂੰ ਆਪਣੇ ਗੁਰੂ ਬ੍ਰਹਿਸਪਤ ਆਏ ਦਾ ਪਤਾ ਹੀ ਨਾ ਲੱਗਿਆ ਅਤੇ ਉਸ ਨੇ ਆਪਣੇ ਗੁਰੂ ਦਾ ਕਿਸੇ ਤਰ੍ਹਾਂ ਵੀ ਆਦਰ ਨਾ ਕੀਤਾ। ਇਸ ਨੂੰ ਗੁਰੂ ਨਿਰਾਦਰੀ ਦਾ ਦੰਡ ਦੇਣ ਵਾਸਤੇ ਬ੍ਰਹਿਸਪਤ ਨਰਾਜ਼ ਹੋ ਕੇ ਚਲੇ ਗਏ ਉਨ੍ਹਾਂ ਨੇ ਆਪਣੇ ਆਪ ਨੂੰ ਵਣਾਂ ਵਿਚ ਅਲੋਪ ਕਰ ਲਿਆ। ਜਦੋਂ ਇਸ ਗੱਲ ਦਾ ਪਤਾ ਦੈਂਤਾਂ ਦੇ ਗੁਰੂ ਸ਼ੁਕਰ ਨੂੰ ਲੱਗਿਆ ਤਾਂ ਉਸੇ ਵੇਲੇ ਉਸ ਨੇ ਦੈਂਤਾਂ ਨੂੰ ਕਿਹਾ ਕਿ ਹੁਣ ਇੰਦਰ ਉਪਰ ਚੜ੍ਹਾਈ ਕਰ ਦੇਵੋ ਕਿਉਂਕਿ ਉਸਦੀ ਰਖਸ਼ਾ ਕਰਨ ਲਈ ਗੁਰੂ ਬ੍ਰਹਿਸਪਤ ਅਲੋਪ ਹੋ ਗਿਆ। ਦੈਂਤਾਂ ਨੇ ਇੰਦਰ ਦੇ ਸਵਰਗ ਤੇ ਕਬਜ਼ਾ ਕਰ ਲਿਆ। ਉਹ ਦੇਵਤਿਆਂ ਸਣੇ ਬ੍ਰਹਮਾ ਜੀ ਪਾਸ ਗਿਆ ਤਾਂ ਬ੍ਰਹਮਾ ਨੇ ਕਿਹਾ ਕਿ ਤੇਰੇ ਤੋਂ ਘੋਰ ਪਾਪ ਹੋਇਆ ਹੈ। ਤੂੰ ਆਪਣੇ ਗੁਰੂ ਦਾ ਨਿਰਾਦਰ ਕੀਤਾ ਹੈ ਜਿਸ ਦੇ ਕਾਰਨ ਤੇਰੀ ਇਹ ਹਾਲਤ ਹੋਈ ਹੈ ਤੇਰਾ ਤਪ ਹਾਰ ਗਿਆ ਹੈ। ਇੰਦਰ ਨੇ ਇਸ ਦਾ ਇਲਾਜ ਪੁਛਿਆ ਤਾਂ ਬ੍ਰਹਮਾ ਜੀ ਨੇ ਕਿਹਾ ਕਿ ਹੁਣ ਤੂੰ ਆਪਣਾ ਤਪ ਤੇਜ਼ ਬਣਾਉਣ ਵਾਸਤੇ ਯੱਗ ਕਰ। ਇਸ ਦੀ ਸੰਪੂਰਨਤਾ ਵਾਸਤੇ ਤੁਸ਼ਟਾ ਬ੍ਰਾਹਮਣ ਦੇ ਪੁਤਰ 'ਵਿਸਸ਼੍ਵਾ' ਪਾਸੋਂ ਯੱਗ ਕਰਾ ਪਰ ਇਕ ਗੱਲ ਰੱਖੀਂ ਤੈਨੂੰ ਅਸੀਂ ਹੁਣੇ ਦਸ ਦਿੰਦੇ ਹਾਂ ਕਿ ਤੂੰ ਇਸ ਯੱਗ ਵਿਚ ਪੂਰਨ ਰੂਪ ਵਿਚ ਖਿਮਾ ਧਾਰ ਕੇ ਸ਼ਾਂਤ ਰਹਿਣਾ ਹੈ ਜੇਕਰ ਤੂੰ ਕਿਸੇ ਦਾ ਅਪਰਾਧ ਵੀ ਦੇਖ ਲਵੇਂ ਤਾਂ ਵੀ ਮਾਨਸਿਕ ਸ਼ਾਂਤੀ ਭੰਗ ਨਾ ਕਰੀਂ ਅਤੇ ਖਿਮਾ ਵਿਚ ਆਪਣੇ ਆਪ ਨੂੰ ਰੱਖੀਂ। ਉਸ 'ਵਿਸਸ਼੍ਵਾ' ਦੀ ਮਾਤਾ ਦੈਂਤ ਪੁਤਰੀ ਹੈ ਜੇਕਰ ਇਹ ਬ੍ਰਾਹਮਣ ਦੈਂਤਾਂ ਦਾ ਪੱਖ ਕਰਦਾ ਵੀ ਨਜ਼ਰ ਆਇਆ ਤਾਂ ਵੀ ਤੂੰ ਖਿਮਾ ਧਾਰ ਕੇ ਰੱਖੀਂ ਤਾਂ ਤੇਰਾ ਕਾਰਜ ਸਿੱਧ ਹੋਵੇਗਾ। ਇਸ ਸ਼ੁਭ ਸਿਖਿਆ ਨੂੰ ਮੰਨਦਾ ਹੋਇਆ ਇੰਦ੍ਰ ਤੁਸ਼ਟਾ ਬ੍ਰਾਹਮਣ ਨੂੰ ਆਪਣਾ ਪ੍ਰੋਹਤ ਬਣਾ ਕੇ ਯੱਗ ਕਰਨ ਲੱਗਿਆ। ਜਦੋਂ ਉਹ ਅਹੂਤੀਆਂ ਪਾ ਰਿਹਾ ਸੀ ਤਾਂ ਉਸ ਸਮੇਂ ਉਸ ਦੀ ਮਾਤਾ ਨੇ ਕਿਹਾ ਕਿ ਬੇਟਾ! ਤੂੰ ਆਪਣੇ ਮਾਮਿਆਂ ਦਾ ਵੀ ਧਿਆਨ ਰੱਖੀਂ ਉਹ ਮੇਰੇ ਭਰਾ ਹਨ, ਉਨ੍ਹਾਂ ਦਾ ਸਰਵਨਾਸ਼ ਨਾ ਕਰਾਈਂ। ਇਕ ਅੱਧੀ ਅਹੂਤੀ ਉਨ੍ਹਾਂ ਦੇ ਨਾਮ ਦੀ ਵੀ ਪਾ ਦੇਵੀਂ। ਜਦੋਂ 'ਵਿਸਸ਼੍ਵਾ' ਯੱਗ ਕਰਾ ਰਿਹਾ ਸੀ, ਦੇਵਤਿਆਂ ਨੂੰ ਅਹੂਤੀ ਦੇਣ ਵੇਲੇ ਉਚੀ ਸੁਰ ਨਾਲ ਮੰਤਰ ਉਚਾਰਨ ਕਰਦਾ, ਪਰ ਕਿਤੇ-ਕਿਤੇ ਚੁੱਪ ਅਵਾਜ਼ ਨਾਲ ਦੈਂਤਾਂ ਦੇ ਹੱਕ ਵਿਚ ਅਹੂਤੀ ਪਾਈ ਜਾਂਦਾ ਸੀ। ਇਹ ਗੱਲ ਇੰਦਰ ਨੂੰ ਪਤਾ ਲੱਗਣ ਤੇ ਉਸਨੇ ਬ੍ਰਹਮਾ ਜੀ ਦੀ ਦਿਤੀ ਸਿਖਿਆ ਨੂੰ ਮੂਲੋਂ ਹੀ ਭੁਲਾ ਦਿਤਾ ਅਤੇ ਇਸ ਨੇ ਇਸ ਬ੍ਰਾਹਮਣ ਦਾ ਸੀਸ ਕੱਟ ਦਿਤਾ।

ਇਸੇ ਤਰ੍ਹਾਂ ਨਾਲ ਬ੍ਰਹਮਾ ਆਪਣੀ ਪੁੱਤਰੀ ਸਰਸੂਤੀ ਦੇ ਰੂਪ ਨੂੰ ਦੇਖ ਕੇ ਮੋਹਿਤ ਹੋ ਗਿਆ। ਬ੍ਰਹਮਾ ਨੇ ਉਸ ਦੇ ਰੂਪ ਨੂੰ ਦੇਖਣ ਵਾਸਤੇ ਚਾਰੋਂ ਸਿਰਾਂ ਤੋਂ

ਕੰਮ ਲੈਣਾ ਸ਼ੁਰੂ ਕਰ ਦਿਤਾ ਕਿਉਂਕਿ ਪਹਿਲਾਂ ਉਹ ਉਸਦੇ ਮੋਢੇ ਵਲ ਹੋ ਗਈ, ਫੇਰ ਪਿਛੇ ਹੋ ਗਈ, ਫੇਰ ਦੂਸਰੇ ਪਾਸੇ ਹੋ ਗਈ ਪਰ ਬ੍ਰਹਮਾ ਚਾਰ ਮੁੱਖ ਹੋਣ ਕਰਕੇ ਉਸ ਨੂੰ ਮੰਦੀ ਨਜ਼ਰ ਨਾਲ ਦੇਖਦਾ ਰਿਹਾ। ਇਹ ਜਾਣ ਕੇ ਸਰਸ੍ਵਤੀ ਨੇ ਆਪਣੇ ਆਪ ਨੂੰ ਅਕਾਸ਼ ਵਲ ਕਰ ਲਿਆ। ਬ੍ਰਹਮਾ ਨੇ ਪੰਜਵਾਂ ਸਿਰ ਜੋ ਅਕਾਸ਼ ਵਲ ਦੇਖਦਾ ਸੀ ਉਹ ਨਵਾਂ ਪੈਦਾ ਕਰ ਲਿਆ। ਅਜਿਹੀ ਅਨੀਤੀ ਦੇਖ ਕੇ ਸ਼ਿਵ ਜੀ ਨੇ ਕ੍ਰੋਧਵਾਨ ਹੋ ਕੇ ਬ੍ਰਹਮਾ ਦਾ ਪੰਜਵਾਂ ਸਿਰ ਕੱਟ ਦਿਤਾ। ਇਸ ਘਟਨਾ ਦਾ ਜ਼ਿਕਰ ਗੁਰਬਾਣੀ ਵਿਚ ਵੀ ਆਉਂਦਾ ਹੈ -

*ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ*
*ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥*
*ਕਰਮ ਕਰਿ ਕਪਾਲੁ ਮਫੀਟਸਿ ਰੀ॥ ਪੰਨਾ - 695*

ਅਨੇਕਾਂ ਪਾਪਾਂ ਦਾ ਨਾਸ਼ ਕਰਨ ਵਾਲਾ ਤਿੰਨਾਂ ਲੋਕਾਂ ਦਾ ਸ਼ਿਵ ਜੀ, ਤਿੰਨਾਂ ਲੋਕਾਂ ਦਾ ਮਾਲਕ, ਵੱਖਰੇ-ਵੱਖਰੇ ਤੀਰਥਾਂ ਉਤੇ ਭਉਂਦਾ ਫਿਰਿਆ ਪਰ ਅੰਤ ਨਾ ਪਾਇਆ। ਬ੍ਰਹਮਾ ਦੇ ਸਿਰ ਵੱਢਣ ਦਾ ਪਾਪ ਉਸ ਤੋਂ ਨਾ ਲੱਥਾ। ਤੀਰਥਾਂ ਤੇ ਭੌਂਦਾ-ਭੌਂਦਾ ਜਦੋਂ ਉਹ ਕਪਾਲ-ਮੋਚਨ ਆਇਆ ਤਾਂ ਇਥੇ ਆ ਕੇ ਉਸ ਦੀ ਹਥੇਲੀ ਤੋਂ ਦਾਗ ਉਤਰਿਆ।

ਸੋ ਬੇਨਤੀ ਇਹ ਹੋ ਰਹੀ ਸੀ ਕਿ ਇਸ ਸਰੀਰ ਵਿਚ ਪ੍ਰਭੂ ਦਾ ਵਾਸਾ ਹੈ। ਜਦੋਂ ਦਿਤੀ ਹੋਈ ਮਤ ਵਿਚ ਪ੍ਰਭੂ ਜੋਤ ਦੇ ਤੇਜ਼ ਦਾ ਪ੍ਰਤੀਬਿੰਬ ਪੈਂਦਾ ਹੈ ਤਾਂ ਇਹਦੇ ਅੰਦਰ ਇਕ ਹੋਸ਼ ਪੈਦਾ ਹੁੰਦੀ ਹੈ। ਇਕ ਸੁਰਤ ਆਉਂਦੀ ਹੈ ਅਤੇ ਉਹ ਸੁਰਤ ਆਪਣੇ ਆਪ ਨੂੰ ਵਾਹਿਗੁਰੂ ਜੀ ਦੀ ਪਰੀਪੂਰਨਤਾ ਨਾਲੋਂ ਤੋੜ ਲੈਂਦੀ ਹੈ ਅਤੇ ਉਹੋ ਚੇਤਨ ਸਤਾ ਇਸ ਸਰੀਰ ਵਿਚ ਵਾਹਿਗੁਰੂ ਕਹਾਉਣ ਦੀ ਥਾਂ ਜੀਵ ਕਹਾਉਣ ਲਗ ਜਾਂਦੀ ਹੈ। ਉਸ ਨੂੰ ਹੰਗਤਾ ਅਤੇ ਮਮਤਾ, ਮੈਂ ਅਤੇ ਮੇਰੀ ਪੂਰੀ ਤਰ੍ਹਾਂ ਨਾਲ ਬੰਨ੍ਹ ਲੈਂਦੀਆਂ ਹਨ ਅਤੇ ਇਸ ਸੁਰਤ ਦੇ ਅਧੀਨ ਹੋਇਆ-ਹੋਇਆ ਉਹ ਚੇਤਨ ਅੰਸ ਜਿਸ ਨੂੰ ਜੀਵ ਕਿਹਾ ਜਾਂਦਾ ਹੈ ਉਹ ਆਪਣੇ ਆਪ ਨੂੰ ਵਖਰਾ ਸਮਝਦਾ ਹੈ। ਪ੍ਰਭੂ ਜੋਤ ਵਲੋਂ ਹੁਕਮ ਦੀ ਕ੍ਰਿਆ ਅਨੁਸਾਰ ਜੋ ਕੁਝ ਵੀ ਭਲਾ ਬੁਰਾ ਹੋ ਰਿਹਾ ਹੈ ਉਸ ਨੂੰ ਇਹ ਜੀਵ (ਛੋਟੀ ਸੁਰਤ ਜਾਂ ਛੋਟਾ ਆਪਾ) ਆਪਣੇ ਸਿਰ ਲੈ ਲੈਂਦਾ ਹੈ। ਇਸ ਜੀਵ ਦੀ ਹੋਂਦ ਤਾਂ **limited consciousness** (ਸੀਮਤ ਸੁਰਤ) ਕਰਕੇ ਹੈ, ਇਸ ਨੂੰ ਇਹ ਨਹੀਂ ਪਤਾ ਕਿ ਇਹ ਚੇਤਨ ਸ਼ਕਤੀ ਮੇਰੀ ਨਹੀਂ ਹੈ ਅਤੇ ਮੈਂ ਕੁਝ ਵੀ ਨਹੀਂ ਹਾਂ, ਇਹ ਸਭ ਕੁਝ ਪ੍ਰਭ ਆਪੇ ਵਲੋਂ ਇਕ ਖੇਲ੍ਹ ਹੋ ਰਹੀ ਹੈ ਪਰ ਇਸ ਦੇ ਅੰਦਰ ਇਹ ਭਾਵ ਪੱਕਾ ਹੋ ਜਾਂਦਾ ਹੈ ਕਿ ਮੈਂ ਵਾਹਿਗੁਰੂ ਜੀ ਤੋਂ ਵਖਰਾ ਹਾਂ ਅਤੇ ਮੇਰੀ ਦੁਨੀਆਂ ਆਪਣੀ ਹੈ। ਇਸ ਉਤਪੰਨ ਹੋਏ ਭਾਵ ਨੂੰ **'ਹਉਮੈ'** ਆਖਦੇ ਹਨ। ਜਾਗ੍ਰਤ ਦਾ ਬੁਲਬਲਾ ਹੋਂਦ ਕਾਇਮ ਕਰ ਲੈਂਦਾ ਹੈ ਅਤੇ ਕੀਤੇ ਹੋਏ ਚੰਗੇ ਮੰਦੇ ਕਰਮ ਆਪਣੇ ਸਿਰ ਲੈਣ ਕਰਕੇ ਇਹ ਉਨ੍ਹਾਂ ਦਾ ਫਲ ਭੁਗਤਣ ਲਈ ਬਾਰ-ਬਾਰ ਜੰਮਦਾ ਹੈ, ਬਾਰ-ਬਾਰ ਮਰਦਾ ਹੈ ਅਤੇ ਇਸ ਦੇ ਅੰਦਰ ਅਨੇਕਾਂ-ਅਨੇਕਾਂ ਵਿਕਾਰ ਪੈਦਾ ਹੋ ਜਾਂਦੇ ਹਨ, ਜੋ ਬਹੁਤ ਹੀ ਭਿਆਨਕ ਹੁੰਦੇ ਹਨ ਜਿਵੇਂ ਕਿ ਉਪਰ ਕਾਮ ਤੇ ਕ੍ਰੋਧ ਦਾ ਹਾਲ ਦਸਦਿਆਂ ਨਿਰੂਪਣ ਕੀਤਾ ਗਿਆ ਹੈ। ਇਹ

ਹਉਮੈ, ਵਿਕਾਰਾਂ ਦੀ ਭਰੀ ਹੋਈ ਹੈ ਅਤੇ ਉਸ ਨੇ ਵਾਹਿਗੁਰੂ ਦੇ ਦਰਵਾਜ਼ੇ ਉਪਰ ਆਪਣੀ ਆਸਰੀ ਸੰਪਰਦਾ ਦੇ ਪਹਿਰੇਦਾਰ ਇਸ ਕਰਕੇ ਲਾ ਦਿਤੇ ਹਨ ਕਿ ਕੋਈ ਸੁਰਤ ਇਨ੍ਹਾਂ ਦਰਵਾਜ਼ਿਆਂ ਵਿਚੋਂ ਹੁੰਦੀ ਹੋਈ ਨਿਜ ਮਹਿਲ ਵਿਚ ਨਾ ਪਹੁੰਚ ਜਾਵੇ। ਜਿਸ ਦਾ ਜ਼ਿਕਰ ਗੁਰਬਾਣੀ ਰਾਹੀਂ ਕੀਤਾ ਗਿਆ ਹੈ –

*ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥*
*ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥ ਪੰਨਾ – 877*

ਸਵਾਲ ਇਹ ਪੈਦਾ ਹੁੰਦਾ ਹੈ ਕਿ ਅਸੀਂ ਫਸ ਤਾਂ ਗਏ ਅਤੇ ਐਨੇ ਜ਼ਿਆਦਾ ਕਰਮ ਅਸਾਡੇ ਹਉਮੈ ਭਾਵ ਕਰਕੇ ਇਸ ਛੋਟੀ ਸੁਰਤ ਨਾਲ ਚਿੰਬੜ ਗਏ ਹਨ, ਜਿਨ੍ਹਾਂ ਦੇ ਪਛਾਨਣ ਦੀ ਅਸਾਨੂੰ ਬਹੁਤ ਲੋੜ ਹੈ। ਸੋ ਇਹ ਗੱਲ ਦੱਸੀ ਜਾ ਚੁਕੀ ਹੈ ਕਿ ਦੁਖਾਂ ਵਿਚੀਂ ਹੋ ਕੇ ਅਸੀਂ ਕਿਵੇਂ ਦੁਖ ਦੀ ਪਹਿਰੇਦਾਰੀ ਵਿਚੋਂ ਲੰਘ ਸਕਦੇ ਹਾਂ। ਇਸ ਦੇ ਦੋ ਇਲਾਜ ਹਨ – ਇਕ ਤਾਂ ਇਹ ਹੈ ਕਿ ਦੁਖ ਅਤੇ ਸੁਖ ਨੂੰ ਇਕੋ ਜਿਹਾ ਸਮਝਿਆ ਜਾਵੇ। ਪਰ ਇਹ ਅਵਸਥਾ ਐਨੀ ਸੁਖਾਲੀ ਨਹੀਂ ਕਿ ਇਸ ਨੂੰ ਅਸੀਂ ਅਪਣਾਅ ਲਈਏ। ਨਾ ਹੀ ਅਸੀਂ ਦੁਖ ਨੂੰ ਦਾਰੂ ਮੰਨ ਕੇ ਉਸ ਨਾਲ ਸਨੇਹ ਪੈਦਾ ਕਰ ਸਕਦੇ ਹਾਂ ਕਿਉਂਕਿ ਸਾਨੂੰ ਦੁਖ ਦੇ ਨਾਮ ਤੋਂ ਹੀ ਘ੍ਰਿਣਾ ਹੈ, ਅਸੀਂ ਤਾਂ ਹਰ ਰੋਜ਼ ਪ੍ਰਭੂ ਦੇ ਦਰ ਤੇ ਅਰਦਾਸ ਕਰਦੇ ਹਾਂ ਕਿ ਮੇਰੇ ਔਗੁਣ ਮਾਫ ਕਰ ਦੇਵੀਂ, ਮੈਨੂੰ ਦੁਖਾਂ ਤੋਂ ਬਚਾ ਲਵੀਂ, ਮੈਂ ਦੁਖ ਸਹਿ ਨਹੀਂ ਸਕਦਾ। ਗੁਰੂ ਮਹਾਰਾਜ ਜੀ ਨੇ ਚਾਰ ਦੁਖ ਵੱਡੇ ਗਿਣੇ ਹਨ–

*ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥ ਪੰਨਾ – 1256*

ਹੁਣ ਅਸਾਨੂੰ ਇਸ ਗੱਲ ਵਿਚ ਜਾਣਾ ਪਵੇਗਾ ਕਿ ਦੁਖ ਕਿਥੋਂ ਪੈਦਾ ਹੋਇਆ, ਵਾਹਿਗੁਰੂ ਜੀ ਸਤਿ, ਚਿਤ, ਅਨੰਦ ਹਨ। ਇਸ ਸੁਭਾਅ ਵਿਚ ਪਰਛਾਵੇਂ ਮਾਤਰ ਵੀ ਦੁਖ ਨਹੀਂ ਹੈ। ਛੋਟੇ ਤੋਂ ਛੋਟੇ ਬੀਜ ਰੂਪ ਵਿਚ ਵੀ ਦੁਖ ਨਹੀਂ ਹੈ ਤਾਂ ਦੁਖ ਆ ਕਿਥੋਂ ਗਿਆ? ਬਹੁਤ ਸਾਰੇ ਚਿੰਤਕਾਂ ਨੇ ਜਿਨ੍ਹਾਂ ਨੇ ਇਸ ਗੱਲ ਨੂੰ ਜਾਨਣ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਦਾ ਪੂਰਨ ਵਿਸ਼ਵਾਸ਼ ਹੈ ਕਿ ਸੰਸਾਰ ਦੇ ਅੰਦਰ ਕੋਈ ਐਸਾ ਤੱਤ ਹੈ ਜੋ ਚੇਤਨ ਤੱਤ ਦੇ ਵਿਪਰੀਤ ਆਪਣੀ ਹੋਂਦ ਵਿਚ ਦੁਖਾਂ ਦਾ ਭੰਡਾਰ ਰਖਦਾ ਹੋਵੇ, ਜੋ ਜੀਵ ਨੂੰ ਦੁਖੀ ਕਰਦਾ ਹੋਵੇ, ਉਸ ਤੱਤ ਨੂੰ ਉਨ੍ਹਾਂ ਨੇ ਪ੍ਰਕ੍ਰਿਤੀ ਦਾ ਤੱਤ ਜਾਂ ਮਾਇਆ ਦਾ ਤੱਤ ਜਾਂ ਅਗਿਆਨ ਤੱਤ ਕਹਿ ਕੇ ਉਸ ਦੀ ਹੋਂਦ ਵਖਰੀ ਮੰਨੀ ਹੈ। ਜਦੋਂ ਪ੍ਰਭੂ ਦੀ ਜੋਤ ਦਾ ਪ੍ਰਤੀਬਿੰਬ ਪ੍ਰਕ੍ਰਿਤੀ ਉਪਰ ਪੈਂਦਾ ਹੈ ਤਾਂ ਇਸ ਪ੍ਰਕ੍ਰਿਤੀ ਦੀ ਸਮਤਾ ਵਿਚ ਉਥੱਲ-ਪੁਥੱਲ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ ਇਸ ਪ੍ਰਕ੍ਰਿਤੀ ਦੇ ਤਿੰਨ ਗੁਣ ਰਜੋ ਗੁਣ, ਤਮੋ ਗੁਣ, ਸਤੋ ਗੁਣ ਉਛਲਦੇ

ਹਨ। ਇਹ ਪ੍ਰਕ੍ਰਿਤੀ ਪ੍ਰਭੂ ਦੀ ਅੰਸ ਜੀਵ ਨੂੰ ਆਪਣੇ ਅਸਰ ਅਧੀਨ ਕਰ ਲੈਂਦੀ ਹੈ ਅਤੇ ਪ੍ਰਭੂ ਤੋਂ ਵਖਰਾ ਕਰਕੇ ਇਸ ਨੂੰ ਵਖਰੀ ਹੋਂਦ ਦਾ ਭਾਸ ਦਿੰਦੀ ਹੈ, ਇਹ ਜੀਵ ਆਪਣੇ ਮੂਲ ਨਾਲੋਂ ਟੁੱਟ ਜਾਂਦਾ ਹੈ ਅਤੇ ਨਿਮਾਣਾ ਨਿਤਾਣਾ ਹੋ ਕੇ ਤਿੰਨਾਂ ਗੁਣਾਂ ਦੀ ਨੀਂਦ ਵਿਚ ਬੇਹੋਸ਼ ਹੋਇਆ ਹੋਇਆ ਇਕ ਲੰਮਾ ਸਫਰ ਕੱਟਦਾ ਆ ਰਿਹਾ ਹੈ। ਆਮ ਹਾਲਤਾਂ ਵਿਚ ਇਸ ਦਾ ਸਫਰ ਕਿਤੇ ਵੀ ਖਤਮ ਨਹੀਂ ਹੁੰਦਾ, ਪਰ ਇਨ੍ਹਾਂ ਅਚਾਰੀਆਂ ਨੇ ਜਿਨ੍ਹਾਂ ਦੇ ਨਿਸ਼ਚੇ ਅਨੁਸਾਰ ਸੰਸਾਰ ਵਿਚ ਤਿੰਨ ਅਨਾਦੀ ਤੱਤ ਹੋਂਦ ਵਾਲੇ ਹੋਏ ਹੋਏ ਹਨ, ਉਹ ਹਨ - ਚੇਤਨ ਤੱਤ, ਜੀਵ ਅਤੇ ਪ੍ਰਕ੍ਰਿਤੀ। ਇਨ੍ਹਾਂ ਚਿੰਤਕਾਂ ਨੇ ਪ੍ਰਭੂ ਸਤਾ ਤੋਂ ਤ੍ਰਿਗੁਣੀ ਮਾਇਆ ਵਿਚ ਹੋਈ ਉਥੱਲ-ਪੁਥੱਲ ਨੂੰ ਸ੍ਰਿਸ਼ਟੀ ਦੀ ਰਚਨਾ ਦਾ ਕਾਰਨ ਦਸਿਆ ਹੈ, ਇਨ੍ਹਾਂ ਹੀ ਆਚਾਰੀਆਂ ਨੇ ਦੁਖ ਦੀ ਨਵਿਰਤੀ ਲਈ ਅਨੇਕ ਮਾਰਗ ਪ੍ਰਚਲਤ ਕੀਤੇ ਹਨ। ਸੈਂਕੜੇ ਕਿਸਮ ਦੇ ਯੋਗ, ਸਬਦਿ ਸੁਰਤਿ ਯੋਗ, ਬੁੱਧ ਯੋਗ, ਸਮ ਯੋਗ, ਗਿਆਨ ਯੋਗ, ਭਗਤ ਯੋਗ, ਲੈਅ ਯੋਗ ਆਦਿ ਇਨ੍ਹਾਂ ਵਿਚੋਂ ਪਾਤੰਜਲ ਦਾ ਦਸਿਆ ਹੋਇਆ ਯੋਗ ਜਿਸਦਾ ਮੰਤਵ ਸੀ 'ਯੋਗਾਸ ਚਿੱਤ ਬ੍ਰਿਤੀ ਨਰੋਧਾਹ' ਇਹ ਇਸਦੀ ਸੁਰਤੀ ਹੈ। ਜੋ ਪੰਜ ਪ੍ਰਕਾਰ ਦੀਆਂ ਬਿਰਤੀਆਂ ਹਨ - ਪ੍ਰਮਾਣ, ਵਿਪਰਜੇ, ਨਿੰਦਰਾ, ਵਿਕਲਪ ਅਤੇ ਸਿਮ੍ਰਤੀ; ਇਨ੍ਹਾਂ ਨੂੰ ਰੋਕ ਕੇ ਪੰਜ ਕਲੇਸ਼ ਅਵਿਦਿਆ, ਅਭਿਨਿਵੇਸ਼, ਅਸਿਮਿਤਾ, ਰਾਗ, ਦ੍ਵੈਸ਼ ਦੀ ਨਵਿਰਤੀ ਕਰਕੇ ਦਸਵੇਂ ਦੁਆਰ ਵਿਚੋਂ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਨੂੰ ਪ੍ਰਾਪਤ ਕਰਨਾ ਹੀ ਮੁਕਤੀ ਮੰਨਦਾ ਹੈ। ਇਸ ਤਰ੍ਹਾਂ ਇਹ ਦੁਖਾਂ ਤੋਂ ਛੁਟਕਾਰਾ ਪਾ ਲੈਂਦਾ ਹੈ ਪਰ ਇਹ ਪ੍ਰਕ੍ਰਿਤੀ, ਜੀਵ ਅਤੇ ਚੇਤਨ ਤੱਤ ਨੂੰ ਸਤਿ ਮੰਨਦਾ ਹੈ। ਗੁਰੂ ਮਹਾਰਾਜ ਜੀ ਨੇ ਜੋ ਸਿਧਾਂਤ ਦਿਤਾ ਹੈ -

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ - 1*

ਗੁਰਮਤਿ ਅਨੁਸਾਰ ਇਸ ਸੰਸਾਰ ਵਿਚ ਕੇਵਲ ਇਕੋ ਇਕ ਪ੍ਰਭੂ ਹੈ ਜੋ ਆਪ ਹੀ ਆਪਣੀ ਖੇਲ੍ਹ ਰਚਦਾ ਹੋਇਆ ਅਨੇਕਾਂ ਰੂਪਾਂ, ਰੰਗਾਂ, ਜਿਨਸਾਂ ਵਿਚ ਪ੍ਰਗਟ ਹੋ ਕੇ ਆਪੇ ਹੀ ਆਪਣੀ ਮਾਇਆ ਰਚ ਕੇ ਕਿਤੇ ਅਗਿਆਨੀ, ਕਿਤੇ ਗਿਆਨੀ ਹੋ ਕੇ ਆਪਣੀ ਮੌਜ ਅਨੁਸਾਰ ਖੇਲ੍ਹ ਖੇਲ੍ਹ ਰਿਹਾ ਹੈ। ਜਿਵੇਂ ਕਿ-

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*

*ਪੰਨਾ - 846*

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

*ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥ ਜਾਪੁ*

***ਸਾਹਿਬ***

ਗੁਰਮਤਿ ਦੁਖ ਦਾ ਕਾਰਨ ਪ੍ਰਕ੍ਰਿਤੀ ਵਿਚ ਨਹੀਂ ਮੰਨਦੀ ਕਿਉਂਕਿ ਪ੍ਰਕ੍ਰਿਤੀ ਤੱਤ ਅਨਾਦੀ ਨਹੀਂ ਹੈ ਇਹ ਵੀ ਵਾਹਿਗੁਰੂ ਜੀ ਦੀ ਰਜ਼ਾ ਵਿਚ ਰਚੀ ਗਈ ਹੈ ਜਿਸ ਨੂੰ ਕੁਦਰਤ ਵੀ ਆਖਿਆ ਗਿਆ ਹੈ ਜਿਵੇਂ ਕਿ –

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
***ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥***
***ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥***
***ਪੰਨਾ – 463***

ਗੁਰੂ ਮਹਾਰਾਜ ਜੀ ਨੇ ਗੋਰਖਨਾਥ ਨੂੰ ਦਸਿਆ ਸੀ ਕਿ ਗੋਰਖਨਾਥ! ਦੁਖ ਪ੍ਰਕ੍ਰਿਤੀ ਵਿਚੋਂ ਪੈਦਾ ਨਹੀਂ ਹੁੰਦਾ ਅਤੇ ਨਾ ਹੀ ਸੰਸਾਰ ਦਾ ਕੋਈ ਵਖਰਾ ਵਜੂਦ ਹੈ, ਇਹ ਦੁਖ ਹਉਮੈ ਤੱਤ ਕਰਕੇ ਹੋਇਆ ਕਰਦਾ ਹੈ। ਜਿਸ ਦੇ ਪ੍ਰਭਾਵ ਕਰਕੇ ਅਖੰਡ ਚੇਤਨ ਤਿੰਨਾਂ ਰੂਪਾਂ ਵਿਚ ਨਜ਼ਰ ਆਉਂਦਾ ਹੈ। ਇਕ ਚੇਤਨ ਤੱਤ ਹੈ, ਜਿਸ ਦਾ ਨਾਮ ਆਪਣੇ ਮਤ ਅਨੁਸਾਰ ਕਿਸੇ ਨੇ ਰਾਮ, ਰਹੀਮ, ਨਾਰਾਇਣ, ਗੋਬਿੰਦ, ਵਾਹਿਗੁਰੂ ਆਦਿ ਬੇਅੰਤ ਕ੍ਰਿਤਮ ਨਾਵਾਂ ਨਾਲ ਸੰਬੋਧਨ ਕਰਕੇ ਉਸ ਨੂੰ ਜਨਾਉਣ ਦੀ ਕੋਸ਼ਿਸ਼ ਕੀਤੀ ਹੈ। ਵਾਹਿਗੁਰੂ ਜੀ ਨੇ ਇਸ ਸ੍ਰਿਸ਼ਟੀ ਨੂੰ ਪ੍ਰਕ੍ਰਿਤੀ ਮਾਇਆ ਦੇ ਰਹਿਮ ਤੇ ਨਹੀਂ ਛੱਡਿਆ ਹੋਇਆ, ਉਹ ਆਪਣੇ ਆਪ ਪੈਦਾ ਨਹੀਂ ਹੋਈ; ਕਿਸੇ ਅਸੂਲ ਅਧੀਨ ਚਲ ਰਹੀ ਹੈ। ਵਾਹਿਗੁਰੂ ਜੀ ਨੇ ਆਪਣਾ ਪਸਾਰਾ ਆਪ ਹੀ ਕੀਤਾ ਹੋਇਆ ਹੈ ਜਿਸ ਨੂੰ ਅਨੇਕਾਂ ਤਰੀਕਿਆਂ ਦੇ ਨਾਲ ਗੁਰਬਾਣੀ ਵਿਚ ਦਸਿਆ ਗਿਆ ਹੈ ਕਿਤੇ ਤਾਂ ਸੰਖੇਪ ਵਿਚ ਇਹ ਦਸਿਆ ਗਿਆ ਹੈ ਕਿ –

***ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥***
***ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥***
***ਪੰਨਾ–19***

ਕਿਤੇ ਇਸ ਦੀ ਹੋਰ ਵਿਆਖਿਆ ਕਰਦਿਆਂ ਦਸਿਆ ਗਿਆ ਹੈ ਕਿ ਇਸ ਪ੍ਰਕ੍ਰਿਤੀ ਦੀ ਉਪਜ ਸ਼ਬਦ ਬ੍ਰਹਮ ਤੋਂ ਹੋਈ ਹੈ ਜਿਵੇਂ ਕਿ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥***
***ਪੰਨਾ – 3***

***ਏਕ ਕਵਾਵੈ ਤੇ ਸਭਿ ਹੋਆ॥***
***ਪੰਨਾ – 1003***

ਭਾਈ ਗੁਰਦਾਸ ਜੀ ਏਸੇ ਸਬੰਧ ਵਿਚ ਦਸਦੇ ਹਨ –

***ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ॥***
***ਏਕੰਕਾਰਹੁੰ ਸ਼ਬਦ ਧੁਨ ਓਅੰਕਾਰ ਅਕਾਰ ਬਣਾਯਾ॥***

***ਭਾਈ ਗੁਰਦਾਸ ਜੀ, ਵਾਰ 26/2***

ਗੁਰੂ ਦਸ਼ਮੇਸ਼ ਪਿਤਾ ਜੀ ਨੇ ਇਸੇ ਤਰ੍ਹਾਂ ਨਾਲ ਕਿਹਾ ਹੈ –

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ।***

ਅਤੇ ਇਸ ਤਰ੍ਹਾਂ ਵੀ ਫੁਰਮਾਨ ਆਉਂਦਾ ਹੈ –

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥***
***ਪੰਨਾ – 537***

ਹੈਰਾਨੀ ਵਾਲੀ ਗੱਲ ਇਹ ਹੈ ਕਿ ਚੇਤਨ ਸਰੂਪ ਵਾਹਿਗੁਰੂ ਐਨੇ ਰੂਪਾਂ ਵਿਚ ਕਿਵੇਂ ਪ੍ਰਗਟ ਹੋ ਗਿਆ ਅਤੇ ਅਨੇਕਾਂ ਰੂਪਾਂ ਵਿਚ ਹੁੰਦਾ ਹੋਇਆ ਫੇਰ ਉਹ ਆਪੇ ਆਪ ਹੈ। ਇਸ ਗੱਲ ਦਾ ਭਰਮ ਗੋਰਖਨਾਥ ਨੂੰ ਪਿਆ ਹੋਇਆ ਸੀ ਉਸ ਨੇ ਸਾਂਖ ਦੇ ਸਿਧਾਂਤ ਅਨੁਸਾਰ ਪ੍ਰਕ੍ਰਿਤੀ ਜੀਵ ਅਨਾਦੀ ਮੰਨੇ ਹੋਏ ਸਨ ਅਤੇ ਪਾਤੰਜਲ ਅਨੁਸਾਰ ਉਹ ਚੇਤਨ ਤੱਤ ਨੂੰ ਵੀ ਮੰਨਦਾ ਸੀ ਪਰ ਤਿੰਨਾਂ ਦੀ ਹਸਤੀ ਅੱਡ-ਅੱਡ ਮੰਨਦਾ ਸੀ। ਇਹੋ ਸਵਾਲ ਉਸ ਨੇ ਗੁਰੂ ਨਾਨਕ ਪਾਤਸ਼ਾਹ ਤੇ ਕੀਤਾ ਸੀ ਕਿ ਜੇ ਵਾਹਿਗੁਰੂ ਜੀ ਵਿਚੋਂ ਹੀ ਉਸੇ ਦੀ ਸਤਾ ਅਤੇ ਉਸੇ ਦੀ ਹੋਂਦ ਨੇ ਅਨੇਕ ਰੂਪ ਧਾਰ ਕੇ ਆਪਣੇ ਆਪ ਨੂੰ ਦ੍ਰਿਸ਼ਟਮਾਨ ਕੀਤਾ ਹੈ ਤਾਂ ਫੇਰ ਉਸ ਤੋਂ ਵੱਖਰੀ ਹੋਂਦ 'ਸੰਸਾਰ' ਕਿਵੇਂ ਬਣ ਗਿਆ ਅਤੇ ਦੁਖ ਕਿਥੋਂ ਆ ਗਿਆ? ਗੁਰੂ ਮਹਾਰਾਜ ਜੀ ਨੇ ਦਸਿਆ ਕਿ ਵਾਸਤਵ ਵਿਚ ਦੁਖ ਦਾ ਆਪਣਾ ਕੋਈ ਸਰੂਪ ਨਹੀਂ ਹੈ, ਇਹ ਹਉਮੈ ਵਿਚੋਂ ਉਪਜੀ ਇਕ ਅਵਸਥਾ ਹੈ। ਉਹ ਇਹ ਹੈ ਕਿ ਹਉਮੈ ਦੇ ਪ੍ਰਭਾਵ ਕਰਕੇ ਅਨੇਕ ਚਿਤਾਂ ਵਿਚ ਪ੍ਰਗਟ ਹੋਈ ਹੋਈ ਚੇਤਨ ਜੋਤ ਨੇ ਹਉਮੈ ਦੇ ਪ੍ਰਭਾਵ ਕਰਕੇ ਆਪਣੇ ਆਪ ਨੂੰ ਸਰਬ ਜੋਤ ਤੋਂ ਵੱਖਰਾ ਮੰਨ ਲਿਆ ਹੈ ਇਸੇ ਤਰ੍ਹਾਂ ਨਾਲ ਇਸ ਸੰਸਾਰ ਵਿਚ ਜੜ੍ਹ ਤਤੂ ਦੀ ਕੋਈ ਹੋਂਦ ਨਹੀਂ ਹੈ। ਜਿਸ ਨੂੰ ਅਸੀਂ ਜੜ੍ਹ ਤਤੂ ਕਹਿੰਦੇ ਹਾਂ ਉਹ ਵੀ ਚੇਤਨ ਦਾ ਹੀ ਇਕ ਰੂਪ ਹੈ ਪਰ ਉਸ ਵਿਚ ਚੇਤਨਤਾ ਐਨੀ ਘਟ ਡਿਗਰੀ ਵਿਚ ਹੈ ਕਿ ਆਮ ਇਨਸਾਨ ਨੂੰ ਪਤਾ ਨਹੀਂ ਲਗਦਾ। ਜੜ੍ਹ ਵੀ ਚੇਤਨ ਦਾ ਹੀ ਰੂਪ ਹੈ ਅਤੇ ਨਾਮ ਸ਼ਕਤੀ ਕਰਕੇ ਉਸਦੀ ਹੋਂਦ ਕਾਇਮ ਹੈ। ਜਦੋਂ ਸਾਰੇ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਵਿਚ ਅਨੇਕਾਂ ਰੰਗਾਂ ਦੀਆਂ ਸ੍ਰਿਸ਼ਟੀਆਂ ਹਨ ਜਿਨ੍ਹਾਂ ਦੇ ਬਾਰੇ ਕੋਈ ਵੀ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਕਿਉਂਕਿ ਪ੍ਰਭੂ ਦੇ ਹਰ ਕੰਮ ਵਿਚ **infinity** (ਬੇਅੰਤਤਾਈ) ਹੈ। ਮਹਾਰਾਜ ਜੀ ਕਹਿਣ ਲੱਗੇ ਕਿ ਗੋਰਖਨਾਥ! ਪ੍ਰਭੂ ਨੇ ਹਉਮੈ ਤੱਤ ਨੂੰ ਉਤਪਤ ਕੀਤਾ ਜਿਸ ਨੇ ਵਖਰਾਪੁਣ ਲਿਆਂਦਾ। ਵਖਰਾਪੁਣ ਆਉਣ ਦੇ ਨਾਲ ਜੋ ਚੇਤਨ ਅੰਸ ਜੀਵਾਂ ਵਿਚ ਸੀ ਉਸਦਾ ਸਬੰਧ ਪਰਮ ਆਪੇ ਨਾਲੋਂ ਟੁੱਟ ਗਿਆ। ਉਹ ਛੋਟੇ ਆਪੇ ਵਿਚ ਪ੍ਰਗਟ ਹੋਇਆ, ਪਰਮ ਆਪਾ ਸਰਬ ਸਮਰੱਥ, ਸਰਬ ਸ਼ਕਤੀਮਾਨ, ਪੂਰਨ ਗਿਆਨ, ਪੂਰਨ ਜੋਤ ਹੈ ਪਰ ਇਸਦੇ ਵਿਪਰੀਤ ਹਉਮੈ ਦੇ ਅਧੀਨ ਹੋਈ-ਹੋਈ ਪ੍ਰਭੂ ਜੋਤ ਤੋਂ ਉਤਪਤ ਹੋਈ ਸੂਝ ਪ੍ਰਭੂ ਨਾਲੋਂ ਟੁੱਟ ਕੇ ਜੀਵ

ਰੂਪ ਵਿਚ ਪ੍ਰਗਟ ਹੋਈ ਅਤੇ ਜੀਵ ਨੇ ਹੀ ਪ੍ਰਭੂ ਦੇ ਪਸਾਰੇ ਨੂੰ ਪ੍ਰਭੂ ਤੋਂ ਅੱਡ ਜਾਣ ਕੇ ਇਸ ਦ੍ਰਿਸ਼ਟਮਾਨ ਨੂੰ ਸੰਸਾਰ ਆਖਿਆ। ਦਰਅਸਲ ਨਾ ਸੰਸਾਰ ਹੈ ਨਾ ਕੋਈ ਜੀਵ ਹੈ, ਇਹ ਵਕਤੀ ਪ੍ਰਭਾਵ ਹਨ ਜਿਨ੍ਹਾਂ ਕਰਕੇ ਅਨੇਕਤਾ ਪ੍ਰਤੀਤ ਦੇ ਰਹੀ ਹੈ। ਪਰ –

***ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥***
***ਜਬ ਦੇਖਉ ਤਬ ਸਭੁ ਕਿਛੁ ਮੂਲ॥ ਨਾਨਕ ਸੋ ਸੂਖਮੁ ਸੋਈ ਅਸਥੂਲੁ॥ ਪੰਨਾ – 281***

***ਈਘੈ ਨਿਰਗੁਨ ਊਘੈ ਸਰਗੁਨ***
***ਕੇਲ ਕਰਤ ਵਿਚਿ ਸੁਆਮੀ ਮੇਰਾ॥ ਪੰਨਾ – 827***

ਸੋ ਅਸਲ ਗੱਲ ਇਹ ਹੈ ਕਿ ਨਾਮ ਸ਼ਕਤੀ ਨਾਲੋਂ ਹਉਮੈ ਦੇ ਪ੍ਰਭਾਵ ਵਿਚ ਆ ਕੇ ਇਹ ਸੁਰਤ ਨੇ ਆਪਣੀ ਵਖਰੀ ਹੋਂਦ ਕਾਇਮ ਕਰ ਲਈ ਅਤੇ ਹਉਮੈ ਵਿਚੋਂ ਉਠਦੀ ਦੁਖ ਦੀ ਲਹਿਰ ਨੇ ਇਸ ਨੂੰ ਨਿੱਕੇ ਆਪੇ ਨੂੰ ਘੇਰ ਲਿਆ। ਇਸ ਕਰਕੇ ਦੁਖ ਦਾ ਭਾਸ ਹੋਣਾ ਇਸ ਗੱਲ ਵਿਚ ਹੈ ਕਿ ਇਹ ਜੀਵ ਪਰਮ ਆਪੇ ਤੋਂ ਟੁਟਿਆ ਹੋਇਆ ਹੈ ਅਤੇ ਬਲਹੀਨ, ਗਿਆਨਹੀਨ ਹੋ ਕੇ ਆਪਣੇ ਆਪ ਨੂੰ ਵਖਰਾ ਮਹਿਸੂਸ ਕਰਦਾ ਹੈ ਜੋ ਹਉਮੈ ਦੇ ਪ੍ਰਭਾਵ ਕਰਕੇ ਹੈ ਇਸ ਜੀਵ ਨੂੰ ਪਰਮ ਆਪੇ ਨਾਲ ਮਿਲਾਉਣ ਵਾਸਤੇ ਕੇਵਲ **'ਨਾਮ'** ਹੀ ਸਮਰੱਥ ਹੈ। ਹੋਰ ਕੋਈ ਕ੍ਰਿਆਕਰਮ, ਕੋਈ ਭੇਖ, ਕੋਈ ਸੰਪਰਦਾਇਕ ਨਿਯਮ ਇਸ ਨੂੰ ਕਿਸੇ ਵੀ ਤਰੀਕੇ ਨਾਲ ਪਰਮ ਆਪੇ ਨਾਲ ਨਹੀਂ ਜੋੜ ਸਕਦੇ। ਇਸ ਦ੍ਰਿਸ਼ਟ ਅਤੇ ਅਦ੍ਰਿਸ਼ਟ ਸੰਸਾਰ ਵਿਚ ਹਉਮੈ ਅਤੇ ਨਾਮ; ਦੋ ਵਿਰੋਧੀ ਧਾਰਾਵਾਂ ਵਹਿ ਰਹੀਆਂ ਹਨ। ਦੋ ਕਿਸਮ ਦੀ ਐਨਰਜੀ ਵਿਚ ਪੂਰਨ ਰੂਪ ਵਿਚ flow ਚਲ ਰਿਹਾ ਹੈ ਜਿਨ੍ਹਾਂ ਦੀ ਸਰੋਤ ਹੁਕਮ ਵਿਚੋਂ ਹੋ ਰਹੀ ਹੈ। ਜਦੋਂ ਨਾਮ ਸ਼ਕਤੀ ਇਸ ਜੀਵ ਨੂੰ ਪ੍ਰਕਾਸ਼ ਦੇ ਕੇ ਅਸਲੀਅਤ ਦਾ ਭੇਤ ਖੋਲ੍ਹ ਦੇਵੇ ਤਾਂ ਫਿਰ ਹਉਮੈ ਦਾ ਕੋਈ ਵਜੂਦ ਹੀ ਨਹੀਂ ਰਹਿੰਦਾ। ਸਾਰੇ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ। ਸੋ ਨਾਮ ਦੀ ਸੋਝੀ ਨਾ ਹੋਣ ਕਰਕੇ ਜੀਵ ਦੀ ਦ੍ਰਿਸ਼ਟੀ ਅਤੇ ਸੂਝ, ਹੋਸ਼ (ਗਿਆਨ) ਦੂਸ਼ਿਤ ਹੋ ਗਈ ਹੈ। ਜਿਵੇਂ ਕਿਸੇ ਦੀ ਅੱਖ ਵਿਚ ਦੋਸ਼ ਹੋਵੇ ਤਾਂ ਉਸ ਨੂੰ ਇਕ ਚੀਜ਼ ਹੁੰਦਿਆਂ ਹੋਇਆਂ ਭੀ ਦੋ ਰੂਪ ਨਜ਼ਰ ਆਇਆ ਕਰਦੇ ਹਨ। ਇਕ ਚੰਦਰਮਾ ਦੋ ਰੂਪ ਵਿਚ ਦਿਸਿਆ ਕਰਦਾ ਹੈ। ਚੰਦਰਮਾ ਇਕੋ ਹੀ ਹੈ ਪਰ ਦ੍ਰਿਸ਼ਟੀ ਦੇ ਦੋਖ ਕਰਕੇ ਦੋ ਦਿਸ ਰਹੇ ਹਨ ਇਸੇ ਤਰ੍ਹਾਂ ਨਾਲ ਗੋਰਖਨਾਥ! ਇਹ ਸੰਸਾਰ ਵਾਹਿਗੁਰੂ ਜੀ ਦਾ ਆਪਣਾ ਹੀ ਰੂਪ ਹੈ, ਇਹ ਆਪ ਹੀ ਮਾਲਕ ਆਪਣੀ ਮੌਜ ਵਿਚ ਖੇਲ੍ਹ ਰਿਹਾ ਹੈ ਜਿਸ ਤਰ੍ਹਾਂ ਨਾਲ ਬਾਣੀ ਵਿਚ ਫੁਰਮਾਨ ਆਉਂਦਾ ਹੈ ਉਸ ਨੂੰ ਵਿਚਾਰ ਕੇ ਅਸਾਨੂੰ ਇਹ ਗੱਲ ਹੋਰ ਸਮਝ ਆ ਜਾਵੇਗੀ।

***ਬਾਜੀਗਰਿ ਜੈਸੇ ਬਾਜੀ ਪਾਈ॥***
***ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮਿਓ ਪਾਸਾਰਾ॥***

*ਤਬ ਏਕੋ ਏਕੰਕਾਰਾ॥*
*ਕਵਨ ਰੂਪ ਦ੍ਰਿਸਟਿਓ ਬਿਨਸਾਇਓ॥*
*ਕਤਹਿ ਗਇਓ ਉਹੁ ਕਤ ਤੇ ਆਇਓ॥*
*ਜਲ ਤੇ ਊਠਹਿ ਅਨਿਕ ਤਰੰਗਾ॥*
*ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥*
*ਫਲ ਪਾਕੇ ਤੇ ਏਕੰਕਾਰਾ॥*
*ਸਹਸ ਘਟਾ ਮਹਿ ਏਕੁ ਆਕਾਸੁ॥*
*ਘਟ ਫੂਟੇ ਤੇ ਓਹੀ ਪ੍ਰਗਾਸੁ॥*
*ਭਰਮ ਲੋਭ ਮੋਹ ਮਾਇਆ ਵਿਕਾਰ॥*
*ਭ੍ਰਮ ਛੂਟੇ ਤੇ ਏਕੰਕਾਰ।।*
*ਓਹੁ ਅਬਿਨਾਸੀ ਬਿਨਸਤ ਨਾਹੀ॥*
*ਨਾ ਕੋ ਆਵੈ ਨਾ ਕੋ ਜਾਹੀ।।*
*ਗੁਰਿ ਪੂਰੇ ਹਉਮੈ ਮਲੁ ਧੋਈ॥*
*ਕਹੁ ਨਾਨਕ ਮੇਰੀ ਪਰਮ ਗਤਿ ਹੋਈ॥*
*ਪੰਨਾ - 736*

ਹਉਮੈ ਕਰਕੇ ਅਸਲੀਅਤ ਅਣਹੋਈ ਚੀਜ਼ ਵਿਚ ਦ੍ਰਿਸ਼ਟਮਾਨ ਹੋ ਰਹੀ ਹੈ। ਸੋ ਮਹਾਰਾਜ ਜੀ ਨੇ ਫੁਰਮਾਨ ਕੀਤਾ, ਪ੍ਰਸ਼ਨ ਸੀ -

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ*
*ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਪੰਨਾ - 946*

ਫੁਰਮਾਨ ਹੋਇਆ -

*ਹਉਮੈ ਵਿਚਿ ਜਗੁ ਉਪਜੈ ਪੁਰਖਾ*
*ਨਾਮਿ ਵਿਸਰਿਐ ਦੁਖੁ ਪਾਈ।।*
*ਪੰਨਾ - 946*

ਇਕ ਹੋਰ ਥਾਂ ਉਤੇ ਬਾਣੀ ਵਿਚ ਆਉਂਦਾ ਹੈ -

*ਦੂਖੁ ਤਦੇ ਜਾ ਵਿਸਰਿ ਜਾਵੈ॥*
*ਭੂਖ ਵਿਆਪੈ ਬਹੁ ਬਿਧਿ ਧਾਵੈ॥*
*ਸਿਮਰਤ ਨਾਮੁ ਸਦਾ ਸੁਹੇਲਾ*
*ਜਿਸੁ ਦੇਵੈ ਦੀਨ ਦਇਆਲਾ ਜੀਉ॥*
*ਪੰਨਾ - 98*

ਦੁਖ ਦਾ ਕਾਰਨ ਪ੍ਰਭੂ ਨੂੰ ਭੁਲਣਾ ਹੀ ਹੈ ਜਦੋਂ ਪ੍ਰਭੂ ਪੂਰਨ ਰੂਪ ਵਿਚ ਯਾਦ ਵਿਚ ਵਸ ਜਾਵੇ ਤਾਂ ਦੁਖ ਦੀ ਪਰਿਭਾਸ਼ਾ ਬਦਲ ਜਾਂਦੀ ਹੈ ਫਿਰ ਨਾਮ ਦੇ ਆਸਰੇ ਅਸੀਂ ਉਸ ਦਰਵਾਜ਼ੇ ਤਕ ਪਹੁੰਚ ਜਾਂਦੇ ਹਾਂ ਜਿਸ ਦਾ ਨਾਮ ਹੀ **'ਦੁਖ ਦਰਵਾਜ਼ਾ'** ਰੱਖਿਆ ਗਿਆ ਹੈ। ਗੁਰੂ ਦਾ ਸ਼ਬਦ, ਨਾਮ ਦੀ ਦ੍ਰਿੜ੍ਹ ਅਵਸਥਾ ਪੰਜਾਂ ਚੋਰਾਂ ਦਾ ਨਾਮ ਨਿਸ਼ਾਨ ਹੀ ਐਉਂ ਮਿਟਾ ਦਿੰਦੀ

ਹੈ ਜਿਵੇਂ ਬਹੁਤ ਜ਼ਬਰਦਸਤ ਐਟਮ ਬੰਬ ਦ੍ਰਿਸ਼ਟਮਾਨ ਨੂੰ ਤਹੱਸ-ਨਹੱਸ, ਖੇਰੂੰ-ਖੇਰੂੰ ਕਰ ਦਿੰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਅਸੀਂ ਪ੍ਰਭੂ ਦੇ ਦਰ ਤੇ ਦੁਖ ਤੇ ਰੋਹ ਨੂੰ ਜਿੱਤ ਕੇ ਅੱਗੇ ਪੈਰ ਧਰਦੇ ਹਾਂ। ਹੁਣ ਅਸਾਡਾ ਵਾਹ ਆਸਾ ਤੇ ਅੰਦੇਸਾ ਦੇ ਰੂਪਮਾਨ ਹੋਏ ਬਜਰ ਕਪਾਟਾਂ ਨਾਲ ਪੈਂਦਾ ਹੈ।

ਮਹਾਤਮਾ ਬੁੱਧ ਨੇ ਤਾਂ ਪੂਰੀ ਤਰ੍ਹਾਂ ਨਿਰਣਾ ਹੀ ਦਿਤਾ ਹੋਇਆ ਹੈ ਕਿ ਸੰਸਾਰ ਦੁਖਾਂ ਦਾ ਘਰ ਹੈ ਇਸਦੇ ਇਲਾਜ ਲਈ ਉਨ੍ਹਾਂ ਨੇ ਘੋਰ ਤਪ ਕਰਕੇ ਉਹ ਅਵਸਥਾ ਪ੍ਰਾਪਤ ਕਰ ਲਈ ਜਿਸ ਨੂੰ ਨਿਰਵਾਣ ਅਵਸਥਾ ਕਹਿੰਦੇ ਹਨ ਜਿਥੇ ਦੁਖ ਵਿਚ ਕੋਈ ਸ਼ਕਤੀ ਨਹੀਂ ਕਿ ਉਥੇ ਪਹੁੰਚ ਸਕੇ। ਗੁਰੂ ਮਹਾਰਾਜ ਜੀ ਨੇ ਬਹੁਤ ਵੱਡੀਆਂ-ਵੱਡੀਆਂ ਉਦਾਹਰਣਾਂ ਦਿਤੀਆਂ ਹਨ ਕਿ ਸੰਸਾਰ ਵਿਚ ਦੁਖ ਇਸ ਕਰਕੇ ਹੈ ਕਿ ਉਹ ਮਾਇਆ ਦੇ ਮੰਡਲ ਵਿਚੋਂ ਉਠ ਨਹੀਂ ਸਕਿਆ ਅਤੇ ਨਾਮ ਮੰਡਲ ਵਿਚ ਪ੍ਰਵੇਸ਼ ਨਾ ਕਰਨ ਕਰਕੇ ਦੁਖਾਂ ਦੀ ਪ੍ਰਾਪਤੀ ਹੋਣੀ ਸੁਭਾਵਿਕ ਹੀ ਹੈ, ਬਾਬਾ ਫਰੀਦ ਜੀ ਨੇ ਵੀ ਫੁਰਮਾਇਆ ਹੈ-

***ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥***
***ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥***

***ਪੰਨਾ - 1382***

ਗੁਰੂ ਪਾਤਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਵੱਡੀਆਂ-ਵੱਡੀਆਂ ਇਤਿਹਾਸਕ ਅਤੇ ਮਿਥਿਆਹਸਕ ਹਸਤੀਆਂ ਦਾ ਜ਼ਿਕਰ ਕਰਦੇ ਫੁਰਮਾਨ ਕੀਤਾ ਹੈ ਕਿ ਦੁਖ ਦਾ ਕਾਰਨ ਨਾਮ ਦੀ ਪ੍ਰਾਪਤੀ ਨਾ ਹੋਣ ਕਰਕੇ ਹੈ, ਜਿਸ ਦੇ ਹਿਰਦੇ ਵਿਚ ਨਾਮ ਦੀ ਪ੍ਰਾਪਤੀ ਹੋ ਗਈ ਉਹ ਦੁਖ ਤੋਂ ਉਪਰ ਲੰਘ ਜਾਇਆ ਕਰਦਾ ਹੈ ਜਿਸ ਤਰ੍ਹਾਂ ਕਿ -

***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥*** ***ਪੰਨਾ - 1414***

ਜਿਥੇ ਨਾਮ ਦਾ ਪ੍ਰਕਾਸ਼ ਹੋ ਗਿਆ ਉਸ ਥਾਂ ਤੇ ਦੁਖ-ਸੁਖ ਸਮਾਨ ਹੋ ਜਾਇਆ ਕਰਦੇ ਹਨ। ਅੰਦਰ ਅਜਿਹੀ ਸ਼ਕਤੀ ਪੈਦਾ ਹੋ ਜਾਇਆ ਕਰਦੀ ਹੈ ਕਿ ਦੁਖ ਦਾ ਅਹਿਸਾਸ ਹੋਣਾ ਬੰਦ ਹੋ ਜਾਇਆ ਕਰਦਾ ਹੈ ਕਿਉਂਕਿ ਨਾਮ ਸ਼ਕਤੀ ਐਨੀ ਪ੍ਰਬਲ ਹੈ ਕਿ ਦੁਖ ਨੂੰ ਨੇੜੇ ਹੀ ਨਹੀਂ ਆਉਣ ਦਿੰਦੀ ਅਤੇ ਇਤਿਹਾਸ ਦੇ ਵਿਚ ਮਿਸਾਲਾਂ ਆਉਂਦੀਆਂ ਹਨ ਕਿ ਗੁਰੂ ਮਹਾਰਾਜ ਗੁਰੂ ਅਰਜਨ ਪਾਤਸ਼ਾਹ ਜੀ ਨੂੰ ਪਾਣੀ ਵਿਚ ਉਬਾਲਿਆ ਗਿਆ, ਤੱਤੀ ਤਵੀ ਤੇ ਬਿਠਾਇਆ ਗਿਆ, ਸੀਸ ਵਿਚ ਗਰਮ ਕਰਕੇ ਰੇਤਾ ਪਾਇਆ ਗਿਆ ਇਸ ਕਰਕੇ ਕਿ ਕਿਤੇ ਇਹ ਦਸਵੇਂ ਦੁਆਰ ਵਾਸਾ ਨਾ ਕਰ ਲੈਣ

ਪਰ ਗੁਰੂ ਮਹਾਰਾਜ ਜੀ ਨੇ ਸਾਰੇ ਸਰੀਰਕ ਦੁਖ ਭਾਣੇ ਵਿਚ ਰਹਿੰਦੇ ਹੋਏ ਉਸੇ ਤਰ੍ਹਾਂ ਸਹਿਨ ਕੀਤੇ ਜਿਸ ਤਰ੍ਹਾਂ ਸੁਖ ਹੋਇਆ ਕਰਦੇ ਹਨ। ਉਨ੍ਹਾਂ ਨੂੰ ਦੁਖ ਵਿਚਲਤ ਨਾ ਕਰ ਸਕਿਆ। ਜਦੋਂ ਗੋਰਖਨਾਥ ਇਸ ਮਹਾਨ ਦੁਖਾਂ ਭਰੇ **torture** ਨੂੰ ਦੇਖ ਗੁਰੂ ਮਹਾਰਾਜ ਦੇ ਹਜ਼ੂਰ ਹਾਜ਼ਰ ਹੋਇਆ ਤਾਂ ਉਸ ਨੇ ਕਿਹਾ ਕਿ ਮਹਾਰਾਜ! ਇਨ੍ਹਾਂ ਨੂੰ ਆਪ ਸਰਾਪ ਦੇ ਦੇਵੋ ਜੇ ਤੁਸੀਂ ਨਹੀਂ ਦਿੰਦੇ ਤਾਂ ਮੈਂ ਹੁਣੇ ਹੀ ਲਾਹੌਰ ਨੂੰ ਗਰਕ ਕਰ ਦਿੰਦਾ ਹਾਂ। ਇਸੇ ਤਰ੍ਹਾਂ ਗੁਰੂ ਮਹਾਰਾਜ ਜੀ ਨੂੰ ਮਹਾਨ ਉਚ ਕੋਟੀ ਦੇ ਪੀਰ ਮੀਆਂ ਮੀਰ ਜੀ ਜਿਨ੍ਹਾਂ ਨੇ ਅਸਾਡੇ ਧਰਮ ਮੰਦਰ ਦੀ ਬੁਨਿਆਦ ਰਖੀ ਸੀ, ਨੇ ਗੁਰੂ ਮਹਾਰਾਜ ਜੀ ਚਰਨਾਂ ਦੇ ਵਿਚ ਬੇਨਤੀ ਕੀਤੀ ਕਿ ਆਪ ਇਨ੍ਹਾਂ ਨੂੰ ਸਰਾਪ ਦੇ ਦੇਵੋ ਨਹੀਂ ਮੈਂ ਸਭ ਕੁਝ ਗਰਕ ਕਰਦਾ ਹਾਂ। ਮਹਾਰਾਜ ਕਹਿਣ ਲੱਗੇ ਕਿ ਪੀਰ ਜੀ! ਯਾਦ ਕਰੋ ਤੁਸੀਂ ਇਕ ਵਾਰੀ ਅਸਾਡੇ ਨਾਲ ਵਿਚਾਰ ਵਟਾਂਦਰਾ ਕਰਦਿਆਂ ਕਿਹਾ ਸੀ ਕਿ ਕੀ ਬ੍ਰਹਮਗਿਆਨੀ ਧੀਰਜ ਰਖ ਸਕਦਾ ਹੈ? ਇਕਸਮਾਨ ਰਹਿ ਸਕਦਾ ਹੈ ਜਦੋਂ ਉਸ ਦੇ ਨਾਲ ਅਣਸੁਖਾਵੇ ਵਰਤਾਓ ਰਾਹੀਂ ਉਸ ਨੂੰ ਹਦ ਦਰਜੇ ਦਾ ਦੁਖੀ ਕੀਤਾ ਜਾਵੇ? ਇਸ ਵੇਲੇ ਅਸੀਂ ਇਸ ਦਾ ਅਰਥ ਅਮਲੀ ਤੌਰ ਤੇ ਕਰਕੇ ਦਸ ਰਹੇ ਹਾਂ। ਐਸਾ ਜ਼ਿਕਰ ਇਤਿਹਾਸ ਵਿਚ ਆਉਂਦਾ ਹੈ ਗੁਰੂ ਮਹਾਰਾਜ ਨੇ ਕਿਹਾ ਕਿ ਪੀਰ ਜੀ! ਗੁਰੂ ਮਹਾਰਾਜ ਦਾ ਸਿਧਾਂਤ ਜੋ ਪੂਰਨ ਰੂਪ ਵਿਚ ਸਤਿ ਤੇ ਅਧਾਰਿਤ ਹੈ ਉਹ ਹੈ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥***
***ਪੰਨਾ – 1***

ਸੁਖਮਨੀ ਸਾਹਿਬ ਵਿਚ ਤੁਸੀਂ ਵੀ ਪੜ੍ਹਿਆ ਸੀ ਇਸੇ ਸਿਧਾਂਤ ਨੂੰ ਮੁਖ ਰੱਖ ਕੇ ਪ੍ਰਗਟ ਕੀਤਾ ਸੀ –

***ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥***
***ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ ਸੋਈ ਅਸਥੂਲੁ॥ ਪੰਨਾ – 281***

ਅਤੇ ਐਸੇ ਵੀ ਸਲੋਕ ਆਏ ਸਨ ਕਿ –

***ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥***
***ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ਪੰਨਾ – 290***

ਜਦੋਂ ਵਾਹਿਗੁਰੂ ਜੀ ਤੋਂ ਬਗੈਰ ਇਥੇ ਹੈ ਹੀ ਕੋਈ ਨਹੀਂ, ਹਰ ਸਰੀਰ ਵਿਚ ਵਾਹਿਗੁਰੂ ਜੀ ਆਪ ਹੀ ਗੁਪਤ ਪ੍ਰਗਟ ਹੋ ਕੇ ਖੇਲ੍ਹ ਕਰ ਰਹੇ ਹਨ ਤਾਂ ਫੇਰ ਸਰਾਪ ਕਿਸ ਨੂੰ ਦਿਤਾ ਜਾਵੇ, ਕਿਹਨੂੰ ਬੁਰਾ ਆਖਿਆ ਜਾਵੇ? ਜਿਸਦੇ ਹਿਰਦੇ ਵਿਚੋਂ ਪੰਜਾਂ ਭਰਮਾਂ ਦਾ ਨਾਸ਼ ਹੋ ਚੁਕਿਆ ਹੈ, ਉਸ ਦਾ ਵਿਅਕਤੀਤਵ ਪਰਮ ਆਪੇ ਵਿਚ ਐਉਂ ਲੀਨ ਹੋ ਗਿਆ ਜਿਵੇਂ ਘੜੇ ਵਿਚ ਪੈਂਦਾ ਪ੍ਰਤੀਬਿੰਬ ਆਪਣੇ ਬਿੰਬ ਚੰਦਰਮਾ ਵਿਚ ਸਮਾਅ ਜਾਇਆ ਕਰਦਾ ਹੈ। ਪਾਣੀ ਦੀ ਉਪਾਧੀ ਕਰਕੇ ਅਸਮਾਨ ਵਿਚ ਚਮਕ ਰਿਹਾ ਚੰਦਰਮਾ ਭਾਂਡੇ

ਵਿਚ ਪ੍ਰਤੀਬਿੰਬਤ ਹੋ ਕੇ ਵਖਰਾ ਦਿਸ ਰਿਹਾ ਸੀ ਪਰ ਯਥਾਰਥ ਵਿਚ ਚੰਦਰਮਾ ਇਕੋ ਸੀ। ਇਹ ਕ੍ਰਿਆ ਮਾਇਕ ਕਿਰਿਆ ਸੀ ਜੋ ਇਕ ਚੰਦਰਮਾ ਨੂੰ ਪਾਣੀ ਦੇ ਭਰੇ ਬਰਤਨਾਂ ਵਿਚ ਅਨੇਕਤਾ ਵਿਚ ਦਿਖਾ ਰਿਹਾ ਸੀ। ਜਦੋਂ ਭਾਂਡਿਆਂ ਵਿਚੋਂ ਪਾਣੀ ਡੋਲ੍ਹ ਦਿਤਾ ਗਿਆ ਤਾਂ ਉਹ ਪ੍ਰਤੀਬਿੰਬਤ ਚੰਦਰਮਾ ਆਪਣੇ ਬਿੰਬ ਵਿਚ ਸਮਾਅ ਗਿਆ ਅਤੇ ਸਤਿ ਅਵਸਥਾ ਜੋ ਇਕੋ ਚੰਦਰਮਾ ਸੀ ਉਹ ਪ੍ਰਤੀਬਿੰਬ ਦੇ ਨਾਸ਼ ਹੋਣ ਨਾਲ ਜਿਉਂ ਦੀ ਤਿਉਂ ਰਹਿ ਗਈ। ਸੋ ਪੀਰ ਜੀ! ਇਥੇ ਕੋਈ ਭੁੱਲਿਆ ਹੋਇਆ ਨਹੀਂ। ਜਿਸ ਨੇ ਆਪਣਾ ਭਰਮ ਗੁਆ ਦਿਤਾ ਹੈ ਉਸ ਨੂੰ ਹਰ ਥਾਂ ਦੇ ਉਤੇ ਆਪਣੇ ਆਪ ਹੀ ਦ੍ਰਿਸ਼ਟਮਾਨ ਹੋ ਰਿਹਾ ਹੈ। ਸੋ ਆਪਣਾ ਆਪ ਨੂੰ ਕੌਣ ਸਰਾਪ ਦਿੰਦਾ ਹੈ -

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ।।***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ ਪੰਨਾ - 610***

ਦੁਖ ਉਤਨੀ ਦੇਰ ਹੀ ਹੈ ਜਦੋਂ ਤਕ ਹੁਕਮ ਦੀ ਕ੍ਰਿਆ ਨੂੰ ਬੁੱਝ ਕੇ ਕੂੜ ਦੀ ਪਾਲ ਨਹੀਂ ਤੋੜ ਲੈਂਦਾ।

***ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ।।***
***ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥***
***ਪੰਨਾ-400***

ਦੁਖ ਨੂੰ ਖਤਮ ਕਰਨ ਵਾਸਤੇ ਘਾਲ ਕਮਾਈ ਦੀ ਲੋੜ ਹੈ, ਪੂਰੇ ਸਤਿਗੁਰੂ ਦੀ ਬਖਸ਼ਿਸ਼ ਦੀ ਲੋੜ ਹੈ। ਪੂਰਾ ਸਤਿਗੁਰੂ ਇਸ ਜੀਵ ਨੂੰ ਮਾਇਆ ਮੰਡਲ ਵਿਚੋਂ ਚੁਕ ਕੇ ਹਉਮੈ ਦਾ ਹਨ੍ਹੇਰਾ ਦੂਰ ਕਰਦਾ ਹੈ ਅਤੇ ਉਸ ਨੂੰ ਆਤਮ ਮੰਡਲ ਵਿਚ ਪਹੁੰਚਾ ਕੇ ਤੱਤ ਦਾ ਗਿਆਨ ਪ੍ਰਦਾਨ ਕਰਦਾ ਹੈ। ਉਸ ਨੂੰ ਘਾਲ ਕਮਾਈ ਨਾਲ ਦੁਖਾਂ ਦੀ ਅੱਗ ਨੂੰ ਦੁਖ ਨਾਲ ਮਾਰਿਆਂ ਦੁਖ ਦਾਰੂ ਬਣ ਜਾਇਆ ਕਰਦਾ ਹੈ ਫੁਰਮਾਨ ਹੈ -

***ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ।।***
***ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥***
***ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ॥***
***ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥***
***ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥***
***ਪੰਨਾ-1240***

ਸੋ ਗੁਰੂ ਮਹਾਰਾਜ ਜੀ ਨੇ ਦੁਖ ਕਿਉਂ ਆਉਂਦਾ ਹੈ ਇਸ ਦੀ ਭਰਪੂਰ ਵਿਚਾਰ ਗੁਰਬਾਣੀ ਵਿਚ ਦਿਤੀ ਹੈ, ਉਸ ਦਾ ਕਾਰਨ ਦਸਿਆ ਹੈ ਕਿ ਜਦੋਂ ਅਸੀਂ ਨਾਮ ਨਾਲੋਂ ਵਿਛੜ ਜਾਂਦੇ ਹਾਂ ਅਤੇ ਸਰੀਰਕ ਰਸਾਂ-ਕਸਾਂ ਵਿਚ ਪ੍ਰਵਿਰਤ ਹੋ ਜਾਂਦੇ ਹਾਂ ਤਾਂ ਦੁਖ ਕੁਦਰਤੀ ਤੌਰ ਤੇ ਰੂਪਮਾਨ ਹੋ ਜਾਇਆ ਕਰਦੇ ਹਨ। ਜਿਸ ਤਰ੍ਹਾਂ ਨਾਲ ਫੁਰਮਾਨ ਹੈ -

*ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥*
*ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥*
*ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥*
*ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥ ਪੰਨਾ - 1287*

ਇਸ ਨੂੰ ਹੋਰ ਸਪਸ਼ਟ ਕਰਦਿਆਂ ਵੱਡੀਆਂ-ਵੱਡੀਆਂ ਇਤਿਹਾਸਕ ਅਤੇ ਮਿਥਿਆਹਾਸਕ ਹਸਤੀਆਂ ਦਾ ਜ਼ਿਕਰ ਕਰਦਿਆਂ ਫੁਰਮਾਨ ਆਇਆ ਹੈ -

*ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸ ਰਾਮੁ ਰੋਵੈ ਘਰਿ ਆਇਆ॥*
*ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥*
*ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥*
*ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ।।*
*ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥*
*ਰੋਵੈ ਜਨਮੇਜਾ ਖੁਇ ਗਇਆ।। ਏਕੀ ਕਾਰਣਿ ਪਾਪੀ ਭਇਆ॥*
*ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥*
*ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥*
*ਬਾਲੀ ਰੋਵੈ ਨਾਹਿ ਭਤਾਰੁ।। ਨਾਨਕ ਦੁਖੀਆ ਸਭੁ ਸੰਸਾਰੁ॥*
*ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥ ਪੰਨਾ - 953-54*

ਸੋ ਦੁਖ ਦਾ ਇਲਾਜ ਸਤਿਗੁਰੂ ਜੀ ਦੀ ਸੇਵਾ ਕਰਕੇ ਤਤ੍ਵ ਗਿਆਨ ਦੀ ਪ੍ਰਾਪਤੀ ਹੋਣ ਨਾਲ ਹੋਇਆ ਕਰਦਾ ਹੈ-

*ਕਾਮ ਕਰੋਧੁ ਸਬਲ ਸੰਸਾਰਾ॥*
*ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ॥*
*ਸਤਿਗੁਰੁ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ॥*

***ਪੰਨਾ - 1060***

ਇਸ ਤਰ੍ਹਾਂ ਸਤਿਗੁਰੂ ਦੀ ਕ੍ਰਿਪਾ ਨਾਲ ਜਦੋਂ ਅਸੀਂ ਨਾਮ ਮੰਡਲ ਵਿਚ ਪ੍ਰਵੇਸ਼ ਕਰ ਜਾਂਦੇ ਹਾਂ ਤਾਂ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ। ਸੰਸਾਰ ਦੁਖਾਂ ਤੋਂ ਛੁਟਕਾਰਾ ਪ੍ਰਕ੍ਰਿਤਕ ਵਸਤੂਆਂ ਦੀ ਪ੍ਰਾਪਤੀ ਹੋਣ ਨਾਲ ਸਮਝਦਾ ਹੈ, ਪਰ ਇਹ ਕਦੇ ਵੀ ਸਫਲ ਨਹੀਂ ਹੁੰਦਾ ਕਿਉਂਕਿ ਰੇਤੇ ਵਿਚੋਂ ਕਦੇ ਕਿਸੇ ਨੇ ਤੇਲ ਦੇ ਭੰਡਾਰੇ ਨਹੀਂ ਪ੍ਰਾਪਤ ਕੀਤੇ। ਰੇਤਾ ਪੀੜਣ ਤੋਂ ਤਾਂ ਕੁਝ ਵੀ ਹੱਥ ਵਿਚ ਨਹੀਂ ਆਉਂਦਾ। ਸੋ ਇਹੋ ਹਾਲ ਸੰਸਾਰ ਦਾ ਹੈ ਕਿ ਪ੍ਰਮੇਸ਼ਰ ਨੂੰ ਭੁੱਲ ਕੇ ਦੁਖਾਂ ਤੋਂ ਛੁਟਕਾਰੇ ਦੀ ਲਾਲਸਾ ਕਰਦਾ ਹੈ। ਫੁਰਮਾਨ ਹੈ -

***ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥***
***ਪੰਨਾ - 22***

ਇਸ ਪਰ ਇਕ ਅਧਿਆਤਮਕ ਮੰਡਲ ਵਿਚ ਕਥਾ ਆਉਂਦੀ ਹੈ ਕਿ ਜੋ ਪ੍ਰਮਾਣ ਦੇ ਰੂਪ ਵਿਚ ਹੈ ਜਿਸ ਤੋਂ ਗੱਲ ਅੱਛੀ ਤਰ੍ਹਾਂ ਸਮਝ ਪੈ ਜਾਂਦੀ ਹੈ। ਸੋ ਇਸ ਤਰ੍ਹਾਂ ਹੈ ਕਿ ਇਕ ਰਾਜੇ ਦੀ ਲੜਕੀ ਨੇ ਬਹੁਤ ਕੀਮਤੀ ਹਾਰ ਬਣਵਾਇਆ। ਉਸ ਵਿਚ ਹੀਰੇ ਲਾਲ ਮਣੀਆਂ ਜੜਵਾਈਆਂ ਉਸ ਹਾਰ ਨੂੰ ਨੌ ਲੱਖਾ ਹਾਰ ਕਿਹਾ ਜਾਂਦਾ ਹੈ। ਰਾਜੇ ਰਾਣੀਆਂ ਪਾਸ ਇਹ ਨੌ ਲੱਖੇ ਹਾਰ ਆਮ ਹੀ ਹੋਇਆ ਕਰਦੇ ਸਨ ਇਨ੍ਹਾਂ ਬਾਰੇ ਅਨੇਕ ਕਥਾ-ਕਥਾਵਾਂ ਮਹਾਂਪੁਰਸ਼ ਸੁਣਾਇਆ ਕਰਦੇ ਹਨ ਕਿਉਂਕਿ ਇਨ੍ਹਾਂ ਕਥਾਵਾਂ ਨੂੰ ਪ੍ਰਤੀਕ ਬਣਾ ਕੇ ਨਾਮ ਵਲ ਰੁਚੀ ਲਾਉਂਦੇ ਹਨ। ਇਕ ਦਿਨ ਐਸਾ ਹੋਇਆ ਕਿ ਰਾਜਕੁਮਾਰੀ ਆਪਣੀਆਂ ਸਖੀਆਂ ਸਹੇਲੀਆਂ ਨਾਲ ਨਦੀ ਦੇ ਖੁਲ੍ਹੇ ਪਾਣੀ ਵਿਚ ਇਸ਼ਨਾਨ ਕਰਨ ਗਈ। ਅਨੇਕ ਤਰ੍ਹਾਂ ਦੀ ਜਲ ਕਰੀੜਾ, ਖੇਲ੍ਹ ਪਾਣੀ ਵਿਚ ਕੀਤੇ। ਕਦੇ ਕਿਸ਼ਤੀ ਚਲਾਈ ਜਾਂਦੀ, ਕਦੇ ਉਚੇ ਥਾਂ ਤੋਂ ਛਾਲਾਂ ਮਾਰੀਆਂ ਜਾਂਦੀਆਂ, ਕਦੇ ਗਹਿਰੇ ਗੋਤੇ ਲਾਏ ਜਾਂਦੇ। ਇਸ ਤਰ੍ਹਾਂ ਕਰਦਿਆਂ ਬਹੁਤ ਸਮਾਂ ਬਤੀਤ ਹੋ ਗਿਆ। ਗਰਮੀ ਦੇ ਦਿਨ ਸਨ ਜਦੋਂ ਕੰਢੇ ਆ ਕੇ ਵਸਤਰ ਪਹਿਨਣੇ ਸ਼ੁਰੂ ਕੀਤੇ ਤਾਂ ਬਹੁਤ ਹੈਰਾਨੀ ਹੋਈ ਕਿ ਰਾਜਕੁਮਾਰੀ ਦਾ ਨੌ ਲੱਖਾ ਹਾਰ ਉਸ ਥਾਂ ਉਪਰ ਨਹੀਂ ਸੀ। ਇਸ ਉਪਰ ਤਲਾਸ਼ ਕੀਤੀ ਗਈ ਪਰ ਕੁਝ ਨਾ ਪਤਾ ਲੱਗਿਆ। ਰਾਜੇ ਪਾਸ ਖਬਰ ਗਈ ਉਸ ਨੇ ਵੀ ਬਹੁਤ ਢੂੰਡ ਕੀਤੀ। ਨਦੀ ਵਿਚ ਜਾਲ ਪਵਾਏ ਗਏ ਕਿ ਹੋ ਸਕਦਾ ਹੈ ਕੋਈ ਮੱਛ ਵਗੈਰਾ ਬਾਹਰ ਨਿਕਲ ਕੇ ਹਾਰ ਨਿਘਲ ਗਿਆ ਹੋਵੇ ਪਰ ਨਿਰਾਸਤਾਈ ਹੀ ਪੱਲੇ ਪਈ। ਬਹੁਤ ਖੇਚਲ ਕਰਨ ਤੇ ਵੀ ਹਾਰ ਦਾ ਜਦੋਂ ਕੁਝ ਪਤਾ ਨਾ ਲੱਗਿਆ ਤਾਂ ਰਾਜੇ ਨੇ ਐਲਾਨ ਕਰ ਦਿਤਾ ਕਿ ਜੋ ਇਸ ਨੂੰ ਟੋਲ੍ਹ ਕੇ ਦਵੇਗਾ ਤਾਂ ਉਸ ਨੂੰ ਅੱਧੀ ਕੀਮਤ ਇਨਾਮ ਵਜੋਂ ਦਿਤੀ ਜਾਵੇਗੀ, ਜਿਹੜਾ ਪੁਰਸ਼ ਉਸ ਦੀ ਦੱਸ ਵੀ ਪਾ ਦੇਵੇਗਾ ਉਸ ਨੂੰ ਵੀ ਅੱਧੀ ਕੀਮਤ ਦਿਤੀ ਜਾਵੇਗੀ। ਪਬਲਿਕ ਨੇ ਵੀ ਬਹੁਤ ਤਲਾਸ਼ ਕੀਤੀ ਪਰ ਹਾਰ ਕਿਤੋਂ ਵੀ ਪ੍ਰਾਪਤ ਨਾ ਹੋਇਆ। ਦੇਵਨੇਤ ਨਾਲ ਇਕ ਲੱਕੜਹਾਰਾ ਗਰਮੀ ਦੇ ਮਹੀਨੇ ਪਿਆਸ ਬੁਝਾਉਣ ਲਈ ਜੰਗਲ ਵਿਚ ਬਣੀ ਨਿਰਮਲ ਜਲ ਦੀ ਨਦੀ ਪਾਸ ਆਇਆ। ਥੋੜ੍ਹੀ ਦੇਰ ਸਸਤਾ ਕੇ ਹੱਥ ਮੂੰਹ ਧੋਣ ਲੱਗਿਆ ਤਾਂ ਉਸ ਦੀ ਨਜ਼ਰ ਅਚਾਨਕ ਹੀ ਪਾਣੀ ਦੇ ਤਲ ਤੇ ਚਲੀ ਗਈ। ਦੇਖ ਕੇ ਹੈਰਾਨ ਹੋ

ਗਿਆ ਕਿ ਜਿਸ ਹਾਰ ਦੀ ਤਲਾਸ਼ ਕੀਤੀ ਜਾਂਦੀ ਸੀ ਉਹ ਪਾਣੀ ਵਿਚ ਪਿਆ ਹੈ। ਇਹ ਸੋਚ ਕੇ ਉਸ ਦੀ ਪਿਆਸ ਤਾਂ ਆਪਣੇ ਆਪ ਹੀ ਬੁਝ ਗਈ ਉਸ ਨੇ ਪਾਣੀ ਵਿਚ ਚੁੱਭੀ ਮਾਰੀ, ਪਾਣੀ ਬਹੁਤ ਗਹਿਰਾ ਸੀ ਲੰਮਾ ਸਾਹ ਲੈ ਕੇ ਪਾਣੀ ਦੇ ਤਲ ਤਕ ਪਹੁੰਚਿਆ, ਅੱਖਾਂ ਖੁਲ੍ਹੀਆਂ ਹਨ, ਪਾਣੀ ਬਹੁਤ ਨਿਰਮਲ ਹੈ, ਹਾਰ ਨਜ਼ਰੀ ਆ ਰਿਹਾ ਹੈ ਪਰ ਜਦੋਂ ਉਸੇ ਥਾਂ ਤੇ ਹੱਥ ਪਾਇਆ ਤਾਂ ਹਾਰ ਦੀ ਥਾਂ ਚਿੱਕੜ ਉਸ ਦੇ ਹੱਥ ਵਿਚ ਆ ਗਿਆ। ਬਹੁਤ ਹੈਰਾਨ ਹੋ ਗਿਆ ਕਿ ਹਾਰ ਨਜ਼ਰੀ ਆਉਂਦਾ ਪਰ ਹਰ ਵਾਰੀ ਗੋਤਾ ਮਾਰ ਕੇ ਜਦੋਂ ਮੈਂ ਹਾਰ ਨੂੰ ਚੁਕਣ ਲਈ ਹੱਥ ਮਾਰਦਾ ਹਾਂ ਤਾਂ ਚਿੱਕੜ ਹੱਥ ਵਿਚ ਕਿਉਂ ਆਉਂਦਾ ਹੈ। ਕਦੇ ਇਹ ਖਿਆਲ ਕਰਦਾ ਹੈ ਕਿ ਕੋਈ ਜਾਦੂ ਹੋਣਾ ਹੈ, ਕੋਈ ਛਲੇਡਾ ਹੋਣਾ ਹੈ ਜਿਹੜਾ ਐਸੇ ਖੇਲ੍ਹ ਕਰ ਰਿਹਾ ਹੈ। ਫੇਰ ਨਿਰਣਾ ਕੀਤਾ ਕਿ ਚਲੋ, ਬਾਦਸ਼ਾਹ ਨੂੰ ਦਸ ਹੀ ਦਿੰਦੇ ਹਾਂ, ਉਸਦਾ ਇਨਾਮ ਵੀ ਤਾਂ ਅੱਧਾ ਹੀ ਹੈ। ਉਸ ਨੇ ਬਾਦਸ਼ਾਹ ਨੂੰ ਖਬਰ ਦਿਤੀ ਕਿ ਗੋਤਾਖੋਰ ਲਿਜਾ ਕੇ ਸ਼ੀਘਰ ਹੀ ਹਾਰ ਕੱਢ ਲਵੋ ਕਿਉਂਕਿ ਮੈਂ ਤਾਂ ਬਹੁਤ ਗੋਤੇ ਮਾਰੇ ਹਨ ਪਰ ਮੇਰੇ ਹੱਥ ਵਿਚ ਹਾਰ ਨਹੀਂ ਆਇਆ ਪਤਾ ਨਹੀਂ ਕੀ ਗੱਲ ਹੈ। ਰਾਜਾ ਨਦੀ ਦੇ ਕਿਨਾਰੇ ਆ ਕੇ ਗੋਤਾਖੋਰਾਂ ਕੋਲੋਂ ਗੋਤੇ ਮਰਵਾ ਰਿਹਾ ਹੈ ਪਰ ਕਿਸੇ ਦੇ ਹੱਥ ਵਿਚ ਹਾਰ ਨਹੀਂ ਆਇਆ। ਐਨੇ ਸਮੇਂ ਵਿਚ ਕੋਈ ਮਹਾਤਮਾ ਉਸ ਥਾਂ ਤੇ ਪਹੁੰਚ ਜਾਂਦੇ ਹਨ। ਰਾਜੇ ਨੂੰ ਪੁਛਣ ਤੇ ਪਤਾ ਲੱਗਿਆ ਕਿ ਹਾਰ ਦੀ ਤਲਾਸ਼ ਹੋ ਰਹੀ ਹੈ। ਉਸ ਵੇਲੇ ਮਹਾਂਪੁਰਸ਼ਾਂ ਨੇ ਪਾਣੀ ਤਲ ਤੇ ਪਏ ਹਾਰ ਨੂੰ ਦੇਖਿਆ ਅਤੇ ਜੋ ਦਰੱਖਤ ਕਿਨਾਰੇ ਖੜ੍ਹਾ ਸੀ ਉਸ ਦੇ ਉਸ ਟਾਹਣੇ ਵਲ ਨਿਗ੍ਹਾ ਕੀਤੀ ਤਾਂ ਇਕ ਦਮ ਦੇਖ ਲਿਆ ਕਿ ਹਾਰ ਇੱਲ੍ਹ ਦੇ ਆਲ੍ਹਣੇ ਵਿਚ ਲਟਕ ਰਿਹਾ ਹੈ। ਉਸਦਾ ਪ੍ਰਤੀਬਿੰਬ ਪਾਣੀ ਵਿਚ ਪੈ ਰਿਹਾ ਹੈ। ਮਹਾਂਪੁਰਸ਼ਾਂ ਨੇ ਕਿਹਾ ਕਿ ਰਾਜਨ! ਕੋਈ ਹੁਸ਼ਿਆਰ ਜਿਹਾ ਬੰਦਾ ਦੇਵੋ ਜੋ ਦਰਖਤ ਤੇ ਚੜ੍ਹਨਾ ਜਾਣਦਾ ਹੋਵੇ। ਰਾਜੇ ਨੇ ਇਕ ਬੰਦਾ ਦੇ ਦਿਤਾ ਅਤੇ ਮਹਾਂਪੁਰਸ਼ਾਂ ਨੇ ਕਿਹਾ ਕਿ ਪ੍ਰੇਮੀਆ! ਇਸ ਦਰਖਤ ਤੇ ਚੜ੍ਹ ਜਾਹ, ਉਸ ਟਾਹਣੇ ਵਲ ਨਿਗ੍ਹਾ ਕਰ, ਜਿਸ ਉਤੇ ਇੱਲ੍ਹ ਦਾ ਆਲ੍ਹਣਾ ਹੈ ਉਸ ਵਿਚ ਹਾਰ ਲਟਕ ਰਿਹਾ ਹੈ, ਉਹ ਲਾਹ ਕੇ ਲਿਆ। ਸਾਰੇ ਹੈਰਾਨ ਹੋ ਗਏ, ਉਹ ਹਾਰ ਲਾਹ ਕੇ ਲੈ ਆਇਆ। ਸੋ ਇਹ ਇਕ ਦ੍ਰਿਸ਼ਟਾਂਤ ਦੀ ਗੱਲ ਹੈ ਜਿਸ ਦਾ ਸਮਾਧਾਨ ਇਸ ਤਰ੍ਹਾਂ ਹੁੰਦਾ ਹੈ ਕਿ ਸੰਸਾਰ ਸੰਸਾਰਕ ਵਿਸ਼ਿਆਂ, ਵਾਸ਼ਨਾਵਾਂ ਵਿਚੋਂ ਸੁਖ ਦੀ ਪ੍ਰਾਪਤੀ ਲੋਚਦਾ ਹੈ ਪਰ ਇਨ੍ਹਾਂ ਸਰੀਰਕ ਰਸਾਂ-ਕਸਾਂ ਵਿਚੋਂ ਸੁਖ ਪ੍ਰਾਪਤ ਨਹੀਂ ਹੁੰਦਾ ਤੇ ਸੁਖ ਮੰਗਣ ਸਮੇਂ ਦੁਖ ਹੀ ਅੱਗੇ ਆਉਂਦਾ ਹੈ। ਇਸ ਦੇ ਸਾਰੇ ਸਾਧਨ ਵਿਚਾਰ ਤੋਂ ਹੀਣੇ ਹੋਣ ਕਰਕੇ ਦੁਖ ਦੀ ਸੀਮਾ ਤਕ ਹੀ ਪਹੁੰਚਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*
*ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥ ਪੰਨਾ - 1147*

*ਕਰਿ ਕਿਰਪਾ ਸੰਤਨ ਸਚੁ ਕਹਿਆ॥*
*ਸਰਬ ਸੂਖ ਇਹੁ ਆਨੰਦੁ ਲਹਿਆ॥*

*ਸਾਧਸੰਗਿ ਹਰਿ ਕੀਰਤਨੁ ਗਾਈਐ॥*
*ਕਹੁ ਨਾਨਕ ਵਡਭਾਗੀ ਪਾਈਐ॥ ਪੰਨਾ – 179*

ਸੋ ਦੁਖਾਂ ਦਾ ਖਾਤਮਾ ਪ੍ਰਭੂ ਨਾਮ ਦੀ ਪ੍ਰਾਪਤੀ ਹੋਣ ਤੇ ਹੁੰਦਾ ਹੈ, ਵਾਹਿਗੁਰੂ ਜੀ ਦੀ ਸਦੀਵੀ ਯਾਦ ਹਿਰਦੇ ਵਿਚ ਵਸਾਉਣ ਨਾਲ ਹੁੰਦਾ ਹੈ–

*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥ ਪੰਨਾ – 714*

ਸੋ ਮਹਾਰਾਜ ਜੀ ਸੰਸਾਰ ਨੂੰ ਦਸਦੇ ਹਨ ਕਿ ਸਾਰੇ ਸੰਸਾਰ ਵਿਚ ਖੋਜ ਕੇ ਦੇਖ ਲਿਆ ਗਿਆ ਹੈ ਕਿ ਪਦਾਰਥਾਂ ਦੀ ਪ੍ਰਾਪਤੀ ਨਾਲ ਕਦੇ ਵੀ ਦੁਖਾਂ ਦਾ ਖਾਤਮਾ ਨਹੀਂ ਹੋਇਆ ਕਰਦਾ। ਦੁਖਾਂ ਦਾ ਨਾਸ਼ ਉਦੋਂ ਹੀ ਹੁੰਦਾ ਹੈ ਜਦੋਂ ਪੂਰਨ ਸੁਖ ਪ੍ਰਾਪਤ ਹੋ ਜਾਵੇ, ਪੂਰਨ ਸੁਖ ਨਾਮ ਮੰਡਲ ਵਿਚ ਪ੍ਰਵੇਸ਼ ਕਰਨ ਨਾਲ ਹੁੰਦਾ ਹੈ। ਫੁਰਮਾਨ ਆਇਆ ਹੈ –

*ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥*
*ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥ ਪੰਨਾ – 322*

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਵਿਸ਼ਿਆਂ ਨੂੰ ਮਾਨਣ ਵਿਚ ਸੁਖ ਦੀ ਪ੍ਰਾਪਤੀ ਕਦੇ ਹੋ ਹੀ ਨਹੀਂ ਸਕਦੀ। ਨਾ ਹੀ ਰਿਸ਼ਤੇਦਾਰਾਂ ਦੇ ਝੁਰਮਟ, ਨਾ ਹੀ ਮਾਇਆ ਦੇ ਅੰਬਾਰ ਦੁਖ ਦੂਰ ਕਰਨ ਨੂੰ ਸਮਰੱਥ ਹਨ। ਫੁਰਮਾਨ ਹੈ –

*ਪੁਤ੍ਰ ਕਲਤ੍ਰ ਲਛਮੀ ਮਾਇਆ॥*
*ਇਨ ਤੇ ਕਹੁ ਕਵਨੈ ਸੁਖੁ ਪਾਇਆ॥*
*ਪੰਨਾ – 692*

ਹਰੀ ਦੇ ਸਿਮਰਨ ਕਰਨ ਨਾਲ ਸਾਰੇ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ ਅਤੇ ਹਰ ਥਾਂ ਸੁਖ ਹੀ ਸੁਖ ਪ੍ਰਾਪਤ ਹੁੰਦਾ ਹੈ –

*ਘਰ ਮਹਿ ਸੂਖ ਬਾਹਰਿ ਫੁਨਿ ਸੂਖਾ॥*
*ਹਰਿ ਸਿਮਰਤ ਸਗਲ ਬਿਨਾਸੇ ਦੂਖਾ॥*
*ਸਗਲ ਸੂਖ ਜਾਂ ਤੂੰ ਚਿਤਿ ਆਂਵੈਂ॥*
*ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ॥*
*ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ॥*
*ਹਰਿ ਹਰਿ ਜਪਤ ਢਹੈ ਦੁਖ ਡੇਰਾ॥*
*ਹੁਕਮੁ ਬੂਝੈ ਸੋਈ ਪਰਵਾਨੁ॥*
*ਸਾਚੁ ਸਬਦੁ ਜਾ ਕਾ ਨੀਸਾਨੁ॥*
*ਗੁਰ ਪੂਰੈ ਹਰਿ ਨਾਮੁ ਦ੍ਰਿੜਾਇਆ॥*

***ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ॥***
***ਪੰਨਾ - 385***

ਅਤੇ ਇਸ ਤਰ੍ਹਾਂ ਵੀ ਫੁਰਮਾਨ ਆਉਂਦਾ ਹੈ -

***ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥***
***ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥***

***ਪੰਨਾ - 1365***

ਸੋ ਅਸਾਨੂੰ ਇਸ ਗੱਲ ਦਾ ਵੇਰਵੇ ਸਹਿਤ ਗਿਆਨ ਹੋ ਗਿਆ ਕਿ ਸੁਖ ਪ੍ਰਾਪਤ ਕਰਨ ਲਈ ਅਸਾਨੂੰ ਨਾਮ ਵਲ ਕਦਮ ਵਧਾਉਣੇ ਪੈਣਗੇ। ਜਿਉਂ-ਜਿਉਂ ਨਾਮ ਅੰਦਰ ਪ੍ਰਗਟ ਹੁੰਦਾ ਜਾਵੇਗਾ, ਤਿਉਂ-ਤਿਉਂ ਦੁਖਾਂ ਨੂੰ ਅਸੀਂ ਪੈਰਾਂ ਥੱਲੇ ਦਲਦੇ (ਮਸਲਦੇ) ਚਲੇ ਜਾਵਾਂਗੇ। ਸੋ ਇਸ ਕਰਕੇ ਸਤਿ ਦੇ ਆਸਣ ਤਕ ਪਹੁੰਚਣ ਲਈ ਦੁਖ ਦਾ ਜੋ ਦਰਵਾਜ਼ਾ ਹੈ ਉਹ ਨਾਮ ਮੰਡਲ ਵਿਚ ਪ੍ਰਵੇਸ਼ ਕਰਨ ਨਾਲ ਲੰਘਿਆ ਜਾ ਸਕਦਾ ਹੈ। ਜੋ ਕ੍ਰੋਧ ਹੈ ਜਿਸ ਨੂੰ ਮਹਾਰਾਜ ਜੀ ਨੇ ਰੋਹ ਆਖਿਆ ਹੈ ਗੁਰੂ ਦਾ ਸ਼ਬਦ ਜਦੋਂ ਪ੍ਰਾਪਤ ਹੋ ਗਿਆ ਉਸ ਵੇਲੇ ਇਕੱਲਾ ਕ੍ਰੋਧ ਕੀ ਇਸ ਦੇ ਸਾਥੀ - ਕਾਮ, ਲੋਭ ਸਾਰਿਆਂ ਦਾ ਖਾਤਮਾ ਹੋ ਜਾਇਆ ਕਰਦਾ ਹੈ ਕਿਉਂਕਿ ਕ੍ਰੋਧ ਦਾ ਵਿਰੋਧੀ ਤੱਤ ਨਾਮ ਹੈ ਨਾਮ ਤੋਂ ਸ਼ਾਂਤੀ ਪ੍ਰਾਪਤ ਹੁੰਦੀ ਹੈ ਜਦੋਂ ਨਾਮ ਮਨ ਵਿਚ ਵਸ ਗਿਆ ਤਾਂ ਸ਼ਾਂਤੀ ਪ੍ਰਾਪਤ ਹੁੰਦੀ ਹੈ। ਸ਼ਾਂਤੀ ਦੇ ਅੱਗੇ ਕ੍ਰੋਧ ਦਾ ਵਸ ਨਹੀਂ ਚਲਦਾ। ਸ਼ਾਂਤੀ ਸ਼ਰਧਾ ਦੀ ਪੁਤਰੀ ਹੈ। ਇਸ ਦੀ ਮਦਦ ਕਰਨ ਲਈ ਭਗਤੀ ਹੈ। ਜਦੋਂ ਭਗਤੀ, ਸ਼ਰਧਾ ਅਤੇ ਸ਼ਾਂਤੀ ਦੀ ਪ੍ਰਾਪਤੀ ਹੋ ਜਾਵੇ ਤਾਂ ਕ੍ਰੋਧ ਦਾ ਨਾਮ ਨਿਸ਼ਾਨ ਮਿਟ ਜਾਇਆ ਕਰਦਾ ਹੈ। ਇਸ ਤਰ੍ਹਾਂ ਕ੍ਰੋਧ ਨੂੰ ਵਸੀਭੂਤ ਕਰਕੇ ਅਸੀਂ ਆਸਾ ਤੇ ਅੰਦੇਸਿਆ ਦੇ ਬਜਰ ਖੋਲ੍ਹਣ ਲਈ ਉਤਸੁਕ ਹੁੰਦੇ ਹਾਂ।

ਹੁਣ ਜਗਿਆਸੂ ਨੂੰ ਆਸਾ ਤੇ ਅੰਦੇਸਾ ਦੇ ਦੋ ਦਰਵਾਜ਼ਿਆਂ ਵਿਚੋਂ ਲੰਘ ਕੇ ਪ੍ਰਭੂ ਤਕ ਪਹੁੰਚਣ ਦੀ ਲੋੜ ਹੈ। ਦੁਖ ਅਤੇ ਰੋਹ ਦਾ ਵੇਰਵਾ ਪਿਛੇ ਦੇ ਆਏ ਹਾਂ। ਦੁਖ ਦਾ ਇਲਾਜ ਪ੍ਰਭੂ ਨਾਲ ਜੁੜਨ ਨਾਲ ਹੈ। ਲਗਾਤਾਰੀ ਯਾਦ ਮਨ ਵਿਚ ਵਸਾ ਕੇ ਅਸਾਡੇ ਵਿਚ ਤੇ ਵਾਹਿਗੁਰੂ ਵਿਚ ਜੋ ਪਾੜ ਪਿਆ ਹੋਇਆ ਹੈ ਉਹ ਦੂਰ ਹੋ ਜਾਇਆ ਕਰਦਾ ਹੈ ਕਿਉਂਕਿ ਲਗਾਤਾਰੀ ਯਾਦ ਨਾਲ ਦੁਖ ਨੇੜੇ ਆਉਂਦਾ ਹੀ ਨਹੀਂ ਅਤੇ ਨਾ ਹੀ ਨਾਮ ਤੋਂ ਉਤਪੰਨ ਹੋਈ ਸ਼ਾਂਤੀ ਦੇ ਮੁਕਾਬਲੇ ਤੇ ਰੋਹ ਦੀ ਕੁਛ ਪੇਸ਼ ਚਲਦੀ ਹੈ। ਮਾਇਆ ਨੇ ਜੀਵ ਦੇ ਦੁਆਲੇ ਅਜਿਹਾ ਜਾਲ ਪਾਇਆ ਹੈ ਜਿਸ ਵਿਚੋਂ ਨਿਕਲਣਾ ਉਸ ਲਈ ਅਤਿ ਕਠਿਨ ਹੈ, ਕਿਉਂਕਿ ਵਾਹਿਗੁਰੂ ਤੋਂ ਬਗੈਰ ਜਿੰਨਿਆਂ ਨਾਲ ਵੀ ਹੋਰ ਵਾਹ ਪੈਂਦਾ ਹੈ ਭਾਵੇਂ ਉਹ ਜੜ੍ਹ ਚੀਜ਼ਾਂ ਹੋਣ ਭਾਵੇਂ ਉਹ ਸੂਖਸ਼ਮ ਹੋਣ ਉਹ ਸਾਰੀਆਂ ਬੰਧਨ ਰੂਪ ਹੋਇਆ ਕਰਦੀਆਂ ਹਨ, ਜਿਨ੍ਹਾਂ ਵਿਚੋਂ ਆਸਾ ਤੇ ਅੰਦੇਸਾ ਦਾ ਬੰਧਨ ਬਹੁਤ ਹੀ ਕਰੜਾ ਹੈ ਜਿਸ ਦੇ ਫਲਸਰੂਪ ਜਿਹੋ ਜਿਹੀ ਆਸ਼ਾ, ਮਨਸ਼ਾ ਅੰਤ ਸਮੇਂ ਇਸ ਦੇ ਮਨ ਵਿਚ ਹੋਵੇਗੀ ਉਹੋ ਜਿਹੇ ਥਾਂ ਹੀ ਇਸ ਨੂੰ ਪੁਨਰ ਜਨਮ ਲੈਣਾ ਪੈਂਦਾ ਹੈ। ਸਭ

ਤੋਂ ਪਹਿਲਾਂ ਅਸਾਨੂੰ ਉਨ੍ਹਾਂ ਚੀਜ਼ਾਂ ਵਲ ਦੇਖਣਾ ਪੈਂਦਾ ਹੈ ਜਿਹੜੀਆਂ ਇਸ ਜੀਵ ਨੂੰ ਪ੍ਰਮੇਸ਼ਰ ਨਾਲ ਮਿਲਣ ਵਿਚ ਬਾਧਾ ਪਾਉਂਦੀਆਂ ਹਨ। ਮਨ ਰਾਜੇ ਦੀਆਂ ਬਹੁਤ ਹੀ ਭਿਆਨਕ ਫੌਜਾਂ ਨਾਲ ਜੀਵ ਦਾ ਵਾਹ ਪੈਂਦਾ ਹੈ, ਮਨ ਰਾਜੇ ਦੇ ਅਜਿੱਤ ਸੂਰਮੇ ਜੀਵ ਦੀ ਪੇਸ਼ ਨਹੀਂ ਚਲਣ ਦਿੰਦੇ। ਬਾਣੀ ਵਿਚ ਆਉਂਦਾ ਹੈ -

***ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥***
***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥***
***ਪੰਨਾ - 1367***

***ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥***
***ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥***
***ਪੰਨਾ-1384***

ਸਭ ਤੋਂ ਪਹਿਲਾਂ ਬੰਧਨ ਮਾਇਆ ਦਾ ਹੈ, ਜਿਸ ਨੇ ਇਸ ਜੀਵ ਨੂੰ ਭੁਲਾ ਕੇ ਰਾਮ ਅੰਸ ਦੀ ਥਾਂ ਪ੍ਰਕ੍ਰਿਤੀ ਦੀ ਅੰਸ ਨੂੰ ਪੂਰੀ ਤਰ੍ਹਾਂ ਪਕਾ ਦਿਤਾ ਹੈ ਅਤੇ ਇਹ ਜੀਵ ਭਾਵੇਂ ਕ੍ਰੋੜਾਂ ਸਰੀਰ ਧਾਰਨ ਕਰਦਾ ਹੈ ਪਰ ਇਹ ਹਰ ਧਾਰੇ ਹੋਏ ਸਰੀਰ ਨੂੰ ਗਲਤੀ ਨਾਲ ਮਾਇਆ ਦੇ ਅਸਰ ਹੇਠ 'ਮੈਂ' ਕਹਿੰਦਾ ਹੈ ਇਸ ਨੂੰ ਆਪਣੇ ਸਰੂਪ ਦਾ ਕੋਈ ਗਿਆਨ ਨਹੀਂ ਹੁੰਦਾ। ਜੇ ਗੁਰੂ ਇਸ ਨੂੰ ਦਸਦੇ ਵੀ ਹਨ ਕਿ ਤੂੰ ਰਾਮ ਦਾ ਦੀ ਅੰਸ ਹੈਂ ਤੂੰ ਆਪਣੇ ਆਪ ਨੂੰ ਪਛਾਣ ਤਾਂ ਸਹੀ, ਜਿਵੇਂ ਕਿ -

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥***
***ਪੰਨਾ-441***

ਇਸ ਦੀ ਸਮਝ ਵਿਚ ਹੀ ਨਹੀਂ ਆਉਂਦਾ ਕਿ ਮੈਂ ਜੋਤ ਸਰੂਪ ਕੀ ਹੋਇਆ ਕਿਉਂਕਿ ਇਸ ਨੂੰ ਸ਼ੀਸ਼ੇ ਦੇ ਸਾਮ੍ਹਣੇ ਪੰਜਾਂ ਤੱਤਾਂ ਦਾ ਬਣਿਆ ਜੋ ਇਸ ਦਾ ਵਾਹਨ ਹੈ, ਦਿਸਦਾ ਹੈ ਉਸ ਨੂੰ ਹੀ ਇਹ ਆਪਣਾ ਆਪ ਕਹਿੰਦਾ ਰਹਿੰਦਾ ਹੈ, ਕਿੱਡੀ ਵੱਡੀ ਭੁੱਲ ਹੋ ਰਹੀ ਹੈ। ਗੁਰੂ ਮਹਾਰਾਜ ਜੀ ਬਾਰ-ਬਾਰ ਦਸਦੇ ਹਨ ਕਿ ਤੂੰ ਜੋਤ ਸਰੂਪ ਹੈਂ। ਪਰ ਇਸ ਨੇ ਠਗਮੂਰੀ ਬੂਟੀ ਸੁੰਘੀ ਹੋਣ ਕਰਕੇ ਉਲਟੀ ਸੁਰਤ ਧਾਰਨ ਕੀਤੀ ਹੋਈ ਹੈ ਜਿਸ ਨੂੰ ਹਉਮੈ ਦੀ ਸੁਰਤ ਆਖਿਆ ਜਾਂਦਾ ਹੈ। ਮਹਾਂਪੁਰਸ਼ ਇਕ ਦ੍ਰਿਸ਼ਟਾਂਤ ਦੇ ਨਾਲ ਗੱਲ ਸਮਝਾਉਣ ਦਾ ਜਤਨ ਕਰਦੇ ਹਨ ਕਿ ਇਕ ਰਾਜਾ ਕਿਸੇ ਗੁਆਢੀ ਰਾਜੇ ਦੇ ਸੱਦਾ ਪੱਤਰ ਤੇ ਉਸ ਵਲੋਂ ਤਿਆਰ ਕੀਤੇ **dinner** (ਖਾਣੇ) ਤੇ ਗਿਆ ਉਥੇ ਸ਼ਰਾਬ ਦਾ ਦੌਰ ਚਲ ਰਿਹਾ ਸੀ, ਬੜੀ ਤੇਜ਼ ਕਿਸਮ ਦੀ ਸ਼ਰਾਬ ਸੀ। ਇਸ ਰਾਜੇ ਨੇ ਜ਼ਿਆਦਾ ਸ਼ਰਾਬ ਪੀ ਲਈ ਅਤੇ ਅਜਿਹੀਆਂ ਹਰਕਤਾਂ ਕਰਨ ਲੱਗ ਗਿਆ ਜਿਸ ਤੋਂ ਉਸ ਦੇ ਵਜ਼ੀਰਾਂ ਨੂੰ ਸ਼ੱਕ ਪੈ ਗਿਆ ਕਿ ਜੇ ਅਸਾਡੇ ਮਹਾਰਾਜ ਇਸੇ ਤਰ੍ਹਾਂ ਹੀ ਕਰਦੇ ਰਹੇ ਤਾਂ ਸਾਰੇ ਮਹਿਮਾਨਾਂ ਵਿਚ ਬਹੁਤ ਹੀ ਬੇਇਜ਼ਤੀ ਹੋਵੇਗੀ ਅਤੇ **host** (ਮਹਿਮਾਨ ਨਿਵਾਜ਼) ਰਾਜਾ ਵੀ ਨਰਾਜ਼ ਹੋ ਜਾਵੇਗਾ ਦੋਹਾਂ ਗਵਾਂਢੀ ਰਾਜਿਆਂ ਦੇ ਆਪਸ ਵਿਚ ਸੁਖਾਵੇਂ ਸਬੰਧ ਵਿਗੜ ਜਾਣਗੇ ਐਸਾ ਨਾ ਹੋਵੇ ਕਿ ਹਾਲਾਤ ਵਿਗੜ ਜਾਣ। ਉਹ ਵਜ਼ੀਰ ਸਿਆਣੇ

ਸਨ ਉਹ ਆਪਣੇ ਰਾਜੇ ਨੂੰ ਆਪਣੀ ਬੱਘੀ ਵਿਚ ਬਿਠਾ ਕੇ ਵਾਪਸ ਉਸ ਦੇ ਮਹਿਲਾਂ ਵਲ ਨੂੰ ਚਲ ਪਏ, ਜਦੋਂ ਉਸ ਦੇ ਮਹਿਲਾਂ ਦੇ ਕੋਲ ਪਹੁੰਚੇ ਤਾਂ ਕੀ ਦੇਖਦੇ ਹਨ ਕਿ ਰਾਜੇ ਦਾ ਨਸ਼ਾ ਅਜੇ ਤੱਕ ਵੀ ਘੱਟ ਨਹੀਂ ਸੀ ਹੋਇਆ, ਮਹਿਲਾਂ ਦੇ ਸਾਮ੍ਹਣੇ ਜਾ ਕੇ ਬੱਘੀ ਰੁਕ ਗਈ। **security** (ਰਖਸ਼ਾ) ਲਈ ਜੋ ਉਥੇ ਫੌਜ ਦੇ ਸਿਪਾਹੀ ਲਾਏ ਹੋਏ ਸਨ, ਉਹ ਆਪਣੀਆਂ ਬੀਟਾਂ ਤੇ ਘੁੰਮ ਕੇ ਪਹਿਰੇ ਦੇ ਰਹੇ ਸਨ ਅਤੇ ਇਕ ਮਿੰਟ ਦੀ ਵੀ ਕੁਤਾਹੀ ਨਹੀਂ ਕੀਤੀ ਜਾ ਰਹੀ ਸੀ। ਰਾਜੇ ਨੇ ਬੱਘੀ ਵਿਚੋਂ ਹੀ ਇਹ ਸਭ ਕੁਝ ਦੇਖਿਆ ਅਤੇ ਉਚੀ-ਉਚੀ ਬੋਲਣਾ ਸ਼ੁਰੂ ਕਰ ਦਿਤਾ ਕਿ ਤੁਸੀਂ ਕੌਣ ਹੋ, ਮੈਨੂੰ ਬੱਘੀ ਵਿਚ ਕਿਧਰ ਲਈਂ ਜਾਂਦੇ ਹੋ, ਉਹ ਆਪਣੇ ਆਪ ਨੂੰ ਵੀ ਪੂਰੀ ਤਰ੍ਹਾਂ ਭੁੱਲ ਚੁੱਕਿਆ ਸੀ। ਕਹਿਣ ਲੱਗਿਆ, "ਬੱਘੀ ਵਿਚੋਂ ਮੈਨੂੰ ਉਤਾਰੋ ਮੈਂ ਵੀ ਪਹਿਰਾ ਦੇਣਾ ਹੈ, ਮੇਰੀ ਵਰਦੀ ਕਿਥੇ ਹੈ। ਜਦੋਂ ਵਾ-ਵੇਲਾ ਮਚਾਇਆ ਤਾਂ **day officer** ਵੀ ਆ ਗਿਆ ਸਾਰਿਆਂ ਨੇ ਵਿਚਾਰ ਕੇ ਰਾਜੇ ਨੂੰ ਸਿਪਾਹੀ ਦੀ ਵਰਦੀ ਪਹਿਨਾਅ ਦਿਤੀ, ਬੰਡੋਲੀਅਰ ਉਸ ਦੇ ਕੰਧੇ ਤੇ ਪਹਿਨਾਅ ਦਿਤਾ ਅਤੇ ਫੌਜੀ ਬੂਟ, ਬਿਰਜਿਸ ਪਹਿਨਾਅ ਦਿਤੀ। ਰਾਜਾ ਵੀ ਇਕ **beat** ਉਤੇ ਪਹਿਰਾ ਦੇਣ ਲੱਗਿਆ। ਸਿਆਣੇ ਵਜ਼ੀਰ ਥੋੜ੍ਹਾ ਪਰ੍ਹੇ ਹਟ ਕੇ ਛੁਪ ਕੇ ਬੈਠ ਗਏ ਜਦੋਂ ਦੋ ਕੁ ਘੰਟੇ ਲੰਘੇ ਤਾਂ ਰਾਜਾ ਆਪਣੀ ਵਰਦੀ ਵਲ ਵੇਖਣ ਲੱਗਿਆ, ਕੁਝ-ਕੁਝ ਹੋਸ਼ ਪਰਤੀ ਆਪਣੇ ਬੰਡੋਲੀਅਰ ਵਲ ਦੇਖਿਆ, ਰਾਈਫਲ ਵਲ ਦੇਖਿਆ, ਆਲੇ-ਦੁਆਲੇ ਦੇਖਿਆ। ਵਜ਼ੀਰ ਸਮਝ ਗਏ ਕਿ ਇਸ ਨੂੰ ਕੁਝ ਹੋਸ਼ ਆ ਗਈ ਹੈ। ਇਕ ਦਮ ਆਏ ਅਤੇ ਬੜੇ ਸਤਿਕਾਰ ਨਾਲ ਕਹਿਣ ਲੱਗੇ ਕਿ ਮਹਾਰਾਜ! ਕੀ ਹੁਕਮ ਹੈ? ਰਾਜਾ ਕਹਿਣ ਲੱਗਿਆ, "ਮੈਂ ਤਾਂ ਰਾਜਾ ਹਾਂ, ਇਹ ਮੇਰਾ ਮਹਿਲ ਹੈ, ਮੈਂ ਇਹ ਕੀ ਕਰਨ ਲੱਗ ਪਿਆ ਹਾਂ। ਰਾਖੀ ਤਾਂ ਮੇਰੀ ਇਨ੍ਹਾਂ ਸਿਪਾਹੀਆਂ ਨੇ ਕਰਨੀ ਸੀ ਮੇਰੇ ਹੱਥ ਵਿਚ ਰਾਈਫਲ ਕਿਵੇਂ ਆ ਗਈ ਅਤੇ ਪੱਟੀਆਂ, ਬਿਰਜਿਸ ਕਿਵੇਂ ਪਹਿਨ ਲਈਆਂ। ਵੰਡੋਲੀਅਰ ਵਗੈਰਾ ਮੇਰੇ ਗਲ ਵਿਚ ਕਿਸ ਤਰ੍ਹਾਂ ਪੈ ਗਿਆ। ਉਸ ਤੇ ਕਾਬਲ ਵਜ਼ੀਰ ਨੇ ਅਧੀਨਗੀ ਨਾਲ ਬੇਨਤੀ ਕੀਤੀ ਕਿ ਮਹਾਰਾਜ! ਮਾਫ ਕਰਨਾ ਅੱਜ ਆਪ ਨੂੰ **dinner** ਤੇ ਗਿਆਂ ਤੇਜ਼ ਸ਼ਰਾਬ ਪੀਣ ਨਾਲ ਇਕ ਦਮ ਨਸ਼ਾ ਹੋਣ ਕਰਕੇ ਆਪ ਨੂੰ ਸ਼ਰਾਬ ਬੇਹੋਸ਼ੀ ਦੀ ਹਾਲਤ ਵਿਚ ਲੈ ਗਈ। ਉਸ ਵੇਲੇ ਅਸੀਂ ਇਹ ਜਾਇਜ਼ ਸਮਝਿਆ ਕਿ ਕੋਈ ਮਹਾਰਾਜ ਦੀ ਬੇਇਜ਼ਤੀ ਨਾ ਕਰ ਦੇਵੇ ਤੇ ਛੇਤੀ ਤੋਂ ਛੇਤੀ ਆਪਣੀ ਰਾਜਧਾਨੀ ਲੈ ਚੱਲੀਏ। ਜਦੋਂ ਇਥੇ ਪਹੁੰਚੇ ਤਾਂ ਆਪ ਨੇ ਕਿਹਾ ਕਿ ਮੈਂ ਵੀ ਰਾਜੇ ਦੀ ਰਾਖੀ ਕਰਨੀ ਹੈ। ਆਪ ਨੇ ਸਿਪਾਹੀ ਵਾਲੀ ਵਰਦੀ ਪਾ ਲਈ, **beat** ਉਤੇ ਘੁੰਮ ਕੇ ਪਹਿਰਾ ਦੇਣ ਲੱਗੇ। ਅਸਾਡੇ ਲੱਖ ਵਾਰੀ ਸਮਝਾਉਣ ਤੇ ਵੀ ਆਪ ਇਹੀ ਕਹੀ ਜਾਂਦੇ ਸੀ ਕਿ ਮੈਂ ਪਹਿਰਾ ਦੇਣਾ ਹੈ, ਮੈਂ ਰਾਜਾ ਨਹੀਂ ਹਾਂ, ਸਿਪਾਹੀ ਹਾਂ, ਮੇਰੀ ਵਰਦੀ ਲਿਆਓ। ਸੋ ਹਜ਼ੂਰ! ਆਪ ਜੀ ਨੂੰ ਵਰਦੀ ਦੇ ਦਿਤੀ ਗਈ। ਹੁਣ ਆਪ ਜੀ ਦੀ ਹੋਸ਼ ਪਰਤੀ ਹੈ। ਉਸੇ ਸਮੇਂ ਉਥੇ ਨੇੜੇ ਹੀ ਮੂਹਰਲੇ ਬਾਥਰੂਮ ਵਿਚ ਰਾਜੇ ਨੇ ਆਪਣੀ ਵਰਦੀ ਬਦਲ ਲਈ ਅਤੇ ਇਸ ਗੱਲ ਦਾ ਬੜਾ ਅਫਸੋਸ ਕਰਨ ਲੱਗਿਆ ਕਿ ਨਸ਼ੇ ਵਿਚ ਬੜੀ ਤਾਕਤ ਹੈ ਉਸ ਨੇ ਮੈਨੂੰ ਪੂਰੀ ਤਰ੍ਹਾਂ ਭੁਲਾ ਦਿਤਾ। ਮੇਰੇ ਅਮੀਰ, ਵਜ਼ੀਰ ਮੈਨੂੰ ਸਮਝਾਉਂਦੇ ਰਹੇ ਪਰ ਤਾਂ ਭੀ ਮੈਂ ਇਹੀ ਕਿਹਾ ਕਿ ਮੈਂ ਰਾਜਾ ਨਹੀਂ ਹਾਂ। ਕਿੱਡੀ ਭੁੱਲ ਮੇਰੇ ਤੋਂ ਹੋਈ ਹੈ। ਇਸੇ

ਤਰ੍ਹਾਂ ਨਾਲ ਮਾਇਆ ਦੇ ਨਸ਼ੇ ਨੇ ਜੀਵ ਨੂੰ ਪੂਰੀ ਤਰ੍ਹਾਂ ਭੁਲਾ ਦਿਤਾ ਹੈ ਕਿ ਮੈਂ ਕੌਣ ਹਾਂ। ਇਹ ਨਹੀਂ ਜਾਣਦਾ ਕਿ ਮੈਂ ਰਾਮ ਦੀ ਅੰਸ ਹਾਂ ਅਤੇ ਨਾ ਹੀ ਇਸ ਨੂੰ ਪਤਾ ਹੈ ਕਿ ਮੈਂ ਜੋਤ ਸਰੂਪ ਹਾਂ। ਇਹ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਬਣੀ ਦੇਹ ਜੋ ਛਿਨ ਭੰਗਰ ਹੈ ਇਕ ਤਰ੍ਹਾਂ **garbage bag** (ਗੰਦਮੰਦ ਦਾ ਥੈਲਾ) ਹੈ, ਜਿਸ ਦੇ ਰੋਮ-ਰੋਮ ਵਿਚੋਂ ਹਰ ਛਿਨ ਜ਼ਹਿਰੀਲੀ ਮੈਲ ਬਾਹਰ ਨਿਕਲਦੀ ਰਹਿੰਦੀ ਹੈ। ਨੱਕ, ਕੰਨ, ਅੱਖ, ਮੂੰਹ ਅਤੇ ਮਲਮੂਤਰ ਦੀਆਂ ਇੰਦ੍ਰੀਆਂ ਵਿਚੋਂ ਬਹੁਤ ਹੀ ਬੁਰੀ ਮੈਲ ਨਿਕਲਦੀ ਹੈ ਜਿਸ ਨੂੰ ਅਸੀਂ ਦੇਖਣਾ ਵੀ ਪਸੰਦ ਨਹੀਂ ਕਰਦੇ। ਇਸ ਨੂੰ ਜੀਵ ਆਪਣਾ ਆਪਾ ਕਹਿੰਦਾ ਹੈ, ਕਿੱਡੀ ਭੁੱਲ ਹੈ। ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਤੂੰ ਤਾਂ ਵਾਹਿਗੁਰੂ ਦੀ ਅੰਸ ਹੈਂ, ਆਪਣੇ ਮੂਲ ਨੂੰ ਪਛਾਣ ਪਰ ਇਹ ਮੂਲ ਪਛਾਣਨ ਵੇਲੇ ਆਪਣੇ ਆਪ ਨੂੰ ਸਰੀਰ ਹੀ ਜਾਣਦਾ ਹੈ ਕਿ ਮੈਂ ਤਾਂ ਪੰਜਾਂ ਤੱਤਾਂ ਦੀ ਦੇਹ ਹਾਂ, ਇਹ ਦੇਹ ਛਿਨ ਭੰਗਰ ਹੈ ਪਰ ਇਹ ਮਾਇਆ ਦੀ ਠਗਮੂਰੀ ਬੂਟੀ ਸੁੰਘ ਕੇ ਆਪਣੇ ਆਪ ਨੂੰ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਇਸ ਜੀਵ ਦੇ ਦੁਆਲੇ ਬਹੁਤ ਹੀ ਪਰਦੇ ਪਏ ਹੋਏ ਹਨ ਜੋ ਇਸ ਨੂੰ ਪੂਰੀ ਹੋਸ਼ ਨਹੀਂ ਆਉਣ ਦਿੰਦੇ, ਜੀਵ ਦਾ ਅਸਲ, ਤਿੰਨਾਂ ਗੁਣਾਂ ਦੇ ਅਸਰਾਂ ਤੋਂ ਉਪਰ ਹੈ। ਮਾਇਆ ਦੀ ਓਥੇ ਕੋਈ ਪਹੁੰਚ ਨਹੀਂ ਹੈ ਪਰ ਮਾਇਆ ਦੇ ਅਸਰ ਅਧੀਨ ਪਰਦਾ-ਦਰ-ਪਰਦਾ ਇਸ ਜੀਵ ਦੇ ਦੁਆਲੇ ਲਿਪਟਿਆ ਪਿਆ ਹੈ। ਇਸ ਨੂੰ ਕੁਝ ਵੀ ਨਹੀਂ ਸੁੱਝ ਰਿਹਾ ਕਿ ਮੈਂ ਕੋਈ ਬਹੁਤ ਸਵੱਛ ਹੋਂਦ ਹਾਂ, ਹੁਣ ਆਪ ਹੀ ਸੋਚੋ ਕਿ ਮੈਂ, ਤੁਸੀਂ ਤੇ ਹੋਰ ਸਾਰੇ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਹੀ ਸਮਝਦੇ ਹਾਂ। ਗੱਲਾਂ ਬਾਤਾਂ ਦੇ ਅਸੀਂ ਗਿਆਨੀ ਹਾਂ ਕਹਿੰਦੇ ਹਾਂ ਕਿ ਅਸੀਂ ਦੇਹ ਨਹੀਂ ਪਰ ਇਹ ਵਾਕ ਤਾਂ ਮੁਖ ਨਾਲ ਕੀਤਾ ਗਿਆ ਹੈ ਪਰ ਅਸਾਡੀ ਸੁਰਤ ਇਸ ਗੱਲ ਨੂੰ ਕਦੇ ਵੀ ਨਹੀਂ ਮੰਨਦੀ। ਉਹ ਇਸੇ ਸਰੀਰ ਨੂੰ 'ਮੈਂ' ਕਹੇਗੀ ਭਾਵੇਂ ਕਿੰਨਾ ਹੀ ਗਿਆਨ ਕਿਉਂ ਨਾ ਦੇਵੋ। ਗਿਆਨ ਦੀਆਂ ਗੱਲਾਂ ਕਿਉਂਕਿ ਬੁੱਧੀ ਵਿਚੋਂ ਨਿਕਲ ਰਹੀਆਂ ਹਨ। ਬੁੱਧੀ ਵਿਚ ਜੜ੍ਹਤਾ ਦੀ ਅੰਸ ਵਧੇਰੇ ਹੋਣ ਕਰਕੇ ਇਸ ਦੀ ਨਿਰਨਾ ਸ਼ਕਤੀ ਸੀਮਤ ਹੈ। ਇਹ ਅਸਾਡੀ ਹੋਸ਼ ਆਪਣੇ ਆਪ ਨੂੰ ਪੰਜਾਂ ਤੱਤਾਂ ਦਾ ਸਰੀਰ ਹੀ ਮੰਨਦੀ ਰਹੇਗੀ, ਗਿਆਨ ਦੀਆਂ ਗੱਲਾਂ ਕਹਿਣ ਨਾਲ ਕੋਈ ਫਰਕ ਨਹੀਂ ਪੈਂਦਾ। ਉਹ ਬੁੱਧੀ ਮੰਡਲ ਦੀਆਂ ਭੁੱਲ ਭਲਾਈਆਂ ਹਨ, ਆਪੇ ਹੀ ਆਪਣੇ ਆਪ ਨੂੰ ਗਿਆਨੀ ਮੰਨੀ ਬੈਠਾ ਹੈ। ਮਹਾਰਾਜ ਕਹਿੰਦੇ ਹਨ ਕਿ ਜਿਸ ਨੇ ਆਪਣੇ ਆਪ ਨੂੰ ਨਹੀਂ ਜਾਣਿਆ, ਉਹ ਪਸ਼ੂ ਹੈ, ਢੋਰ ਤੇ ਗਵਾਰ ਹੈ -

***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥ ਪੰਨਾ - 251***

ਆਪਣੇ ਆਪ ਨੂੰ ਦੇਹ ਸਮਝਣਾ, ਇਹ ਅਸਾਡੇ ਪਤਨ ਦੀ ਨਿਸ਼ਾਨੀ ਹੈ। ਅਸਾਡੇ ਆਲੇ-ਦੁਆਲੇ ਬੇਅੰਤ ਪਰਦੇ ਹਨ ਜੋ ਅਸਾਨੂੰ ਰੂਪੋਂ ਕਰੂਪ ਕਰ ਰਹੇ ਹਨ। ਅਸਾਨੂੰ ਨਹੀਂ ਪਤਾ ਲਗਦਾ ਕਿ ਇਹ ਕਿਉਂ ਹੋ ਗਿਆ, ਕਿਉਂਕਿ ਜਿਨ੍ਹਾਂ ਨੇ ਦੇਖਿਆ ਹੈ ਉਹ ਦਸਦੇ ਹਨ ਕਿ ਤੂੰ ਸਾਰੀਆਂ ਇੰਦ੍ਰੀਆਂ ਦੇ

ਸੁਭਾਅ ਮੁਤਾਬਿਕ ਕੀਤੇ ਕੰਮਾਂ ਨੂੰ ਦੇਖਣ ਵਾਲਾ ਹੈ; ਤੂੰ ਸਤਿ, ਚਿਤ, ਅਨੰਦ ਹੈ; ਤੂੰ ਅਚਾਹ ਹੈਂ, ਤੂੰ ਬੇਲੋੜ ਹੈਂ, ਤੂੰ ਦਾਤਾ ਹੈਂ, ਤੂੰ ਅੰਤਸ਼ਕਰਣ ਦੀ ਉਨਮਨੀ ਅਵਸਥਾ ਵਿਚ ਪ੍ਰਤੱਖ ਹੈਂ, ਤੂੰ ਧੁੱਪ ਨਹੀਂ ਧੁੱਪ ਦਾ ਪ੍ਰਕਾਸ਼ਕ ਹੈਂ, ਸੂਰਜ ਦਾ ਪ੍ਰਕਾਸ਼ ਹੈਂ, ਤੂੰ ਆਪ ਹੀ ਪਿਆਰ ਰੂਪ ਹੈਂ, ਤੂੰ ਆਪ ਪੂਰਨ ਗਿਆਨ ਸਰੂਪ ਹੈਂ, ਤੇਰਾ ਸਾਥੀ ਨਿਰੰਕਾਰ ਹਰ ਸਮੇਂ ਤੇਰੇ ਨਾਲ ਹੈ, ਉਸ ਦਾ ਮਾਇਆ ਵਿਚ ਪੈਂਦਾ ਪ੍ਰਤੀਬਿੰਬ ਜੀਵ ਭਾਵ ਪੈਦਾ ਕਰਦਾ ਹੈ ਪਰ ਤੂੰ ਸ਼ੁੱਧ ਚੇਤਨ ਆਪ ਹੀ ਹੈਂ। ਗੁਰੂ ਮਹਾਰਾਜ ਜੀ ਇਸ ਤਰ੍ਹਾਂ ਦਸਦੇ ਹਨ -

*ਅਚਰਜ ਕਥਾ ਮਹਾ ਅਨੂਪ॥*
*ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥*
*ਨਾ ਇਹੁ ਬੂਢਾ ਨਾ ਇਹੁ ਬਾਲਾ॥*
*ਨਾ ਇਸੁ ਦੂਖੁ ਨਹੀ ਜਮ ਜਾਲਾ॥*
*ਨਾ ਇਹੁ ਬਿਨਸੈ ਨਾ ਇਹੁ ਜਾਇ॥*
*ਆਦਿ ਜੁਗਾਦੀ ਰਹਿਆ ਸਮਾਇ॥*
*ਨਾ ਇਸੁ ਉਸਨੁ ਨਹੀ ਇਸੁ ਸੀਤੁ॥*
*ਨਾ ਇਸੁ ਦੁਸਮਨੁ ਨਾ ਇਸੁ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ॥*
*ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥*
*ਇਹੁ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥*
*ਘਟ ਘਟ ਅੰਤਰਿ ਸਦ ਹੀ ਜਾਗੈ॥*
*ਤੀਨਿ ਗੁਣਾ ਇਕ ਸਕਤਿ ਉਪਾਇਆ॥*
*ਮਹਾ ਮਾਇਆ ਤਾ ਕੀ ਹੈ ਛਾਇਆ॥*
*ਅਛਲ ਅਛੇਦ ਅਭੇਦ ਦਇਆਲ॥*
*ਦੀਨ ਦਇਆਲ ਸਦਾ ਕਿਰਪਾਲ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ॥*
*ਨਾਨਕ ਤਾ ਕੈ ਬਲਿ ਬਲਿ ਜਾਇ॥*
*ਪੰਨਾ - 868*

ਜੀਵ, ਈਸ਼ਵਰ ਦਾ ਭੇਦ ਕੇਵਲ ਮਾਇਕ ਉਪਾਧੀ ਕਰਕੇ ਪ੍ਰਤੀਤ ਦੇ ਰਿਹਾ ਹੈ। ਮਾਇਆ ਦਾ ਜੋ ਮਲਨ ਅੰਸ ਹੈ ਉਸ ਵਿਚ ਪਿਆ ਹੋਇਆ ਪ੍ਰਤੀਬਿੰਬ ਜੀਵ ਕਹਾਉਣ ਲਗ ਜਾਂਦਾ ਹੈ ਅਤੇ ਸ਼ੁਧ ਅੰਸ ਈਸ਼ਵਰ ਹੈ। ਦੋਵੇਂ ਹੀ ਬਿੰਬ ਦਾ ਪ੍ਰਤੀਬਿੰਬ ਹਨ ਅਤੇ ਪ੍ਰਤੀਤ ਦਿੰਦੇ ਹਨ। ਪਰ ਤੂੰ ਇਨ੍ਹਾਂ ਦਾ ਵੀ ਦ੍ਰਿਸ਼ਟਾ ਹੈਂ, ਤੂੰ ਆਪ ਨਿਰੰਕਾਰ ਹੀ ਹੈਂ।

ਕਿੱਡਾ ਵੱਡਾ ਪਤਨ ਹੋਇਆ ਕਿ ਇਹ ਮਹਾਨ ਚੇਤਨ ਅੰਸ ਪ੍ਰਕ੍ਰਿਤੀ ਵਿਚ ਮਿਲ ਕੇ ਆਪਣੀ ਹੋਸ਼ ਹਵਾਸ਼ ਗੁਆ ਬੈਠੀ ਅਤੇ ਐਨੀ ਜ਼ਿਆਦਾ ਭੁੱਲੀ ਕਿ ਇਹ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਬਣੀ ਹੋਈ ਅਤਿ ਮਲੀਨ

ਦੇਹ ਮੰਨਣੋਂ ਕਦੇ ਵੀ ਨਹੀਂ ਹਟਦੀ। ਸਦਾ ਜੀਵ ਹੀ ਬਣਿਆ ਰਹਿਣਾ ਚਾਹੁੰਦੀ ਹੈ। ਉਹ ਤਾਂ ਫੇਰ ਵੀ ਕੁਝ ਭਾਗਾਂ ਵਾਲੇ ਬੰਦੇ ਹਨ ਜਿਨ੍ਹਾਂ ਨੂੰ ਇਹ ਗੱਲ ਸਮਝ ਵਿਚ ਪੈ ਜਾਵੇ ਕਿ ਮੈਂ ਸਰੀਰ ਨਹੀਂ ਹਾਂ, ਮੈਂ ਤਾਂ ਇਹਦੇ ਵਿਚ ਵਸਣ ਵਾਲਾ ਜੀਅਰਾ ਹਾਂ, ਮੈਂ ਜੰਮਦਾ ਹਾਂ, ਮਰਦਾ ਹਾਂ ਉਨੀਂ ਦੇਰ ਜਨਮ ਮਰਨ ਦਾ ਚੱਕਰ ਗਲੋਂ ਨਹੀਂ ਲਹਿਣਾ ਜਦੋਂ ਤਕ ਸਾਨੂੰ ਆਪਣੇ ਸਰੂਪ ਦਾ ਗਿਆਨ ਨਹੀਂ ਹੋ ਜਾਂਦਾ। ਇਹ ਚੇਤਨ ਅੰਸ ਆਪਣੇ ਆਪ ਨੂੰ ਭੁਲਦਾ-ਭੁਲਦਾ ਐਨਾ ਭੁੱਲ ਗਿਆ ਕਿ ਇਸ ਮਲਨ ਦੇਹ ਨੂੰ ਆਪਣਾ ਆਪਾ ਸਮਝ ਬੈਠਿਆ। ਇਸ ਦੇ ਉਪਰ ਸੂਖਸ਼ਮ ਪਰਦੇ, ਕਰਮਾਂ-ਧਰਮਾਂ ਦੇ ਪਰਦੇ, ਦ੍ਵੈਤ ਦੇ ਪਰਦੇ ਅਤੇ ਅਨੇਕਾਂ ਤਰ੍ਹਾਂ ਦੇ ਪਰਦੇ ਪੈਣ ਕਰਕੇ ਪੂਰਨ ਰੂਪ ਵਿਚ ਇਹ ਚੇਤਨ ਜੋਤ ਮੂਰਛਤ ਹੋਈ ਪ੍ਰਤੀਤ ਦੇਣ ਲੱਗੀ। ਬੇਅੰਤ ਮਹਾਤਮਾ ਉਚੀ-ਉਚੀ ਬੋਲ-ਬੋਲ ਕੇ, ਕੀਰਤਨ ਕਰ-ਕਰ ਕੇ ਇਸ ਨੂੰ ਸਮਝਾਉਂਦੇ ਹਨ ਪਰ ਇਹ ਜੀਵ ਹੋਸ਼ ਵਿਚ ਨਹੀਂ ਆਉਂਦਾ, ਨਾ ਹੀ ਆਪਣੀ ਨਿਸ਼ਠਾ ਨੂੰ ਛੱਡਣ ਨੂੰ ਤਿਆਰ ਹੁੰਦਾ ਹੈ -

***ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥***
***ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥***

***ਪੰਨਾ - 1375***

ਹੈਰਾਨੀ ਦੀ ਗੱਲ ਹੈ ਕਿ ਚੇਤਨ ਅੰਸ ਮਹਾਂ ਮਲੀਨ ਮਾਇਆ ਅੰਸ ਨਾਲ ਅਤੇ ਸਰੀਰ ਨਾਲ ਮਿਲ ਕੇ ਆਪਣੇ ਆਪ ਨੂੰ ਸਰੀਰ ਹੀ ਕਹਿ ਰਹੀ ਹੈ ਜਿਸ ਤਰ੍ਹਾਂ ਉਹ ਰਾਜਾ ਨਸ਼ਾ ਪੀ ਕੇ ਐਨਾ ਭੁੱਲ ਗਿਆ ਸੀ ਕਿ ਉਸ ਨੂੰ ਆਪਣੇ ਆਪ ਦਾ ਗਿਆਨ ਹੀ ਭੁੱਲ ਗਿਆ ਅਤੇ ਆਪਣੀ ਰਾਜਾ ਪਦਵੀ ਛੱਡ ਕੇ ਸਿਪਾਹੀ ਪਦਵੀ ਹੀ ਮੰਨਦਾ ਰਿਹਾ। ਇਸੇ ਤਰ੍ਹਾਂ ਨਾਲ ਇਹ ਚੇਤਨ ਅੰਸ ਆਪਣੇ ਪ੍ਰਮਾਤਮ ਪਦ ਨੂੰ ਛੱਡ ਕੇ ਜੀਵ ਦੀ ਉਪਾਧੀ ਵਿਚੀਂ ਹੁੰਦੀ ਹੋਈ ਸਰੀਰ ਹੀ ਮੰਨਣ ਲੱਗੀ। ਪੜ੍ਹਦਾ ਹੈ, ਲਿਖਦਾ ਹੈ, ਡਿਗਰੀਆਂ ਲੈਂਦਾ ਹੈ ਪਰ ਇਹ ਸਭ ਮੂਰਖਾਂ ਦੀਆਂ ਗੱਲਾਂ ਹਨ ਜੇ ਆਪਣੇ ਸਰੂਪ ਦਾ ਗਿਆਨ ਨਾ ਹੋਇਆ। ਇਸ ਚੇਤਨ ਅੰਸ ਨੂੰ ਭੁਲਾਉਣ ਵਾਲੇ ਹਨ ਸਥੂਲ, ਸੂਖਸ਼ਮ ਅਤੇ ਕਾਰਨ ਸਰੀਰ, ਪੰਜੇ ਕੋਸ਼ - ਅਨੰਦਮਯ ਕੋਸ਼, ਵਿਗਿਆਨਮਯ ਕੋਸ਼, ਮਨੋਮਯ ਕੋਸ਼, ਪ੍ਰਾਣਮਯ ਕੋਸ਼ ਅਤੇ ਅੰਨਮਯ ਕੋਸ਼। ਇਹ ਚੇਤਨ ਹੋਂਦ ਹੇਠਾਂ ਤਿਲਕਣੀ ਸ਼ੁਰੂ ਹੋਈ ਅਤੇ ਪ੍ਰਕ੍ਰਿਤੀ ਨਾਲ ਮਿਲ ਕੇ ਤਿੰਨਾਂ ਸਰੀਰਾਂ 'ਚੋਂ ਹੁੰਦੀ ਹੋਈ, ਪੰਜਾਂ ਕੋਸ਼ਾਂ ਵਿਚੋਂ ਤਿਲਕਦੀ ਅੰਨਮਯ ਕੋਸ਼ ਵਿਚ ਆ ਕੇ ਪੂਰੀ ਤਰ੍ਹਾਂ ਨਾਲ ਆਪਣੇ ਆਪ ਨੂੰ ਭੁੱਲ ਗਈ ਅਤੇ ਇਸਦੇ ਦੁਆਲੇ ਚਤੁਸ਼ਟੇ ਅੰਤਸ਼ਕਰਣ ਨੇ ਘੇਰਾ ਪਾ ਲਿਆ ਜਿਸ ਵਿਚ ਮਨ ਬੁੱਧੀ, ਚਿੱਤ ਅਤੇ ਅਹੰਭਾਵ ਸ਼ਾਮਲ ਹੈ। ਇਸ ਨੂੰ ਬੇਹੋਸ਼ ਕਰਨ ਵਾਲੇ ਪ੍ਰਾਣ, ਉਪਾਨ, ਉਦਾਨ, ਬਿਆਨ, ਸਮਾਨ ਆਦਿ ਪੰਜ ਪ੍ਰਾਣ; ਪੰਜ ਕਰਮ ਇੰਦ੍ਰੇ - ਹੱਥ, ਪੈਰ ਆਦਿ; ਪੰਜ ਗਿਆਨ ਇੰਦ੍ਰੇ ਨੱਕ, ਕੰਨ, ਰਸਨਾ ਅੱਖ ਅਤੇ ਸਪਰਸ਼; ਪੰਜ ਸੂਖਸ਼ਮ ਭੂਤ - ਸ਼ਬਦ, ਸਪਰਸ਼, ਰੂਪ, ਰਸ, ਗੰਧ; ਪੰਜ ਸਥੂਲ ਭੂਤ - ਅਕਾਸ਼, ਹਵਾ, ਅਗਨੀ, ਪਾਣੀ ਅਤੇ ਮਿੱਟੀ। 25 ਪ੍ਰਕ੍ਰਿਤੀਆਂ ਜਿਨ੍ਹਾਂ

ਤੋਂ ਪੰਜ ਗਿਆਨ ਇੰਦ੍ਰਿਆਂ ਦੀ ਉਤਪਤੀ ਹੋਈ ਹੈ। ਇਹ ਸਾਰੀਆਂ ਉਸ ਨਿਰਮਲ ਜੋਤ ਨੂੰ ਉਸ ਦਾ ਮੂਲ ਭੁਲਾਉਣ ਵਿਚ ਤਤਪਰ ਹਨ। ਪੰਜ ਚੋਰ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠੱਗ; ਅਨੇਕ ਕਿਸਮ ਦੇ ਅਭਿਮਾਨ, ਦੰਭ, ਈਰਖਾ, ਨਿੰਦਿਆ, ਚੁਗਲੀ, ਕੁਬੁੱਧੀ, ਅਗਿਆਨ, ਤ੍ਰਿਸ਼ਨਾ ਅਤੇ ਹਿੰਸਾ ਆਦਿ ਮਾਰੂ ਹੋਂਦਾਂ ਇਸ ਜੀਵ ਨੂੰ ਸਦਾ ਹੀ ਭੁਲਾ ਰਹੀਆਂ ਹਨ। ਇਸ ਤੋਂ ਇਲਾਵਾ ਮਿਥਿਆ ਦ੍ਰਿਸ਼ਟੀ ਜਿਵੇਂ ਕਿ ਸੰਸਾਰ ਨੂੰ ਸਤਿ ਮੰਨਣਾ ਅਤੇ ਵਾਹਿਗੁਰੂ ਦੀ ਹੋਂਦ ਤੋਂ ਇਨਕਾਰ ਕਰਨਾ, ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਮੰਨਣਾ ਇਹ ਮਿਥਿਆ ਦ੍ਰਿਸ਼ਟੀ ਹੋਇਆ ਕਰਦੀ ਹੈ। ਵਿਭ੍ਰਮਤੀ ਇਹ ਇਕ ਹੋਸ਼ ਹੋਇਆ ਕਰਦੀ ਹੈ ਜੋ ਸਦਾ ਹੀ ਭਰਮ ਵਿਚ ਪਾਉਂਦੀ ਰਹਿੰਦੀ ਹੈ। ਮਿਥਿਆ ਦ੍ਰਿਸ਼ਟੀ ਕਿਸ ਚੀਜ਼ ਨੂੰ ਆਖਦੇ ਹਨ ਉਸ ਬਾਰੇ ਵਿਚਾਰਵਾਨ ਦਸਦੇ ਹਨ ਜੋ ਆਦਿ ਤੇ ਅੰਤ ਵਿਚ ਸਤਿ ਨਾ ਹੋਵੇ ਅਤੇ ਵਿਚਾਲੇ ਦੇ ਸਮੇਂ ਸਤਿ ਭਾਸੇ, ਜਿਵੇਂ ਕਿ ਧੂੰਏ ਦੇ ਪਹਾੜ ਸੁਪਨੇ ਦੇ ਪਹਾੜ ਹੋਇਆ ਕਰਦੇ ਹਨ ਉਸ ਨੂੰ ਸਤਿ ਕਰਕੇ ਜਨਾਉਣ ਵਾਲੀ ਦ੍ਰਿਸ਼ਟੀ ਨੂੰ ਮਿਥਿਆ ਦ੍ਰਿਸ਼ਟੀ ਆਖਦੇ ਹਨ। ਇਹ ਭ੍ਰਮਕ ਬੁੱਧੀ ਹੀ ਮਿਥਿਆ ਨੂੰ ਸਤਿ ਜਣਾਉਂਦੀ ਹੈ, ਇਸ ਭ੍ਰਮਕ ਬੁੱਧੀ ਨੂੰ ਹੀ ਵਿਭ੍ਰਮਤੀ ਕਿਹਾ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਸਾਰੇ ਕਰਮ ਧਰਮ, ਪੂਜਾ, ਤੀਰਥ ਯਾਤਰਾ, ਦਾਨ-ਪੁੰਨ, ਪ੍ਰਭਤਾ, ਆਸਾ ਤੇ ਅੰਦੇਸਿਆਂ ਦੇ ਪੜਦਿਆਂ ਨਾਲ ਇਸ ਜੀਵ ਨੂੰ ਪੂਰੀ ਤਰ੍ਹਾਂ ਢਕਿਆ ਪਿਆ ਹੈ। ਅਨੇਕ ਕਿਸਮ ਦੀਆਂ ਵਾਸ਼ਨਾਵਾਂ ਜਿਵੇਂ ਕਿ ਦੇਹ ਵਾਸ਼ਨਾ, ਪੁੱਤਰ ਵਾਸ਼ਨਾ, ਧਨ ਵਾਸ਼ਨਾ, ਲੋਕ ਵਾਸ਼ਨਾ, ਪਰਿਵਾਰ ਵਾਸ਼ਨਾ, ਯਾਤਰਾ ਵਾਸ਼ਨਾ, ਕਾਰੋਬਾਰ ਦੀਆਂ ਵਾਸ਼ਨਾਵਾਂ, ਰਾਜਸੀ ਸ਼ਕਤੀ ਪ੍ਰਾਪਤ ਕਰਨ ਦੀਆਂ ਵਾਸ਼ਨਾਵਾਂ ਅਤੇ ਅਨੇਕ ਕਿਸਮ ਦੀਆਂ ਬੁਰੀਆਂ ਚਿਤਵਨਾਵਾਂ ਅਤੇ ਅਨੇਕ ਕਿਸਮ ਦੇ ਰਸਾਂ ਨੂੰ ਮਾਨਣ ਦੀ ਰੁਚੀ, ਅਨੇਕ ਕਿਸਮ ਦੇ ਭੋਗਾਂ ਵਿਚ ਪ੍ਰਵਿਰਤ ਹੋਣ ਦੀ ਰੁਚੀ, ਪਰ ਇਸਤ੍ਰੀ ਗਮਨ, ਪਰ ਧਨ ਦੀ ਪ੍ਰਾਪਤੀ ਆਦਿ ਦੀ ਲੋਚਾ ਅਤੇ ਵਿਰੋਧੀਆਂ ਦਾ ਬੁਰਾ ਚਿਤਵਣਾ, ਵੈਰ ਭਾਵ ਦੀਆਂ ਲਹਿਰਾਂ ਵਿਚ ਗਰਕ ਹੋਣਾ, ਸਾਸ਼ਤਰ ਵਾਸ਼ਨਾ, ਅੰਗਸ਼ਠਾਨ ਵਾਸ਼ਨਾ ਇਹ ਸਾਰੀਆਂ ਲਹਿਰਾਂ ਇਸ ਜੀਵ ਨੂੰ ਹੋਸ਼ ਵਿਚ ਨਹੀਂ ਆਉਣ ਦਿੰਦੀਆਂ। ਪੰਜ ਕਲੇਸ਼ ਅਵਿਦਿਆ, ਅਸਿਮਿਤਾ, ਅਭਿਨਿਵੇਸ਼, ਰਾਗ, ਦ੍ਵੈਸ਼; ਪਾਖੰਡ, ਅਸ਼ਰਧਾ, ਕੁਸੰਗ, ਅਵਿਚਾਰ, ਮਿਥਿਆ ਸੋਚਾਂ, ਸੰਸੇ, ਪੰਜ ਕਿਸਮ ਦੇ ਭਰਮ ਜਿਵੇਂ ਕਿ ਭੇਦ ਭਰਮ, ਸੰਗ ਭਰਮ, ਕਰਤਤ੍ਵ ਭਰਮ, ਸੰਸਾਰ ਤੇ ਵਾਹਿਗੁਰੂ ਦੇ ਅੱਡ ਹੋਣ ਦਾ ਭਰਮ ਅਤੇ ਸੰਸਾਰ ਨੂੰ ਪ੍ਰਮੇਸ਼ਰ ਦੇ ਵਿਕਾਰ ਰੂਪ ਮੰਨਣ ਦਾ ਭਰਮ; ਇਹ ਸਾਰੇ ਅਗਿਆਨ ਦੀਆਂ ਕਾਲੀਆਂ ਬੋਲੀਆਂ ਹਨ੍ਹੇਰੀਆਂ ਨੂੰ ਚਲਾ ਕੇ ਸਾਰੀ ਰੋਸ਼ਨੀ ਨੂੰ ਖਤਮ ਕਰਨ ਦੀ ਸਮਰਥਾ ਰਖਦੇ ਹਨ। ਨੌ ਰਸਾਂ ਦੀ ਲੋਚਾ ਮਨ ਵਿਚ ਬਣੀ ਰਹਿਣੀ, ਗ੍ਰਹਿਾਂ ਤੋਂ ਡਰ ਲਗਦਾ ਰਹਿਣਾ, 16 ਤਰ੍ਹਾਂ ਦੇ ਸ਼ਿੰਗਾਰ ਲਾ ਕੇ ਦੇਹ ਨੂੰ ਸਜਾਉਣ ਦੀ ਲੋਚਾ, 36 ਕਿਸਮ ਦੇ ਭੋਜਨ ਖਾਣ ਦੀ ਤੀਬਰ ਲਾਲਸਾ, ਡਰ, ਵੈਰ, ਜਾਤ-ਪਾਤ, ਕੁੱਲ, ਆਧ, ਬਿਆਧ, ਉਪਾਧ, ਆਲਸ, ਨਸ਼ਈ ਹੋਣਾ, ਰੋਣਾ, ਹਸਣਾ, ਸੁਖ ਦੀ ਇੱਛਾ, ਦੇਖਣ ਵਾਲੀਆਂ ਚੀਜ਼ਾਂ ਨੂੰ ਪ੍ਰਮੇਸ਼ਰ ਤੋਂ ਅੱਡ ਦੇਖਣਾ, ਮਨ ਦੇ ਵਿਚ ਉਠਦੇ ਅਨੇਕਾਂ ਹੀ ਫੁਰਨੇ ਇਸ ਜੀਵ ਨੂੰ ਸਦਾ ਹੀ ਬੰਨ੍ਹੀ ਰਖਦੇ ਹਨ ਇਸੇ ਕਰਕੇ ਇਸ ਜੀਵ ਦੀ ਮਤ ਮਾਰੀ ਗਈ ਹੈ,

ਇਹ ਕਿਸੇ ਦੀ ਸੁਣਦਾ ਹੀ ਨਹੀਂ ਅਤੇ ਮਹਾਂਪੁਰਸ਼ਾਂ ਨੂੰ ਕਹਿਣਾ ਪੈ ਗਿਆ ਹੈ -

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥*
*ਪੰਨਾ - 1378*

ਇਹ ਸਾਰੇ ਬੰਧਨਾਂ ਦਾ ਵੇਰਵਾ ਜੋ ਉਪਰ ਅੰਕਿਤ ਕੀਤਾ ਗਿਆ ਹੈ ਇਹ ਸਾਰਾ ਹਉਮੈ ਦਾ ਪਰਿਵਾਰ ਹੈ। ਇਸ ਤਰ੍ਹਾਂ ਹਉਮੈ ਜੀਵ ਨੂੰ ਬੰਨ੍ਹ ਲਿਆ ਕਰਦੀ ਹੈ। ਮਹਾਂਪੁਰਸ਼ ਇਨ੍ਹਾਂ ਬੰਧਨਾਂ ਨੂੰ ਸੰਖੇਪ ਵਿਚ ਵਖਿਆਨ ਕਰਦੇ ਹੋਏ ਦਸਦੇ ਹਨ ਕਿ ਅੱਠ ਬੰਧਨ ਬਹੁਤ ਹੀ ਭਿਆਨਕ ਹਨ ਜਿਨ੍ਹਾਂ ਵਿਚ 1. ਅਵਿਦਿਆ 2. ਆਪਣੇ ਆਪ ਨੂੰ ਸਰੀਰ ਮੰਨਣਾ ਜਾਂ ਥੋੜ੍ਹਾ ਬਹੁਤਾ ਗਿਆਨ ਪ੍ਰਾਪਤ ਕਰਕੇ ਆਪਣੇ ਆਪ ਨੂੰ ਜੀਵ ਮੰਨਣਾ 3. ਆਪਣੇ ਆਪ ਦੀ ਵੱਖਰੀ ਹਸਤੀ ਪ੍ਰਤੱਖ ਰੂਪ ਵਿਚ ਅਨੁਭਵ ਕਰਕੇ ਹਉਮੈ ਅਧੀਨ ਆ ਕੇ ਵਖਰਾ ਮੰਨਣਾ ਇਸ ਨੂੰ ਅਹੰਭਾਵ ਕਹਿੰਦੇ ਹਨ। 5. ਇਸ ਤੋਂ ਅਗਲਾ ਬੰਧਨ ਜੋ ਬਹੁਤ ਹੀ ਵਿਕਰਾਲ ਸਰੂਪ ਧਾਰਨ ਕਰਦਾ ਹੈ - ਨਾ ਤੀਰਥ ਭ੍ਰਮਣ ਤੇ, ਨਾ ਬਹੁਤਾ ਦਾਨ ਦੇ ਕੇ ਖਤਮ ਹੁੰਦਾ ਹੈ ਉਹ ਮਹਾਂ ਮਲੀਨ ਬੰਧਨ ਸੰਸਿਆਂ ਦਾ ਹੈ। ਸੰਸੇ ਕਰਕੇ ਹੀ ਇਹ ਬ੍ਰਹਮ, ਸੰਸਾਰ ਰੂਪ, ਵਿਚ ਨਜ਼ਰ ਆਉਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥*
*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਇ॥।*
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥*
*ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥ ਪੰਨਾ - 919*

ਸੋ ਇਹ ਸੰਸਾ ਕਿਸੇ ਤਰ੍ਹਾਂ ਵੀ ਨਹੀਂ ਟੁਟਦਾ, ਜਦੋਂ ਤਕ ਪੂਰੇ ਗੁਰੂ ਦੀ ਕ੍ਰਿਪਾ ਇਸ ਉਪਰ ਨਾ ਹੋ ਜਾਵੇ। ਸਰੀਰਧਾਰੀ ਹੋ ਕੇ ਇਹ ਅਨੇਕ ਤਰ੍ਹਾਂ ਦੇ ਕਰਮ ਕਰਦਾ ਹੈ ਜਿਨ੍ਹਾਂ ਵਿਚੋਂ ਸ਼ੁਭ-ਅਸ਼ੁਭ, ਕਾਇਕ ਕਰਮ, ਪਰਾਸ਼ਚਿਤ ਕਰਮ, ਕਾਮੁਕ ਕਰਮ ਵੀ ਹਨ, ਪਰਾਲਬਧ ਕਰਮ ਹਨ, ਸੰਚਿਤ ਕਰਮ ਹਨ, ਕ੍ਰਿਆਮਾਨ ਕਰਮ ਹਨ ਇਨ੍ਹਾਂ ਕਰਮਾਂ ਦੇ ਵਿਚ ਬੰਨ੍ਹਿਆ ਹੋਇਆ ਇਹ ਜੀਵ ਸਦਾ ਹੀ ਜੰਮਦਾ ਤੇ ਮਰਦਾ ਰਹਿੰਦਾ ਹੈ ਅਤੇ ਕ੍ਰਮਗਤੀ ਦੇ ਪ੍ਰਭਾਵ ਹੇਠ ਆਇਆ ਹੋਇਆ ਦੁਖ ਸੁਖ ਭੋਗਦਾ ਰਹਿੰਦਾ ਹੈ -

*ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥*

ਇਹ ਮਹਾਂਪੁਰਸ਼ਾਂ ਦਾ ਆਮ ਫੁਰਮਾਨ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*
*ਪੰਨਾ - 937*

ਇਨ੍ਹਾਂ ਲੇਖਾਂ ਨੂੰ ਮਿਟਾਉਣ ਵਾਸਤੇ ਕੋਈ ਵੀ ਸਮਰੱਥ ਨਹੀਂ ਹੈ

ਕਿਉਂਕਿ ਇਹ ਭੋਗਣੇ ਹੀ ਪੈਂਦੇ ਹਨ। ਇਸ ਪਰ ਇਕ ਬਹੁਤ ਹੀ ਵਚਿੱਤਰ ਕਥਾ ਗੁਰ ਇਤਿਹਾਸ ਵਿਚ ਆਉਂਦੀ ਹੈ-

ਗੁਰੂ ਪੰਜਵੇਂ ਪਾਤਸ਼ਾਹ ਵੇਲੇ ਇਕ ਬਹੁਤ ਹੀ ਪ੍ਰਵਾਨ ਨਾਮ ਰਸੀਏ ਗਿਆਨਵਾਨ ਪੂਰਨ ਰੂਪ ਵਿਚ ਬਖਸ਼ੇ ਹੋਏ ਭਾਈ ਕਲਿਆਣਾ ਜੀ ਹੋਏ ਹਨ ਜਿਨ੍ਹਾਂ ਨੂੰ ਸਮਰੱਥਾ ਬਖਸ਼ ਕੇ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਮੰਡੀ ਸਕੇਤ ਵਲ ਨਾਲ ਲਗਦੇ ਸਾਰੇ ਇਲਾਕਿਆਂ ਵਿਚ ਸੱਚ ਸਿਧਾਂਤਾਂ ਦਾ ਪ੍ਰਚਾਰ ਕਰਨ ਲਈ, ਬਖਸ਼ਿਸ਼ਾਂ ਕਰਕੇ ਭੇਜਿਆ ਅਤੇ ਇਕ ਆਪਣੇ ਦਸਤੇ ਮੁਬਾਰਕ ਨਾਲ ਰੁਮਾਲ ਦਿਤਾ। ਭਾਈ ਕਲਿਆਣਾ ਜੀ ਪਹਾੜ ਵਿਚ ਚਲੇ ਗਏ, ਉਥੇ ਜਾ ਕੇ ਦੇਖਿਆ ਕਿ ਲੋਕ ਵਾਹਿਗੁਰੂ ਜੀ ਨੂੰ ਪੂਰੀ ਤਰ੍ਹਾਂ ਭੁੱਲ ਚੁੱਕੇ ਹਨ ਅਤੇ ਉਸਦੀਆਂ ਅਨੇਕਾਂ ਸ਼ਕਤੀਆਂ ਵਿਚੋਂ ਕੁਝ ਸ਼ਕਤੀਆਂ ਨੂੰ ਪੱਥਰ ਰੂਪ ਕਰਕੇ ਪੂਜ ਰਹੇ ਹਨ ਅਤੇ ਠਾਕੁਰ ਨੂੰ ਐਨਾ ਨੀਵਾਂ ਲੈ ਆਂਦਾ ਕਿ ਉਸ ਨੂੰ ਜੰਮਣ ਮਰਣ ਵਾਲਾ ਮੰਨ ਲਿਆ। ਵਾਹਿਗੁਰੂ ਜੀ ਜੋ ਕ੍ਰੋੜਾਂ ਸ਼ਕਤੀਆਂ ਦਾ ਮਾਲਕ ਹੈ, ਜੋ ਕਦੇ ਵੀ ਜਨਮ ਅਤੇ ਮਰਣ ਵਿਚ ਨਹੀਂ ਆਇਆ ਕਰਦਾ, ਉਸ ਨੂੰ ਕਈ ਪ੍ਰਤੀਕਾਂ ਵਿਚ ਐਨਾ ਛੋਟਾ ਕਰ ਦਿਤਾ ਕਿ ਉਸਨੂੰ ਸਰੀਰਧਾਰੀ ਮੰਨ ਕੇ ਉਸ ਦੀ ਪਰੀਪੂਰਨਤਾ ਇਕ ਤਰ੍ਹਾਂ ਨਾਲ ਖਤਮ ਹੀ ਕਰ ਦਿਤੀ। ਭਾਈ ਕਲਿਆਣਾ ਜੀ ਨੇ ਸੱਚ ਦਾ ਸਿਧਾਂਤ ਦ੍ਰਿੜ੍ਹ ਕਰਾਇਆ। ਉਸ ਥਾਂ ਦੇ ਲੋਕਾਂ ਨੂੰ ਮੂਰਤੀ ਪੂਜਾ ਤੋਂ ਚੁੱਕ ਕੇ ਉਸ ਅਮੂਰਤ ਵਾਹਿਗੁਰੂ ਦਾ ਗਿਆਨ ਬਖਸ਼ਿਆ ਜੋ ਹਰ ਘਟ, ਹਰ ਥਾਂ ਪਰੀਪੂਰਨ ਹੈ, ਜਿਵੇਂ ਕਿ ਫੁਰਮਾਨ ਹੈ -

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥*
*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ*
*ਭਨੀਐ।।*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ।।*
*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥*
*ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ॥*
*ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ॥*
*ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥*
*ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥*
*ਪੰਨਾ - 677*

ਉਨ੍ਹਾਂ ਨੂੰ ਨਿਰਾਰਥਕ ਕਰਮਾਂ ਵਿਚੋਂ ਕੱਢ ਕੇ ਸ਼ਬਦ ਦੀ ਸੋਝੀ ਦਿਤੀ ਅਤੇ ਸ਼ਬਦ ਦੀ ਆਰਾਧਨਾ ਕਰਨ ਦੀ ਜੁਗਤ ਦੱਸੀ। ਉਚੇ ਰਸਾਂ ਨਾਲ ਜੋੜਨ ਵਾਸਤੇ ਹਰੀ ਕੀਰਤਨ ਨਾਲ ਜੋੜਿਆ, ਤੱਤ ਬਾਣੀ ਸਮਝਾਅ ਕੇ ਉਸ ਨਾਲ ਜੋੜਿਆ। ਹੌਲੀ-ਹੌਲੀ ਕਾਫੀ ਸੰਗਤ ਜੁੜਨ ਲੱਗੀ। ਪਰਬਤਾਂ ਵਿਚ ਇਕ ਹੋਰ ਨਖਿੱਧ ਕਰਮ ਸੀ ਕਿ ਉਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਤੰਤ੍ਰ, ਮੰਤ੍ਰ ਰਾਹੀਂ ਕਾਲੀਆਂ ਸ਼ਕਤੀਆਂ ਨੂੰ ਵਸ ਵਿਚ ਕਰਨ ਦਾ ਜਤਨ ਕਰਦੇ ਸਨ। ਭੂਤ ਪ੍ਰੇਤ

ਅਤੇ ਹੋਰ ਅਨੇਕਾਂ ਅਜਿਹੀਆਂ ਸ਼ਕਤੀਆਂ ਨੂੰ ਵਸ ਵਿਚ ਕਰਕੇ ਆਪਣਾ ਜੀਵਨ ਬਰਬਾਦ ਕਰ ਰਹੇ ਸਨ। ਪ੍ਰਭੂ ਨਾਲ ਕੋਈ ਵਾਸਤਾ ਹੀ ਨਹੀਂ ਸੀ। ਤੰਤ੍ਰ, ਮੰਤ੍ਰ, ਜੰਤ੍ਰ ਆਮ ਕੀਤਾ ਜਾਂਦਾ ਸੀ। ਭਾਈ ਕਲਿਆਣਾ ਜੀ ਨੇ ਗੁਰੂ ਮਹਾਰਾਜ ਜੀ ਦਾ ਸੰਦੇਸ਼ ਦਿਤਾ ਕਿ ਜਿਸ ਦੇ ਹਿਰਦੇ ਵਿਚ ਨਾਮ ਪ੍ਰਵੇਸ਼ ਕਰ ਜਾਵੇ ਉਥੇ ਨਾਮ ਉਸ ਦੀ ਪੂਰੀ ਤਰ੍ਹਾਂ ਨਾਲ ਰਾਖੀ ਕਰਦਾ ਹੈ। ਕਿਸੇ ਜੰਤ੍ਰ, ਮੰਤ੍ਰ, ਤੰਤ੍ਰ ਵਿਚ ਇਹ ਤਾਕਤ ਨਹੀਂ ਕਿ ਉਹ ਨਾਮ ਸ਼ਕਤੀ ਦਾ ਮੁਕਾਬਲਾ ਕਰ ਸਕੇ। ਨਾਮ ਜਪਿਆ ਹੋਇਆ ਸ਼ਕਤੀ ਵੀ ਪ੍ਰਦਾਨ ਕਰਦਾ ਹੈ ਜਦੋਂ ਹਿਰਦੇ ਵਿਚ ਵਸ ਜਾਵੇ ਤਾਂ ਸਾਰੀਆਂ ਰਿਧੀਆਂ-ਸਿਧੀਆਂ ਹੱਥ ਬੰਨ੍ਹੀ ਪਿਛੇ ਲੱਗੀਆਂ ਫਿਰਦੀਆਂ ਹਨ ਪਰ ਪ੍ਰਭੂ ਦਾ ਪ੍ਰੇਮੀ ਵਾਹਿਗੁਰੂ ਜੀ ਨੂੰ ਛੱਡ ਕੇ ਇਨ੍ਹਾਂ ਨਾਟਕਾਂ ਚੇਟਕਾਂ ਵਿਚ ਨਹੀਂ ਪੈਂਦਾ। ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥*
*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥*
*ਪੰਨਾ - 649*

ਜਿਸ ਦੀ ਲਿਵ ਵਾਹਿਗੁਰੂ ਜੀ ਨਾਲ ਲਗ ਜਾਵੇ ਉਸ ਨੂੰ ਕਾਲੀਆਂ ਸ਼ਕਤੀਆਂ ਗਿਰਾ ਨਹੀਂ ਸਕਦੀਆਂ। ਇਸ ਦੇ ਵਿਪਰੀਤ ਇਥੋਂ ਤਕ ਹੈ ਕਿ ਜਮਦੂਤ ਵੀ ਡਰ ਕੇ ਨੱਠ ਜਾਂਦੇ ਹਨ ਜਿਵੇਂ ਕਿ ਫੁਰਮਾਨ ਹੈ -

*ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ॥*
*ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ॥*
*ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥*
*ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ॥*
*ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ॥*
*ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ॥*

*ਪੰਨਾ - 817-18*

ਵਾਹਿਗੁਰੂ ਨੂੰ ਯਾਦ ਕਰਨ ਨਾਲ ਦੁਖਾਂ ਦਾ ਵੀ ਖਾਤਮਾ ਹੋ ਜਾਇਆ ਕਰਦਾ ਹੈ ਅਤੇ ਜਮਦੂਤ ਵੀ ਨੇੜੇ ਨਹੀਂ ਆਉਂਦੇ ਕਿਉਂਕਿ ਵਾਹਿਗੁਰੂ ਜੀ ਸਰਬ ਕਲਾ ਸਮਰੱਥ ਹਨ, ਵਾਹਿਗੁਰੂ ਜੀ ਦਾ ਬਲ ਅਮਿਤ ਹੈ, ਜਿਸ ਤਰ੍ਹਾਂ ਕਿ -

*ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ॥*
*ਜਮਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ॥*
*ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ॥*
*ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ॥*
*ਪੰਨਾ - 818*

ਇਸ ਤਰ੍ਹਾਂ ਨਾਲ ਤੰਤ੍ਰ-ਮੰਤ੍ਰ ਦੀ ਨਾਮ ਦੇ ਅੱਗੇ ਕੋਈ ਪੇਸ਼ ਨਹੀਂ ਚਲਿਆ ਕਰਦੀ। ਜਨਮ ਸਾਖੀਆਂ ਵਿਚ ਬਹੁਤ ਸਾਰੀਆਂ ਐਸੀਆਂ ਸਾਖੀਆਂ

ਆਉਂਦੀਆਂ ਹਨ ਜਿਵੇਂ ਕਿ ਆਸਾਮ ਵਲ ਨੂਰਸ਼ਾਹ ਦੀ ਸਾਖੀ ਆਉਂਦੀ ਹੈ ਜਿਸ ਨੇ ਮਰਦਾਨੇ ਨੂੰ ਭੇਡੂ ਬਣਾ ਲਿਆ ਸੀ। ਉਸ ਨੇ ਐਨੇ ਜ਼ੋਰ ਨਾਲ **hypnotize** ਕੀਤਾ ਕਿ ਮਰਦਾਨਾ ਆਪਣੇ ਆਪ ਨੂੰ ਭੇਡੂ ਹੀ ਸਮਝਣ ਲਗ ਗਿਆ। ਜਦੋਂ ਗੁਰੂ ਨਾਨਕ ਸਾਹਿਬ ਆਪਣੇ ਸੇਵਕ ਦੀ ਰਖਸ਼ਾ ਕਰਨ ਵਾਸਤੇ ਨੂਰਸ਼ਾਹ ਦੇ ਜਾਦੂ ਮਹਿਲ ਵਿਚ ਪ੍ਰਵੇਸ਼ ਕਰਦੇ ਹਨ ਤਾਂ ਸਾਰੀਆਂ ਤਾਂਤ੍ਰੀਆਂ ਨੇ ਪੂਰਾ ਜ਼ੋਰ ਲਾ ਲਿਆ, ਤ੍ਰਾਟਕ ਕਰਨ ਦਾ ਜਤਨ ਕੀਤਾ। ਨੂਰਸ਼ਾਹ ਦਾ ਬਲ ਹਾਰ ਗਿਆ ਅਤੇ ਗੁਰੂ ਨਾਨਕ ਦੀ ਚਰਨ ਸ਼ਰਨ ਵਿਚ ਆ ਕੇ ਆਪਣੇ ਕੀਤੇ ਤੇ ਬਹੁਤ ਪਛਤਾਈ। ਮਰਦਾਨੇ ਨੂੰ ਸੁਚੇਤ ਕੀਤਾ ਅਤੇ ਇਸ ਦੇਸ਼ ਵਿਚੋਂ ਤੰਤ੍ਰ, ਮੰਤ੍ਰ ਦੀ ਮਾੜੀ ਆਦਤ ਕੱਢ ਕੇ ਨਾਮ ਦੇ ਨਾਲ ਜੋੜਿਆ। ਕਈ ਪ੍ਰੇਮੀ ਇਸ ਸਾਖੀ ਨੂੰ ਸੁਣ ਕੇ ਸ਼ੰਕਾ ਕਰਨਗੇ ਕਿ ਮਰਦਾਨਾ ਵੀ ਤਾਂ ਹਰ ਵਕਤ ਨਾਮ ਜਪਦਾ ਸੀ ਉਸ ਉਪਰ ਅਸਰ ਕਿਉਂ ਹੋਇਆ। ਭਾਈ ਸਾਹਿਬ ਭਾਈ ਡਾ. ਵੀਰ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਚਮਤਕਾਰ ਵਿਚ ਇਸ ਗੱਲ ਨੂੰ ਬਹੁਤ ਖੋਲ੍ਹ ਕੇ ਵਰਣਨ ਕੀਤਾ ਹੈ, ਜਿਸ ਦੇ ਮੁਤਾਬਿਕ ਦਸਿਆ ਗਿਆ ਹੈ ਕਿ ਨੂਰਸ਼ਾਹ ਦਾ ਮਰਦਾਨੇ ਦੇ ਉਤੇ ਜਦੋਂ ਕੋਈ ਅਸਰ ਨਾ ਹੋਇਆ ਤਾਂ ਮਨ ਵਿਚ ਸਮਝ ਲਿਆ ਕਿ ਇਸ ਨੂੰ ਰਾਗ ਮਸਤ ਕੀਤਾ ਜਾ ਸਕਦਾ ਹੈ। ਸੋ ਉਸ ਨੇ ਰਾਗ ਦੀਆਂ ਐਸੀਆਂ ਤਰਬਾਂ ਵਜਾਈਆਂ ਕਿ ਮਰਦਾਨੇ ਦੀ ਲਿਵ ਪ੍ਰਭੂ ਨਾਲੋਂ ਟੁੱਟ ਕੇ ਰਾਗ ਦੀਆਂ ਤਰਬਾਂ ਵਿਚ ਫਸ ਗਈ ਜਦੋਂ ਉਹ ਪੂਰੀ ਤਰ੍ਹਾਂ ਨਾਲ ਮਸਤ ਹੋ ਗਿਆ ਤਾਂ ਉਸ ਨੇ ਆਪਣਾ ਤ੍ਰਾਟਕ ਉਸ ਉਪਰ ਕਰ ਦਿਤਾ। ਜੰਤ੍ਰ ਮੰਤ੍ਰ, ਤ੍ਰਾਟਕ ਆਦਿ ਇਕ ਵਿਦਿਆ ਦੇ ਅਧੀਨ ਹਨ। ਭਾਰਤ ਵਰਸ਼ ਦਾ, ਮਹਾਂਭਾਰਤ ਦੇ ਮਹਾਨ ਯੁੱਧ ਦੇ ਪਿਛੋਂ ਪਤਨ ਹੋਣਾ ਸ਼ੁਰੂ ਹੋ ਗਿਆ। ਉਸ ਵੇਲੇ ਵੇਦਾਂ ਦਾ ਗਿਆਨ ਮੱਧਮ ਪੈ ਗਿਆ ਅਤੇ ਸਮਾਜ ਵਿਚ ਬੇਅੰਤ ਕੁਰੀਤੀਆਂ ਆ ਗਈਆਂ। ਜਿਨ੍ਹਾਂ ਵਿਚੋਂ ਅਜਿਹੇ ਨਿਸ਼ਚੇ ਪੈਦਾ ਹੋਏ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਨਿਰਾਰਥਕ ਨਿਸ਼ਚੇ ਆਖਿਆ ਜਾ ਸਕਦਾ ਹੈ। ਵਾਮ ਮਾਰਗ, ਘੋਰੀ ਪੰਥ, ਚਾਰ ਵਾਕੀਏ ਅਤੇ ਹੋਰ ਅਨੇਕਾਂ ਅਜਿਹੇ ਤੰਤ੍ਰ ਮੰਤ੍ਰ ਕਰਨ ਵਾਲੇ, ਭੋਗਾਂ ਵਿਚ ਪੂਰੀ ਤਰ੍ਹਾਂ ਨਾਲ ਗਰਕ ਹੋ ਕੇ ਵਿਸ਼ੇ ਅਨੰਦ ਨੂੰ ਹੀ ਸਭ ਤੋਂ ਉਚਾ ਜਾਨਣ ਵਾਲੇ ਤੰਤ੍ਰੀ ਮੰਤ੍ਰੀ ਜੰਤ੍ਰੀ ਪੈਦਾ ਹੋਏ। ਉਸੇ ਸਮੇਂ ਵਿਚ ਮਨੁੱਖ ਬਲੀ ਅਤੇ ਪਸ਼ੂਆਂ ਦੀ ਬਲੀ ਸ਼ੁਰੂ ਹੋ ਕੇ ਵਾਹਿਗੁਰੂ ਜੀ ਨੂੰ ਪੂਰੀ ਤਰ੍ਹਾਂ ਨਾਲ ਭੁੱਲ ਗਏ। ਸੋ ਗੁਰੂ ਮਹਾਰਾਜ ਜੀ ਨੇ ਨਾਮ ਦਾ ਪ੍ਰਚਾਰ ਕੀਤਾ। ਪ੍ਰਭੂ ਦੀ ਪਰੀਪੂਰਨਤਾ ਦਾ ਗਿਆਨ ਸੰਸਾਰ ਨੂੰ ਬਖਸ਼ਿਆ। ਸੋ ਵਿਚਾਰ ਕਰ ਰਹੇ ਸੀ ਕਿ ਜਿਸ ਦੇ ਅੰਦਰ ਨਾਮ ਸ਼ਕਤੀ ਦਾ ਪ੍ਰਵੇਸ਼ ਹੋ ਗਿਆ ਉਸ ਨੂੰ ਜੰਤ੍ਰ, ਮੰਤ੍ਰ, ਤੰਤ੍ਰ ਮੋਹ ਨਹੀਂ ਸਕਦਾ। ਗੁਰੂ ਮਹਾਰਾਜ ਜੀ ਨੇ ਮਸਾਣ ਵਗੈਰਾ ਜਲਾਣ ਵਾਲਿਆਂ ਨੂੰ, ਭੂਤਾਂ ਪ੍ਰੇਤਾਂ ਦੀਆਂ ਰੂਹਾਂ ਨੂੰ ਕਾਬੂ ਕਰਨ ਵਾਲਿਆਂ ਨੂੰ ਮਨਮੁਖ ਕਹਿ ਕੇ ਫੁਰਮਾਨ ਕੀਤਾ ਹੈ –

***ਮਨਮੁਖਿ ਭੂਲੈ ਜਮ ਕੀ ਕਾਣਿ।। ਪਰ ਘਰੁ ਜੋਹੈ ਹਾਣੇ ਹਾਣਿ॥***
***ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ***

*ਮਸਾਣਿ।।*
*ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ।। ਪੰਨਾ - 941*

ਸਾਰੀਆਂ ਬਲਾਵਾਂ ਤੋਂ ਵੱਡਾ ਜੋ ਮੰਤ੍ਰ ਹੈ ਜਿਸ ਨੂੰ ਮਹਾਂ ਮੰਤ੍ਰ ਕਿਹਾ ਗਿਆ ਹੈ, ਉਸ ਦੇ ਜਪਣ ਨਾਲ ਕੋਈ ਭੂਤ-ਪ੍ਰੇਤ, ਖਵੀਸ, ਭੈਰੋਂ ਆਦਿ ਨੇੜੇ ਨਹੀਂ ਆਉਂਦੀਆਂ।

*ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ॥ ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ।। ਪੰਨਾ - 814*

ਸੋ ਇਸ ਤਰ੍ਹਾਂ ਨਾਲ ਭਾਈ ਕਲਿਆਣਾ ਜੀ ਨੇ ਵਾਹਿਗੁਰੂ ਜੀ ਦੀ ਭਗਤੀ ਮੰਡੀ ਸਕੇਤ ਦੇ ਨਾਲ ਲਗਦੇ ਸਾਰਿਆਂ ਇਲਾਕਿਆਂ ਵਿਚ ਦ੍ਰਿੜ੍ਹ ਕਰਾਈ। ਕਾਫੀ ਸੰਗਤਾਂ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਸਮੇਂ ਆਉਣ ਲੱਗੀਆਂ। ਕੀਰਤਨ ਉਪਰੰਤ, ਕੜਾਹ ਪ੍ਰਸ਼ਾਦ ਦੀ ਦੇਗ ਬਣਾ ਕੇ ਪ੍ਰਸ਼ਾਦ ਸੰਗਤ ਵਿਚ ਵੰਡਿਆ ਜਾਂਦਾ। ਬਹੁਤ ਸਾਰੇ ਮੰਦਰਾਂ ਦੇ ਪੁਜਾਰੀ ਬ੍ਰਾਹਮਣ ਜੋ ਤੰਤ੍ਰ ਮੰਤ੍ਰ ਵਿਚ ਵਿਸ਼ਵਾਸ਼ ਰਖਦੇ ਸਨ ਅਤੇ ਇਹ ਵੀ ਸਮਝਦੇ ਸਨ ਕਿ ਇਹ ਠਾਕੁਰ ਜੰਮਦਾ ਹੈ। ਉਹ ਭਾਈ ਕਲਿਆਣਾ ਜੀ ਦੇ ਇਸ ਪ੍ਰਚਾਰ ਤੋਂ ਬਹੁਤ ਖਿਝਦੇ ਸਨ ਅਤੇ ਮੌਕੇ ਦੀ ਤਲਾਸ਼ ਵਿਚ ਸਨ ਕਿ ਕਦੇ ਮੌਕਾ ਬਣ ਜਾਵੇ ਤਾਂ ਰਾਜੇ ਪਾਸ ਸ਼ਕਾਇਤ ਲਾ ਕੇ ਉਸ ਨੂੰ ਪੂਰਾ ਦੰਡ ਦਿਵਾਈਏ।

ਇਸ ਤਰ੍ਹਾਂ ਸਮਾਂ ਲੰਘਦਾ ਗਿਆ ਜਨਮ ਅਸ਼ਟਮੀ ਦਾ ਦਿਨ ਆ ਗਿਆ, ਉਧਰ ਰਾਜੇ ਨੇ ਐਲਾਨ ਕਰ ਦਿਤਾ ਕਿ ਕੱਲ੍ਹ ਨੂੰ ਠਾਕਰਾਂ ਨੇ ਜਨਮ ਲੈਣਾ ਹੈ ਕੋਈ ਬੰਦਾ ਚੁਲ੍ਹੇ ਵਿਚ ਅੱਗ ਨਾ ਜਾਲੇ, ਕਿਸੇ ਤਰ੍ਹਾਂ ਵੀ ਕੋਈ ਅੱਗ ਨਾ ਜਲਾਈ ਜਾਵੇ। ਇਹ ਹੁਕਮ ਭਾਈ ਕਲਿਆਣਾ ਜੀ ਨੇ ਵੀ ਸੁਣਿਆ ਪਰ ਆਪ ਨੇ ਆਪਣੇ ਨਿਤਨੇਮ ਅਨੁਸਾਰ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਉਪਰੰਤ ਕੜਾਹ ਪ੍ਰਸ਼ਾਦ ਬਣਾ ਕੇ ਸੰਗਤਾਂ ਵਿਚ ਵੰਡਿਆ। ਇਸ ਕ੍ਰਿਆ ਨੂੰ ਕੱਟੜਵਾਦੀਆਂ ਨੇ ਰਾਜੇ ਦੇ ਹੁਕਮ ਦੇ ਖਿਲਾਫ ਇਕ ਬਗਾਵਤ ਹੀ ਜਾਣਿਆ। ਸੋ ਉਨ੍ਹਾਂ ਨੇ ਰਾਜੇ ਪਾਸ ਬਹੁਤ ਗੱਲਾਂ ਲਾ ਕੇ ਸ਼ਕਾਇਤ ਕਰ ਦਿਤੀ। ਰਾਜੇ ਨੇ ਸਿਪਾਹੀਆਂ ਨੂੰ ਹੁਕਮ ਦੇ ਕੇ ਭਾਈ ਕਲਿਆਣਾ ਜੀ ਨੂੰ ਫੜ ਲਿਆ ਅਤੇ ਪੁਛਿਆ। ਤਾਂ ਭਾਈ ਕਲਿਆਣਾ ਜੀ ਨੇ ਕਿਹਾ ਕਿ ਰਾਜਨ! ਇਹ ਤੁਹਾਨੂੰ ਗਲਤ ਫਹਿਮੀ ਹੋਈ ਹੋਈ ਹੈ ਕਿ ਠਾਕੁਰ ਜਨਮ ਮਰਨ ਵਿਚ ਆਉਂਦਾ ਹੈ। ਵਾਹਿਗੁਰੂ ਜੀ ਜੋ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ, ਉਹ ਕਦੇ ਵੀ ਜਨਮ ਮਰਨ ਵਿਚ ਨਹੀਂ ਆਇਆ ਕਰਦਾ। ਸਾਰੀ ਸ੍ਰਿਸ਼ਟੀ ਉਸ ਦੀ ਇਕ ਖੇਡ ਹੈ ਉਹ ਆਪ ਹੀ ਸੰਸਾਰ ਵਿਚ ਅਨੇਕ ਰੂਪ ਧਾਰ ਕੇ ਆਪਣੀ ਲੀਲ੍ਹਾ ਕਰ ਰਿਹਾ ਹੈ। ਅਸਾਡੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੋ ਇਹ ਕਹਿੰਦਾ ਹੈ ਕਿ ਠਾਕੁਰ ਜਨਮ ਲੈਂਦਾ ਹੈ, ਜੇ ਜਨਮ ਲੈਂਦਾ ਹੈ ਉਹ ਮਰਦਾ ਵੀ ਜ਼ਰੂਰ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਅਸਾਡਾ ਠਾਕੁਰ

ਸਦਾ ਹੀ ਬੋਲਦਾ ਹੈ। ਸਾਰੇ ਸੰਸਾਰ ਨੂੰ ਪਾਲ ਰਿਹਾ ਹੈ, ਉਹ ਅਜੂਨੀ ਹੈ, ਜਨਮ ਮਰਨ ਤੋਂ ਰਹਿਤ ਹੈ, ਆਪ ਤਾੜਨਾ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਉਹ ਮੁਖ ਜਲ ਜਾਣਾ ਚਾਹੀਦਾ ਹੈ ਜੋ ਕਹਿੰਦਾ ਹੈ ਕਿ ਠਾਕੁਰ ਜੰਮਦਾ ਮਰਦਾ ਹੈ। ਭਾਈ ਕਲਿਆਣਾ ਜੀ ਕਹਿਣ ਲੱਗੇ ਕਿ ਰਾਜਨ! ਜੇ ਤੁਸੀਂ ਇਹ ਵੀ ਨਿਸ਼ਚਾ ਰੱਖੋ ਕਿ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦਾ ਜਨਮ ਅਵਤਾਰ ਅਸ਼ਟਮੀ ਵਾਲੇ ਦਿਨ ਹੋਇਆ ਸੀ ਇਸੇ ਥਿਤਿ ਨੂੰ ਆਪ ਨੇ ਸ੍ਰੀ ਪੂਰਨ ਪ੍ਰਮਾਤਮਾ ਦਾ ਜਨਮ ਦਿਨ ਮੰਨ ਲਿਆ। ਪਰ ਅਸੀਂ ਇਸ ਨਿਸ਼ਚੇ ਨਾਲ ਸਬੰਧ ਰਖਦੇ ਹਾਂ ਕਿ ਠਾਕੁਰ ਸਦਾ-ਸਦਾ ਹੈ, ਉਸ ਦਾ ਕਦੇ ਅਭਾਵ ਨਹੀਂ ਹੁੰਦਾ ਅਤੇ ਨਾ ਹੀ ਕਦੇ ਉਸ ਨੂੰ ਕਦੇ ਮ੍ਰਿਤੂ ਆਉਂਦੀ ਹੈ। ਸਾਰੇ ਸਰੀਰ ਉਸ ਦੇ ਆਪਣੇ ਹੀ ਹਨ ਉਨ੍ਹਾਂ ਵਿਚੋਂ ਹੋ ਕੇ ਹੀ ਉਹ ਆਪਣੇ ਰੂਪ ਦਰਸਾਉਂਦਾ ਹੈ। ਕ੍ਰਿਸ਼ਨ ਮਹਾਰਾਜ ਜੀ ਵਿਚ ਪ੍ਰਭੂ ਦੀ ਸ਼ਕਤੀ ਪ੍ਰਗਟ ਸੀ। ਸੋ ਅਸੀਂ ਉਨ੍ਹਾਂ ਬਾਰੇ ਕੋਈ ਵੀ ਗਲਤ ਨਿਸ਼ਚਾ ਨਹੀਂ ਰਖਦੇ, ਉਹ ਮਹਾਨ ਗਿਆਨਵਾਨ ਸਨ, ਭਗਵਾਨ ਸਨ, ਪ੍ਰਭੂ ਸਨ, ਸਰੀਰਕ ਤੌਰ ਤੇ ਉਹ ਸੀਮਤ ਸਨ, ਪ੍ਰਭੂ ਸਾਰੇ ਪਰੀਪੂਰਨ ਹੁੰਦਾ ਹੈ। ਸੋ ਅਸੀਂ ਉਸ ਪ੍ਰਭੂ ਨਾਲ ਅੰਮ੍ਰਿਤ ਵੇਲੇ ਜੁੜਦੇ ਹਾਂ, ਉਸਦੀ ਯਾਦ ਵਿਚ ਬੈਠਦੇ ਹਾਂ ਇਨ੍ਹਾਂ ਨਿਰਾਰਥਕ ਨਿਸ਼ਚਿਆਂ ਨੂੰ ਅਸੀਂ ਨਹੀਂ ਅਪਣਾਉਂਦੇ। ਅਸਾਡਾ ਠਾਕੁਰ ਸਦਾ ਹੀ ਜਿਉਂਦਾ ਹੈ, ਪ੍ਰਭੂ ਨਾ ਕਦੇ ਆਉਂਦਾ ਹੈ ਨਾ ਕਦੇ ਜਾਂਦਾ ਹੈ, ਉਹ ਹਰ ਥਾਂ, ਹਰ ਘਟ ਵਿਚ ਸਮਾਈ ਗਈ ਪ੍ਰਮ ਜੋਤ ਹੈ, ਮੇਰੇ ਸਤਿਗੁਰੂ ਜੀ ਇਸ ਬਾਰੇ ਫੁਰਮਾਉਂਦੇ ਹਨ -

*ਸਗਲੀ ਥਿਤਿ ਪਾਸਿ ਡਾਰਿ ਰਾਖੀ॥*
*ਅਸਟਮ ਥੀਤਿ ਗੋਵਿੰਦ ਜਨਮਾ ਸੀ।।*
*ਭਰਮਿ ਭੂਲੇ ਨਰ ਕਰਤ ਕਚਰਾਇਣ॥*
*ਜਨਮ ਮਰਣ ਤੇ ਨਾਰਾਇਣ॥*
*ਕਰਿ ਪੰਜੀਰੁ ਖਵਾਇਓ ਚੋਰ।।*
*ਓਹੁ ਜਨਮਿ ਨ ਮਰੈ ਰੇ ਸਾਕਤ ਢੋਰ॥*
*ਸਗਲ ਪਰਾਧ ਦੇਹਿ ਲੋਰੋਨੀ॥*
*ਸੋ ਮੁਖੁ ਜਲਉ ਜਿਤ ਕਹਹਿ ਠਾਕੁਰੁ ਜੋਨੀ॥*
*ਜਨਮਿ ਨ ਮਰੈ ਨ ਆਵੈ ਨ ਜਾਇ॥*
*ਨਾਨਕ ਕਾ ਪ੍ਰਭੁ ਰਹਿਓ ਸਮਾਇ॥ ਪੰਨਾ - 1136*

ਰਾਜੇ ਨੇ ਭਾਈ ਕਲਿਆਣਾ ਜੀ ਦੇ ਬਚਨ ਸੁਣ ਕੇ ਬਹੁਤ ਹੀ ਬੁਰਾ ਮਨਾਇਆ। ਹੁਕਮ ਦਿਤਾ ਕਿ ਇਸ ਨਾਸਤਕ ਪੁਰਸ਼ ਦੀ ਇਕ ਲੱਤ ਕੱਟ ਦਿਤੀ ਜਾਵੇ ਭਾਈ ਕਲਿਆਣਾ ਜੀ ਤੋਂ ਜੋ ਸਤਿ ਉਪਦੇਸ਼ ਸੁਣ ਕੇ ਜੋ ਪ੍ਰਭੂ ਲੜ ਲੱਗੇ ਸਨ ਉਹ ਬਹੁਤ ਹੀ ਹੈਰਾਨ ਹੋਏ ਕਿ ਬਗੈਰ ਕਿਸੇ ਕਾਰਨ ਤੋਂ ਭਾਈ ਕਲਿਆਣਾ ਜੀ ਨੂੰ ਰਾਜਾ ਸਜ਼ਾ ਦੇਣ ਤੇ ਤੁਲਿਆ ਹੋਇਆ ਹੈ। ਉਨ੍ਹਾਂ ਨੇ ਵੀ ਰਾਜੇ ਪਾਸ ਬੇਨਤੀ ਕੀਤੀ ਪਰ ਉਹ ਆਪਣੀ ਜ਼ਿੱਦ ਤੇ ਅੜਿਆ ਰਿਹਾ। ਉਸ ਵੇਲੇ ਭਾਈ ਕਲਿਆਣਾ ਜੀ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਅਰਦਾਸ

ਕੀਤੀ ਤਾਂ ਅੰਦਰੋਂ ਅਵਾਜ਼ ਆਈ ਕਿ ਤੇਰਾ ਰਾਖਾ ਅਕਾਲ ਪੁਰਖ ਹੈ ਜਿਸ ਦੇ ਤੂੰ ਲੜ ਲੱਗਿਆਂ ਹੈਂ ਉਹ ਤੇਰੀ ਰਾਖੀ ਕਰੇਗਾ ਕਿਉਂਕਿ ਉਸਦਾ ਬਿਰਦ ਹੈ ਆਪਣੇ ਪਿਆਰਿਆਂ ਦੀ ਰਾਖੀ ਕਰਨੀ। ਜਿਸ ਤਰ੍ਹਾਂ ਨਾਲ ਪ੍ਰਹਿਲਾਦ ਦੀ ਰਾਖੀ ਆਪ ਪ੍ਰਭੂ ਨੇ ਕੀਤੀ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ॥*
*ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ॥*
*ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥*
*ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ*
*ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ॥*
....................................
*ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ*
*ਡਰੈ ਨ ਕਿਸੈ ਦਾ ਡਰਾਇਆ॥*
*ਸੰਤ ਜਨਾ ਕਾ ਹਰਿ ਜੀਉ ਰਾਖਾ*
*ਦੈਤੈ ਕਾਲੁ ਨੇੜੈ ਆਇਆ॥*
*ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ॥*
*ਨਾਨਕ ਹਰਣਾਖਸੁ ਨਖੀ ਬਿਦਾਰਿਆ*
*ਅੰਧੈ ਦਰ ਕੀ ਖਬਰਿ ਨ ਪਾਈ।। ਪੰਨਾ - 1133*

ਇਹ ਬਚਨ ਜਦੋਂ ਹਿਰਦੇ ਵਿਚ ਪ੍ਰਗਟ ਹੋਏ, ਉਸ ਵੇਲੇ ਭਾਈ ਕਲਿਆਣਾ ਜੀ ਨੂੰ ਪੂਰਨ ਵਿਸ਼ਵਾਸ਼ ਹੋ ਗਿਆ ਕਿ ਮੇਰੇ ਸਤਿਗੁਰੂ ਜੀ ਨੇ ਅਕਾਸ਼ ਬਾਣੀ ਰਾਹੀਂ ਮੈਨੂੰ ਸਭ ਕੁਝ ਦੱਸ ਦਿਤਾ ਹੈ, ਵਾਹਿਗੁਰੂ ਜੀ ਮੇਰੀ ਰਾਖੀ ਕਰਨਗੇ। ਉਸ ਵੇਲੇ ਭਾਈ ਕਲਿਆਣਾ ਜੀ ਨੇ ਰਾਜੇ ਨੂੰ ਕਿਹਾ ਕਿ ਰਾਜਨ! ਤੁਹਾਨੂੰ ਇਹ ਨਹੀਂ ਚਾਹੀਦਾ ਸੀ ਕਿ ਜੇ ਕਿਸੇ ਦਾ ਨਿਸ਼ਚਾ ਤੁਹਾਡੇ ਨਾਲ ਨਾ ਰਲਦਾ ਹੋਵੇ ਤਾਂ ਉਸ ਨੂੰ ਜਾਨੋਂ ਮਾਰਨ ਦੀ ਗੱਲ ਸੋਚੀ ਜਾਵੇ। ਮੈਂ ਤੁਹਾਨੂੰ ਸਤਿ ਦਾ ਗਿਆਨ ਦਿਤਾ ਹੈ, ਤੁਸੀਂ ਇਸ ਉਪਰ ਵਿਚਾਰ ਕਰੋ। ਕ੍ਰੋਧ ਵਿਚ ਆ ਕੇ ਤੁਸੀਂ ਅਜਿਹਾ ਨਿੰਦਨੀ ਕਰਮ ਨਾ ਕਰੋ ਕਿਉਂਕਿ ਇਹ ਬੇਇਨਸਾਫੀ ਹੈ ਬੇਇਨਸਾਫੀ ਕਰਨ ਨਾਲ ਤਪ ਹਾਰ ਜਾਇਆ ਕਰਦਾ ਹੈ। ਉਸ ਪ੍ਰਭੂ ਤੋਂ ਡਰੋ, ਉਸ ਠਾਕੁਰ ਵਲ ਦੇਖੋ ਉਹ ਸਭ ਦਾ ਰਾਖਾ ਹੈ, ਤੁਸੀਂ ਸਤਿ ਨੂੰ ਗ੍ਰਹਿਣ ਕਰੋ, ਉਸ ਠਾਕੁਰ ਦੀ ਸ਼ਰਨ ਵਿਚ ਆਓ ਜਿਸ ਦੀ ਸ਼ਰਨ ਪਿਆਂ ਕੋਈ ਵੀ ਦੁਖ-ਸੁਖ ਨਾਲ ਨਹੀਂ ਰਿਹਾ ਕਰਦਾ। ਮੇਰਾ ਠਾਕੁਰ ਨਿਰਭਉ ਹੈ, ਨਿਰਵੈਰ ਹੈ, ਅਸੀਂ ਉਸ ਨਿਰਭਉ ਨੂੰ ਜਪਦੇ ਹਾਂ ਅਤੇ ਅਸਾਡੇ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਤਿਸ ਤੇ ਦੂਰਿ ਕਹਾ ਕੋ ਜਾਇ।। ਉਬਰੈ ਰਾਖਨਹਾਰੁ ਧਿਆਇ॥*
*ਨਿਰਭਉ ਜਪੈ ਸਗਲ ਭਉ ਮਿਟੈ।। ਪ੍ਰਭ ਕਿਰਪਾ ਤੇ*

*ਪ੍ਰਾਣੀ ਛੂਟੈ॥*
*ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥*
*ਚਿੰਤਾ ਜਾਇ ਮਿਟੈ ਅਹੰਕਾਰੁ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ॥*
*ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥* *ਪੰਨਾ - 293*

ਧਰਮ ਨੂੰ ਕਮਾਉਣ ਲਈ ਜੀਵ ਨੂੰ ਧਾਰਮਕ ਹੋਣਾ ਚਾਹੀਦਾ ਹੈ, ਸਤਿ ਵਿਚਾਰ ਸੁਣਨ ਵਿਚ ਕੋਈ ਦੋਸ਼ ਨਹੀਂ ਹੋਇਆ ਕਰਦਾ ਪਰ ਤੂੰ ਅਸਾਨੂੰ ਨਾਸਤਕ ਹੀ ਆਖਦਾ ਹੈਂ। ਚੰਗਾ ਤੇਰੀ ਮਰਜ਼ੀ ਜੋ ਤੂੰ ਮੈਨੂੰ ਸਜ਼ਾ ਦੇਣੀ ਚਾਹੁੰਦਾ ਹੈਂ ਆਪਣਾ ਜੀਅ ਰਾਜ਼ੀ ਕਰ ਲੈ। ਅਸਾਡਾ ਤਾਂ ਨਿਸ਼ਚਾ ਹੈ -

*ਕਹੁ ਕਬੀਰ ਅਖਰ ਦੁਇ ਭਾਖਿ॥*
*ਹੋਇਗਾ ਖਸਮੁ ਤ ਲੇਇਗਾ ਰਾਖਿ॥*
*ਪੰਨਾ - 329*

ਰਾਜੇ ਨੇ ਜਲਾਦ ਨੂੰ ਹੁਕਮ ਦੇ ਦਿਤਾ। ਜਲਾਦ ਸ਼ਸ਼ਤਰ ਲੈ ਕੇ ਹਾਜ਼ਰ ਹੋਇਆ ਅਤੇ ਭਾਈ ਕਲਿਆਣਾ ਜੀ ਦੀ ਲੱਤ ਉਪਰ ਜਦੋਂ ਵਾਰ ਕਰਨ ਲੱਗਿਆ ਤਾਂ ਵੱਡੇ ਵਜ਼ੀਰ ਦੀ ਆਵਾਜ਼ ਆਈ ਕਿ ਠਹਿਰ ਜਾਹ, ਕਿਉਂਕਿ ਉਸੇ ਸਮੇਂ ਰਾਜੇ ਨੂੰ ਗਸ਼ ਪੈ ਗਈ। ਇਕ ਦਮ ਹਕੀਮਾਂ ਨੇ ਕਹਿ ਦਿਤਾ ਕਿ ਇਸ ਰਾਜੇ ਦੇ ਬਚਣ ਦਾ ਹੁਣ ਕੋਈ ਭਰੋਸਾ ਨਹੀਂ ਹੈ ਅਤੇ ਵਿਚੋਂ ਇਹ ਵੀ ਕਹਿ ਦਿਤਾ ਕਿ ਇਕ ਨਿਰਦੋਸ਼ ਪ੍ਰਦੇਸੀ ਨੂੰ ਕਿੱਡਾ ਭਿਆਨਕ ਦੰਡ ਦਿਤਾ ਜਾ ਰਿਹਾ ਹੈ। ਇਸ ਦਾ ਜੋ ਠਾਕੁਰ ਹੈ ਉਹ ਆ ਪਹੁੰਚਿਆ ਹੈ। ਹੁਣ ਰਾਜੇ ਦੀ ਜਾਨ ਤਾਂ ਬਚ ਸਕਦੀ ਹੈ ਜੇ ਇਹ ਪ੍ਰਦੇਸੀ ਪ੍ਰਭੂ ਪਾਸ ਅਰਦਾਸ ਕਰੇ ਅਤੇ ਕ੍ਰਿਪਾ ਕਰੇ। ਭਾਈ ਕਲਿਆਣਾ ਜੀ ਨੂੰ ਛੱਡ ਦਿਤਾ ਗਿਆ। ਅਮੀਰ, ਵਜ਼ੀਰ ਅਤੇ ਦਰਬਾਰੀ ਸਮੇਤ ਰਾਣੀਆਂ ਦੇ, ਭਾਈ ਕਲਿਆਣਾ ਜੀ ਦੇ ਅੱਗੇ ਹੱਥ ਬੰਨ੍ਹੀ ਖੜ੍ਹੇ ਹਨ ਅਤੇ ਬੇਨਤੀ ਕਰ ਰਹੇ ਹਨ ਕਿ ਅਸਾਡੇ ਨਰੇਸ਼ ਦੀ ਗਲਤੀ ਮਾਫ ਕਰ ਦਿਓ। ਤੁਹਾਡਾ ਠਾਕੁਰ ਸਰਬ ਸ਼ਕਤੀਮਾਨ ਹੈ, ਸਭ ਕੁਝ ਸੁਣਦਾ ਹੈ, ਹਰ ਥਾਂ ਤੇ ਹਾਜ਼ਰ ਨਾਜ਼ਰ, ਰਖਸ਼ਾ ਕਰਨ ਵਾਲਾ ਹੈ। ਉਸ ਨੇ ਸਾਡੇ ਨਰੇਸ਼ ਨੂੰ ਸਜ਼ਾ ਦਿਤੀ ਹੈ। ਭਾਈ ਕਲਿਆਣਾ ਜੀ ਨੇ ਸਾਰਿਆਂ ਦੀ ਬੇਨਤੀ ਸੁਣ ਕੇ ਸ਼ੁਭ ਯਾਚਨਾ ਕੀਤੀ ਉਹ ਦਇਆ ਦੇ ਘਰ ਵਿਚ ਆਏ ਅਤੇ ਗੁਰਮੁਖ ਸੁਭਾਅ ਮੁਤਾਬਿਕ ਗੁਰੂ ਚਰਨਾਂ ਵਿਚ ਰਾਜੇ ਦੀ ਜਾਨ ਬਖਸ਼ੀ ਲਈ ਅਰਦਾਸ ਕੀਤੀ। ਗੁਰੂ ਮਹਾਰਾਜ ਜੀ ਦਾ ਰੁਮਾਲ ਜੋ ਇਨ੍ਹਾਂ ਨੂੰ ਤੁਰਨ ਸਮੇਂ ਬਖਸ਼ਿਆ ਗਿਆ ਸੀ ਜਪੁਜੀ ਸਾਹਿਬ ਪੜ੍ਹ ਕੇ ਉਸ ਨੂੰ ਜਲ ਵਿਚ ਭਿਓਂ ਕੇ, ਉਸ ਰਾਹੀਂ ਰਾਜੇ ਦੇ ਮੁੱਖ ਵਿਚ ਜਲ ਪਾਇਆ ਗਿਆ। ਰਾਜੇ ਨੂੰ ਹੋਸ਼ ਆਈ। ਪਹਿਲਾ ਅੱਖਰ ਮੁੱਖ ਤੋਂ ਨਿਕਲਿਆ ਕਿ ਦੇਖਿਓ! ਉਸ ਪ੍ਰਦੇਸੀ ਦੀ ਲੱਤ ਨਾ ਕੱਟੀ ਜਾਵੇ ਉਸ ਦਾ ਠਾਕੁਰ ਸਚਮੁਚ ਹੀ ਬਹੁਤ ਉਚਾ ਹੈ। ਮੈਂ ਭੁੱਲ ਕੀਤੀ ਹੈ, ਮੈਨੂੰ ਉਸ ਪਾਸ ਲੈ ਚੱਲੋ, ਮੈਂ ਆਪਣੀ ਭੁੱਲ ਦੀ ਖਿਮਾ ਮੰਗਾਂ। ਸੋ ਇਸ ਤਰ੍ਹਾਂ ਰਾਜਾ

ਗੁਰੂ ਦੀ ਸਿੱਖੀ ਵਿਚ ਆਇਆ। ਅੰਮ੍ਰਿਤ ਵੇਲੇ ਹਰ ਰੋਜ਼ ਕੀਰਤਨ ਵਿਚ ਆਉਣ ਦਾ ਨੇਮ ਬਣਾ ਲਿਆ। ਇਸ ਦੇ ਮਨ ਵਿਚ ਅਥਾਹ ਸ਼ਰਧਾ ਦੀ ਲਹਿਰ ਉਠੀ ਕਿ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਾਂ ਤੇ ਉਨ੍ਹਾਂ ਤੋਂ ਨਾਮ ਦਾਨ ਪ੍ਰਾਪਤ ਕਰਕੇ ਜੀਵਨ ਦਾ ਲਾਹਾ ਖੱਟਾਂ। ਭਾਈ ਕਲਿਆਣਾ ਜੀ ਨਾਲ ਸਲਾਹ ਕਰਕੇ ਇਹ ਨਰੇਸ਼ ਬਹੁਤ ਕਿਸਮ ਦੇ ਤੋਹਫੇ ਲੈ ਕੇ ਪਰਿਵਾਰ ਸਮੇਤ ਗੁਰੂ ਦਰਸ਼ਨਾਂ ਲਈ ਅੰਮ੍ਰਿਤਸਰ ਪਹੁੰਚਿਆ। ਇਸ ਨੇ ਕਾਫੀ ਮਾਇਆ ਵੀ ਭੇਟ ਕਰਨ ਲਈ ਨਾਲ ਲੈ ਲਈ। ਜਿਸ ਸਮੇਂ ਇਹ ਰਾਜਾ ਗੁਰੂ ਪੰਜਵੇਂ ਪਾਤਸ਼ਾਹ ਦੇ ਚਰਨਾਂ ਵਿਚ ਨਮਸ਼ਕਾਰ ਕਰ ਰਿਹਾ ਸੀ ਤਾਂ ਉਸ ਵੇਲੇ ਗੁਰੂ ਮਹਾਰਾਜ ਜੀ ਦੱਖਣੀ ਓਅੰਕਾਰ ਦਾ ਪਾਠ ਕਰ ਰਹੇ ਸਨ। ਰਾਜੇ ਦੇ ਕੰਨੀਂ ਇਹ ਬਚਨ ਪਿਆ -

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ।।*
*ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ॥*
*ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ॥*
*ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ।।*
*ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ।।*

*ਪੰਨਾ - 937*

ਰਾਜਾ ਚਰਨਾਂ ਤੇ ਮੱਥਾ ਟੇਕ ਕੇ ਬੈਠ ਗਿਆ ਅਤੇ ਪਾਠ ਸ੍ਵਣ ਕੀਤਾ। ਉਸੇ ਵੇਲੇ ਇਸ ਦੇ ਮਨ ਵਿਚ ਬਹੁਤ ਵੱਡੀ ਸ਼ੰਕਾ ਪੈਦਾ ਹੋ ਗਈ ਕਿ ਜੋ ਮਸਤਕ ਵਿਚ ਲੇਖ ਲਿਖੇ ਹੋਏ ਹਨ ਉਹ ਭੋਗਣੇ ਹੀ ਪੈਂਦੇ ਹਨ ਤੇ ਕੋਈ ਅਜਿਹਾ ਨਹੀਂ ਜੋ ਉਨ੍ਹਾਂ ਨੂੰ ਮੇਟ ਸਕੇ। ਉਸ ਦੇ ਮਨ ਵਿਚ ਖਿਆਲ ਪੈਦਾ ਹੋਇਆ ਕਿ ਮੈਂ ਗੁਰੂ ਮਹਾਰਾਜ ਜੀ ਨੂੰ ਇਸ ਬਾਰੇ ਪੁਛਾਂ ਕਿ ਸੱਚੇ ਪਾਤਸ਼ਾਹ! ਜੇ ਲੇਖ ਮਿਟਣੇ ਹੀ ਨਹੀਂ ਹਨ ਅਤੇ ਕੋਈ ਵੀ ਮੇਟਣ ਨੂੰ ਸਮਰੱਥ ਨਹੀਂ ਹੈ ਤਾਂ ਗੁਰੂ ਚਰਨਾਂ ਵਿਚ ਆਉਣ ਦਾ ਕੀ ਲਾਭ ਹੁੰਦਾ ਹੈ। ਉਸ ਵੇਲੇ ਸਮਾਂ ਵੇਖ ਕੇ ਉਸ ਨੇ ਉਹੋ ਗੱਲ ਪੁਛਣੀ ਸ਼ੁਰੂ ਕੀਤੀ ਕਿ ਪਾਤਸ਼ਾਹ! ਜੇ ਲਿਖੇ ਲੇਖ ਜੀਵ ਨੂੰ ਭੋਗਣੇ ਹੀ ਪੈਂਦੇ ਹਨ ਤਾਂ ਗੁਰੂ ਦੇ ਸਿੱਖ ਬਣਨ ਦਾ ਅਤੇ ਉਸਦੇ ਚਰਨਾਂ ਵਿਚ ਭੇਟਾ ਕਰਨ ਦਾ ਕੀ ਲਾਭ ਪ੍ਰਾਪਤ ਹੋ ਸਕਦਾ ਹੈ। ਗੁਰੂ ਮਹਾਰਾਜ ਨੇ ਸੰਖੇਪ ਵਿਚ ਉਤਰ ਦਿਤਾ ਕਿ ਰਾਜਨ! ਲਿਖਿਆ ਤਾਂ ਨਹੀਂ ਮਿਟਿਆ ਕਰਦਾ ਪਰ ਸਮਰੱਥ ਗੁਰੂ ਜੀਵ ਦਾ ਭਲਾ ਜ਼ਰੂਰ ਕਰ ਦਿੰਦਾ ਹੈ। ਗੁਰੂ ਕੋਲ ਪ੍ਰਭੂ ਦੀ ਰਾਖਵੀਂ ਸ਼ਕਤੀ (**veto power**) ਹੋਇਆ ਕਰਦੀ ਹੈ। ਭੋਗਣਾ ਵੀ ਪੈਂਦਾ ਹੈ ਪਰ ਸਮਰੱਥ ਗੁਰੂ ਸੰਕਟ ਦੂਰ ਕਰ ਦਿੰਦਾ ਹੈ। ਸੂਲੀ ਦੀ ਸੂਲ ਬਣਾ ਕੇ ਭੁਗਤਾ ਦਿੰਦਾ ਹੈ, ਗੁਰੂ ਦੀ ਦਇਆ ਨਾਲ ਖੁਸ਼ੀ ਪ੍ਰਾਪਤ ਹੁੰਦੀ ਹੈ। ਉਸ ਵੇਲੇ ਰਾਜੇ ਨੇ ਬਚਨ ਵਿਚਾਰਿਆ ਅਤੇ ਉਸ ਦੀ ਸਮਝ ਵਿਚ ਜੋ ਗੁਰੂ ਮਹਾਰਾਜ ਨੇ ਰਮਜ਼ ਮਾਰੀ ਸੀ, ਨਾ ਆਈ। ਕਹਿਣ ਲੱਗਿਆ, "ਪਾਤਸ਼ਾਹ! ਦੋਵੇਂ ਗੱਲਾਂ ਕਿਵੇਂ ਹੋ ਸਕਦੀਆਂ ਹਨ, ਲਿਖਿਆ ਹੋਇਆ ਲੇਖ ਵੀ ਭੋਗੇ ਅਤੇ ਫੇਰ ਉਸ ਮਾੜੇ ਲੇਖ ਦਾ ਅਸਰ ਵੀ ਨਾ ਹੋਵੇ, ਭਲਾ ਵੀ ਨਾ ਹੋਵੇ। ਇਹ ਗੱਲ ਸਮਝ ਵਿਚ ਨਹੀਂ ਆ ਰਹੀ।" ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਰਾਜਨ! ਗੁਰੂ

ਅਥਾਹ ਸ਼ਕਤੀਆਂ ਦਾ ਮਾਲਕ ਹੋਇਆ ਕਰਦਾ ਹੈ, ਉਹ ਆਪ ਨਿਰੰਕਾਰ ਹੋਇਆ ਕਰਦਾ ਹੈ ਜਿਵੇਂ ਕਿ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***

***ਪੰਨਾ – 442***

ਗੁਰੂ ਸਿੱਖ ਦਾ ਭਲਾ ਕਰ ਦਿੰਦਾ ਹੈ ਇਹ ਗੱਲ ਤੁਹਾਡੀ ਸਮਝ ਵਿਚ ਪ੍ਰਤੱਖ ਰੂਪ ਵਿਚ ਆ ਸਕਦੀ ਹੈ ਜੇ ਤੁਸੀਂ ਦੋ ਚਾਰ ਦਿਨ ਸੰਗਤ ਦੇ ਦਰਸ਼ਨ ਕਰੋਂ ਅਤੇ ਗੁਰੂ ਤੇ ਸ਼ਰਧਾ ਰੱਖ ਕੇ ਉਨ੍ਹਾਂ ਦੇ ਬਚਨ ਸ੍ਰਵਣ ਕਰੋ। ਗੱਲ ਦੱਸੇ ਤੇ ਕੁਝ ਪਤਾ ਨਹੀਂ ਲਗਦਾ ਪਰ ਜਦੋਂ ਆਦਮੀ ਉਪਰ ਆ ਪੈਂਦੀ ਹੈ ਉਸ ਵੇਲੇ ਸਮਝ ਆ ਜਾਇਆ ਕਰਦਾ ਹੈ ਕਿਉਂਕਿ ਪ੍ਰਤੱਖ ਤੋਂ ਹੀ ਯਥਾਰਥ ਗਿਆਨ ਹੋਇਆ ਕਰਦਾ ਹੈ। ਰਾਜੇ ਨੂੰ ਗੁਰੂ ਮਹਾਰਾਜ ਦੇ ਬਚਨਾਂ ਤੇ ਸ਼ਰਧਾ ਹੋ ਆਈ ਅਤੇ ਮਨ ਵਿਚ ਕਹਿਣ ਲੱਗਿਆ ਕਿ ਮੇਰੀ ਸਮਝ ਵਿਚ ਗੱਲ ਆ ਨਹੀਂ ਰਹੀ। ਗੁਰੂ ਕ੍ਰਿਪਾ ਕਰੇ ਤਾਂ ਹੋ ਸਕਦਾ ਹੈ ਕਿ ਮੈਂ ਇਸ ਸੰਸੇ ਦੀ ਨਵਿਰਤੀ ਕਰ ਲਵਾਂ। ਇਸ ਤਰ੍ਹਾਂ ਗੁਰੂ ਮਹਾਰਾਜ ਦੇ ਚਰਨੀਂ ਪੈ ਗਿਆ। ਨਾਮ ਦੀ ਦਾਤ ਪ੍ਰਾਪਤ ਕੀਤੀ। ਸਿੱਖੀ ਧਾਰਨ ਕਰਕੇ, ਸਿੱਖ ਸਿਧਾਂਤਾਂ ਉਪਰ ਵਿਸ਼ਵਾਸ਼ ਦੇ ਘਰ ਵਿਚ ਆ ਗਿਆ। ਸਵੇਰੇ ਸ਼ਾਮ ਦੀਵਾਨ ਦੀ ਹਾਜ਼ਰੀ ਭਰਦਾ ਹੈ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ, ਕਥਾ ਗੁਰੂ ਮਹਾਰਾਜ ਜੀ ਦੇ ਮੁਖਾਬਿੰਦ ਤੋਂ ਸੁਣਦਾ ਹੈ। ਸ਼ਾਮ ਨੂੰ ਰਹਿਰਾਸ ਸਾਹਿਬ ਤੇ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਸੁਣਦਾ ਹੈ ਪਰ ਮਨ ਵਿਚ ਇਹ ਸੰਸਾ ਲੱਗਿਆ ਰਹਿੰਦਾ ਹੈ ਕਿ ਗੁਰੂ ਮਹਾਰਾਜ ਦੀ ਬਾਣੀ ਹੀ ਕਹਿੰਦੀ ਹੈ ਕਿ ਕਰਮ ਦਾ ਫਲ ਜ਼ਰੂਰ ਭੋਗਣਾ ਹੀ ਪੈਂਦਾ ਹੈ। ਇਹ ਤਾਂ ਸਾਰੇ ਹੀ ਮਤ, ਮੰਤਾਂਤਰ ਕਹਿੰਦੇ ਹੀ ਆਏ ਹਨ ਪਰ ਗੁਰੂ ਦੀ ਮਿਹਰ ਕਿਸ ਤਰ੍ਹਾਂ ਹੋ ਸਕਦੀ ਹੈ। ਇਹ ਗੱਲ ਮੇਰੀ ਸਮਝ ਵਿਚ ਨਹੀਂ ਆ ਰਹੀ। ਕਰਮਫਲ ਤੇ ਮਿਹਰ ਦੋ ਚੀਜ਼ਾਂ ਕਿਸ ਤਰ੍ਹਾਂ ਇਕੱਠੀਆਂ ਹੋ ਸਕਦੀਆਂ ਹਨ? ਲੰਗਰ 'ਚੋਂ ਪ੍ਰਸ਼ਾਦਾ ਲਿਆ ਕੇ ਆਪਣੇ ਡੇਰੇ ਜਾ ਕੇ ਛਕਿਆ ਪਰ ਇਸ ਵਿਚਾਰ ਵਿਚ ਹੀ ਰਿਹਾ। ਪਲੰਘ ਤੇ ਪਏ ਨੂੰ ਨੀਂਦ ਆ ਗਈ, ਕੀ ਦੇਖਦਾ ਹੈ ਕਿ ਉਹ ਆਪਣੀ ਰਿਆਸਤ ਵਿਚ ਅਨੇਕ ਕਿਸਮ ਦੇ ਭੋਗ ਭੋਗਦਾ ਮ੍ਰਿਤੂ ਹੋ ਗਿਆ। ਉਸ ਤੋਂ ਪਿਛੋਂ ਦੇਖਦਾ ਹੈ ਕਿ ਇਕ ਖੁਲ੍ਹੇ ਮੈਦਾਨ ਵਿਚ ਇਕ ਨਗਰ ਹੈ ਜਿਥੇ ਹੁਣ ਚੰਡਾਲਾਂ ਦੇ ਘਰ ਜਨਮ ਲੈਂਦਾ ਹੈ ਉਸ ਪਰਿਵਾਰ ਵਿਚ ਪਲ ਕੇ ਵੱਡਾ ਹੋਇਆ, ਵਿਆਹ ਹੋਇਆ ਅਤੇ ਕਈ ਬੱਚੇ ਹੋ ਜਾਂਦੇ ਹਨ ਪਰ ਅਚਾਨਕ ਉਥੇ ਵੀ ਮਰ ਜਾਂਦਾ ਹੈ। ਸੁਪਨੇ ਵਿਚ ਦਿਲ ਧਕ-ਧਕ ਕਰ ਰਿਹਾ ਹੈ, ਇਸੇ ਘਬਰਾਹਟ ਵਿਚ ਉਸ ਨੂੰ ਜਾਗ ਆ ਗਈ। ਸਾਰਾ ਸੁਪਨਾ ਅੱਖਾਂ ਅੱਗੇ ਘੁੰਮ ਰਿਹਾ ਹੈ ਅਤੇ ਪ੍ਰਤੱਖ ਲਗ ਰਿਹਾ ਹੈ। ਦੋਵੇਂ ਗੱਲਾਂ ਦੇਖ ਰਿਹਾ ਹੈ ਇਥੇ ਰਾਜਾ ਬਣਿਆ ਹੋਇਆ ਹੈ ਅਤੇ ਮਰਨ ਪਿਛੋਂ ਉਥੇ ਚੰਡਾਲ ਬਣਿਆ ਹੋਇਆ ਹੈ। ਕੁਝ ਵੀ ਸਮਝ ਨਾ ਆਉਣ ਕਰਕੇ ਬਹੁਤ ਹੈਰਾਨ ਹੋ ਗਿਆ। ਉਸ ਦੇ ਅੰਦਰ ਇਹ ਪੱਕੀ

ਤਰ੍ਹਾਂ ਨਿਸ਼ਚਾ ਬਣ ਗਿਆ ਕਿ ਮੈਂ ਮਰ ਕੇ ਚੰਡਾਲਾਂ ਦੇ ਘਰ ਜਨਮ ਲੈਣਾ ਹੈ ਉਹੋ ਘਰਵਾਲੀ ਦਾ ਚੇਹਰਾ, ਬੱਚਿਆਂ ਦੇ ਨਾਲ ਗਲਵੱਕੜੀਆਂ ਪਾ ਕੇ ਪਿਆਰ ਕਰਦਾ, ਸਾਰੇ ਦ੍ਰਿਸ਼ ਸਾਮ੍ਹਣੇ ਐਉਂ ਦ੍ਰਿਸ਼ਟਮਾਨ ਹੋ ਰਹੇ ਹਨ ਜਿਵੇਂ ਸਚਮੁਚ ਉਸ ਨੇ ਜਨਮ ਧਾਰ ਕੇ ਸਾਰਾ ਕੁਝ ਦੇਖਿਆ ਹੋਵੇ। ਉਹ ਆਪਣੇ ਕਰਮਾਂ ਉਪਰ ਬਹੁਤ ਹੀ ਪਸ਼ਚਾਤਾਪ ਕਰ ਰਿਹਾ ਹੈ ਕਿ ਮੇਰੇ ਕਿੱਡੇ ਮਾੜੇ ਕਰਮ ਹਨ ਕਿ ਮੈਂ ਇਨ੍ਹਾਂ ਨੂੰ ਭੋਗਣ ਲਈ ਐਨੀ ਛੋਟੀ ਜਾਤੀ ਵਿਚ ਜਨਮ ਲਵਾਂਗਾ। ਇਹ ਸੋਚ-ਸੋਚ ਕੇ ਉਸ ਦੇ ਹੰਝੂ ਵਗ ਤੁਰੇ, ਨੀਂਦ ਆਉਂਦੀ ਨਹੀਂ, ਪਛਤਾਵਾ ਕਰੀ ਜਾਂਦਾ ਹੈ ਅਤੇ ਸੋਚਦਾ ਹੈ ਕਿ ਹੇ ਪ੍ਰਭੂ! ਮੇਰੇ ਨਾਲ ਸਚਮੁਚ ਇਵੇਂ ਵਰਤੇਗੀ ਕਿਉਂਕਿ ਮੈਂ ਗੁਰਬਾਣੀ ਵਿਚ ਬਚਨ ਸੁਣੇ ਹਨ, ਫੁਰਮਾਇਆ ਗਿਆ ਹੈ ਕਿ -

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ।।***
***ਪੰਨਾ - 937***

ਕੀ ਇਹ ਮੇਰਾ ਲੇਖ ਮਿਟੇਗਾ ਨਹੀਂ -

***ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥***

***ਪੰਨਾ - 89***

ਕੀ ਬਣੇਗਾ ਮੇਰਾ? ਇਨ੍ਹਾਂ ਸੋਚਾਂ ਵਿਚ ਹੀ ਸੀ ਕਿ ਸਾਰੇ ਦੁਖੀਆਂ ਨੂੰ ਸੁੱਖ ਪਹੁੰਚਾਉਣ ਵਾਲੀ ਨੀਂਦ ਰਾਣੀ ਫੇਰ ਆ ਗਈ ਅਤੇ ਇਹ ਰਾਜਾ ਫੇਰ ਸੌਂ ਗਿਆ। ਅੰਮ੍ਰਿਤ ਵੇਲੇ ਜਾਗਿਆ, ਇਸ਼ਨਾਨ ਕੀਤਾ ਅਤੇ ਗੁਰੂਦੁਆਰੇ ਪਹੁੰਚ ਕੇ ਬਾਣੀ ਸ੍ਰਵਣ ਕੀਤੀ। ਸਮਾਪਤੀ ਉਪਰੰਤ ਗੁਰੂ ਮਹਾਰਾਜ ਨੇ ਕਿਹਾ ਕਿ ਅੱਜ ਇਸ ਖੁਲ੍ਹੇ ਦੇਸ਼ ਵਿਚ ਤੁਸੀਂ ਅਸਾਡੇ ਨਾਲ ਜਾਣਾ ਹੈ। ਜਲਦੀ ਤਿਆਰ ਹੋ ਕੇ ਆ ਜਾਵੋ। ਰਾਜਾ ਤਿਆਰ ਹੋ ਰਿਹਾ ਸੀ, ਨਾਲ ਦੀ ਨਾਲ ਰਾਤ ਵਾਲਾ ਦੇਖਿਆ ਸੁਪਨਾ ਅੱਖਾਂ ਦੇ ਮੂਹਰੇ ਸ਼ਾਖਸ਼ਾਤ ਹੋ ਕੇ ਫਿਲਮ ਵਾਂਗੂੰ ਚਲ ਰਿਹਾ ਸੀ। ਉਹ ਤਿਆਰ ਹੋ ਕੇ ਗੁਰੂ ਮਹਾਰਾਜ ਪਾਸ ਪਹੁੰਚਿਆ। ਮਹਾਰਾਜ ਜੀ ਉਸ ਨੂੰ ਨਾਲ ਲੈ ਕੇ ਇਕ ਜੰਗਲ ਵਲ ਚਲੇ ਗਏ। ਸਿਪਾਹੀ ਅਹਿਲਕਾਰ ਲੈ ਕੇ, ਸ਼ਿਕਾਰ ਦਾ ਸਮਾਗਮ ਜਾਣ ਕੇ ਜੰਗਲ ਵਿਚ ਕਈ ਜਾਨਵਰਾਂ ਦੇ ਪਿਛੇ ਘੋੜਾ ਦੌੜਾਇਆ। ਇਸ ਹਾਲਤ ਵਿਚ ਵੀ ਰਾਜੇ ਦੇ ਰਾਤ ਦਾ ਸੁਪਨਾ ਨਹੀਂ ਭੁਲਿਆ ਸੀ। ਰਾਜਾ ਇਕ ਪਾਸੇ ਨੂੰ ਨਿਕਲ ਗਿਆ। ਇਕ ਹਰਨ ਦੇ ਪਿਛੇ ਘੋੜਾ ਲਾ ਲਿਆ, ਹਰਨ ਬਹੁਤ ਤੇਜ਼ ਦੌੜ ਰਿਹਾ ਸੀ ਉਹ ਇਸ ਦੇ ਕਾਬੂ ਨਾ ਆਇਆ, ਕਿੰਨੇ ਮੀਲ ਦਾ ਸਫਰ ਕਰਕੇ ਸਾਮ੍ਹਣੇ ਇਕ ਪਿੰਡ ਦੇਖਿਆ। ਇਹ ਥੱਕਿਆ ਹੋਇਆ ਸੀ। ਘੋੜਾ ਦਰਖਤ ਨਾਲ ਬੰਨ੍ਹ ਦਿਤਾ ਅਤੇ ਪਿੰਡ ਵਿਚ ਸੰਘਣੇ ਦਰਖਤ ਦੀ ਛਾਂ ਹੇਠਾਂ ਬੈਠ ਗਿਆ। ਕੀ ਦੇਖਦਾ ਹੈ ਕਿ ਇਕ ਦੱਸ ਕੁ ਸਾਲ ਦਾ ਬਾਲਕ ਇਸ ਵਲ ਨੂੰ ਦੌੜਿਆ ਆਉਂਦਾ ਹੈ। ਰਾਜੇ ਨੇ ਇਕ ਦਮ ਪਛਾਣ ਲਿਆ ਕਿ ਇਹ ਤਾਂ ਮੇਰਾ ਹੀ ਲੜਕਾ ਹੈ ਜੋ ਰਾਤ ਸੁਪਨੇ ਵਿਚ ਦੇਖਿਆ ਸੀ ਜੋ ਮੇਰੇ ਵਲ ਨੂੰ ਦੌੜਿਆ ਆ ਰਿਹਾ ਹੈ। ਲੜਕਾ ਆ ਕੇ ਬਾਪੂ-ਬਾਪੂ ਕਹਿ ਕੇ ਗਲ ਨੂੰ ਚਿੰਬੜਨ ਨੂੰ ਕਹੇ ਪਰ ਰਾਜਾ ਇਸ ਨੂੰ ਦੂਰ ਰਹਿਣ ਲਈ ਕਹੇ। ਪਰ ਹੈਰਾਨ ਹੋ ਰਿਹਾ ਹੈ ਕਿ ਇਹ ਕੀ ਹੋ ਰਿਹਾ ਹੈ। ਧਿਆਨ ਨਾਲ ਦੇਖਿਆ ਤਾਂ ਯਾਦ ਆ ਗਿਆ ਕਿ ਮੈਂ ਇਸੇ ਪਿੰਡ ਵਿਚ 40 ਸਾਲ ਦੀ ਉਮਰ

ਗੁਜ਼ਾਰੀ ਹੈ। ਲੜਕੇ ਨੇ ਘਰ ਜਾ ਕੇ ਦਸ ਦਿਤਾ ਕਿ ਬਾਪੂ ਮਰਿਆ ਨਹੀਂ ਹੈ ਉਹ ਤਾਂ ਰਾਜਿਆਂ ਵਾਲੇ ਕਪੜੇ ਪਾ ਕੇ ਆਇਆ ਹੈ, ਘੋੜਾ ਉਸ ਦੇ ਕੋਲ ਹੈ। ਇਹ ਸੁਣ ਕੇ ਘਰਵਾਲੀ ਜੋ ਬਹੁਤ ਹੀ ਸੋਗ ਵਿਚ ਬੈਠੀ ਸੀ, ਨੇ ਆ ਕੇ ਪਛਾਣ ਲਿਆ ਅਤੇ ਉਚੀ-ਉਚੀ ਬੋਲਣ ਲੱਗੀ ਕਿ ਤੂੰ ਕਿੱਡਾ ਛਲੀਆ ਬੰਦਾ ਹੈਂ, ਤੂੰ ਕਿੱਡਾ ਛਲ ਰਚ ਕੇ ਕਲ੍ਹ ਕਬਰ ਵਿਚ ਪੈ ਗਿਆ ਸੀ। ਤੂੰ ਘੋੜਾ ਕਿਥੋਂ ਲੈ ਕੇ ਆਇਆ ਹੈਂ, ਇਹ ਕਪੜੇ ਕਿਥੋਂ ਲਏ ਹਨ ਲਗਦਾ ਹੈ ਤੂੰ ਚੋਰੀ ਕੀਤੇ ਹਨ, ਜਦੋਂ ਰਾਜੇ ਨੂੰ ਪਤਾ ਲੱਗ ਗਿਆ ਤਾਂ ਉਹ ਤੈਨੂੰ ਬਹੁਤ ਬੁਰੀ ਸਜ਼ਾ ਦੇਵੇਗਾ। ਚਲ, ਘਰ ਰਾਜਾ ਬਣਿਆ ਬੈਠਾ ਹੈ। ਸਾਰੇ ਟੱਬਰ ਵਿਚ ਰੌਲਾ ਪੈ ਗਿਆ। ਆਲੇ-ਦੁਆਲੇ ਦੇ ਲੋਕਾਂ ਨੂੰ ਵੀ ਬੜੀ ਹੈਰਾਨੀ ਹੋ ਗਈ ਕਿ ਮਰਿਆ ਹੋਇਆ ਜਿਉਂਦਾ ਹੋ ਗਿਆ। ਸਾਰੇ ਰਿਸ਼ਤੇਦਾਰ ਰਾਜੇ ਦੇ ਦੁਆਲੇ ਇਕੱਠੇ ਹੋ ਗਏ ਅਤੇ ਕਹਿ ਰਹੇ ਹਨ ਕਿ ਤੂੰ ਪਾਖੰਡ ਛੱਡ ਦੇ। ਆਪਣਾ ਘਰ ਸਾਂਭ, ਬੱਚਿਆਂ ਨੂੰ ਸੰਭਾਲ। ਹੈਰਾਨੀ ਦੀ ਗੱਲ ਹੈ ਕਬਰ ਵਿਚੋਂ ਤੂੰ ਕਿਵੇਂ ਨਿਕਲ ਆਇਆ। ਉਨ੍ਹਾਂ ਦੀਆਂ ਗੱਲਾਂ ਸੁਣ-ਸੁਣ ਕੇ ਰਾਜਾ ਬਹੁਤ ਪਰੇਸ਼ਾਨ ਹੋ ਰਿਹਾ ਸੀ ਕਿ ਇਹ ਭਾਣਾ ਕੀ ਵਰਤ ਗਿਆ। ਇਹ ਪਰਿਵਾਰ ਤਾਂ ਮੇਰਾ ਹੀ ਹੈ ਜਿਸ ਨੂੰ ਮੈਂ ਸੁਪਨੇ ਵਿਚ ਦੇਖਿਆ ਸੀ। ਇਹ ਘਰਵਾਲੇ ਤੇ ਹੋਰ ਲੋਕ ਕਾਹਲੇ ਸਨ ਕਿ ਤੂੰ ਘੋੜਾ ਛੱਡ ਦੇਹ ਤੇ ਇਹ ਵਸਤਰ ਜਿਥੋਂ ਤੂੰ ਚੋਰੀ ਕੀਤੇ ਹਨ ਉਨ੍ਹਾਂ ਨੂੰ ਸੰਭਾਲ ਦੇਹ। ਘਰ ਚਲ, ਜੇ ਨਹੀਂ ਜਾਵੇਂਗਾ ਤਾਂ ਅਸੀਂ ਤੈਨੂੰ ਖਿੱਚ ਕੇ ਲੈ ਜਾਵਾਂਗੇ। ਰਾਜਾ ਬਹੁਤ ਪਰੇਸ਼ਾਨ ਹੈ। ਉਹ ਕਹਿੰਦਾ ਹੈ ਕਿ ਮੈਂ ਮੰਡੀ ਸਕੇਤ ਦਾ ਰਾਜਾ ਹਾਂ, ਮੈਂ ਗੁਰੂ ਦਰਸ਼ਨਾਂ ਵਾਸਤੇ ਆਇਆ ਸੀ, ਇਹ ਸਭ ਕੁਝ ਤਾਂ ਸੁਪਨੇ ਵਿਚ ਦੇਖਿਆ ਹੈ ਜਿਥੇ ਮੈਂ ਹੁਣ ਆਇਆ ਹਾਂ। ਉਸ ਦੀ ਗੱਲ ਦਾ ਕੋਈ ਯਕੀਨ ਨਹੀਂ ਕਰ ਰਿਹਾ। ਇਸੇ ਪਰੇਸ਼ਾਨੀ ਵਿਚ ਬੈਠਾ ਸੀ, ਐਨੇ ਨੂੰ ਗੁਰੂ ਮਹਾਰਾਜ ਜੀ ਸਾਰੇ ਡੇਰੇ ਸਮੇਤ ਉਸ ਥਾਂ ਪਹੁੰਚ ਜਾਂਦੇ ਹਨ। ਉਹ ਨਗਰ ਵਾਲੇ ਵੀ ਗੁਰੂ ਮਹਾਰਾਜ ਜੀ ਨੂੰ ਜਾਣਦੇ ਸਨ, ਉਠ ਕੇ ਖੜ੍ਹੇ ਹੋ ਗਏ ਅਤੇ ਸਾਰੇ ਨਮਸਕਾਰਾਂ ਕਰਨ ਲਗ ਪਏ। ਘਰਵਾਲੀ ਬੋਲੀ, ਹੇ ਦਾਤਾ! ਤੂੰ ਬਖਸ਼ਣਹਾਰਾ ਹੈਂ, ਤੂੰ ਗਰੀਬਾਂ ਦਾ ਭਲਾ ਕਰਨ ਵਾਲਾ ਹੈਂ, ਤੂੰ ਅਸਾਡਾ ਨਿਆਂ ਕਰ। ਦੇਖੋ, ਸਾਰਾ ਟੱਬਰ ਭੁੱਖਾ ਮਰ ਰਿਹਾ ਹੈ। ਇਹਨੇ ਆਪਣੇ ਮਰਨ ਦਾ ਡਰਾਮਾ ਰਚ ਕੇ ਪਤਾ ਨਹੀਂ ਘੋੜਾ ਕਿਥੋਂ ਲਿਆਂਦਾ ਹੈ, ਸ਼ਾਹੀਂ ਵਸਤਰ ਕਿਥੋਂ ਲਿਆਂਦੇ ਹਨ।

ਗੁਰੂ ਮਹਾਰਾਜ ਜੀ ਨੇ ਸਾਰੇ ਬਚਨ ਸੁਣੇ ਅਤੇ ਹੁਕਮ ਦਿਤਾ ਕਿ ਸਾਰੇ ਚੁੱਪ ਕਰਕੇ ਬੈਠ ਜਾਓ। ਸਾਰੀ ਗੱਲ ਖੋਲ੍ਹ ਕੇ ਅਸਾਨੂੰ ਦੱਸੋ। ਤਾਂ ਪੰਚਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਇਹ ਇਸ ਪਿੰਡ ਦੇ ਰਹਿਣ ਵਾਲਾ ਚੰਡਾਲ ਜਾਤੀ ਵਿਚੋਂ ਹੈ, ਇਹ ਮਰ ਗਿਆ ਸੀ ਪਰ ਹੁਣ ਇਹ ਜਿਉਂਦਾ ਕਿਵੇਂ ਹੋ ਗਿਆ, ਇਹ ਗੱਲ ਅਸਾਡੀ ਸਮਝ ਵਿਚ ਨਹੀਂ ਆ ਰਹੀ। ਇਹ ਕਹਿੰਦਾ ਹੈ ਕਿ ਮੈਂ ਰਾਜਾ ਹਾਂ ਪਰ ਅਸੀਂ ਭੁਲਦੇ ਨਹੀਂ ਕਿ ਇਹ ਚੰਡਾਲ ਹੈ। ਗੁਰੂ ਮਹਾਰਾਜ ਜੀ ਨੇ ਸਾਰੀ ਗੱਲ ਸੁਣ ਕੇ ਪੁਛਿਆ ਕਿ ਤੁਹਾਡਾ ਮੁਰਦਾ ਸਾੜਿਆ ਗਿਆ ਸੀ ਜਾਂ ਦਬਿਆ ਗਿਆ ਸੀ? ਤਾਂ ਪੰਚਾਂ ਨੇ ਕਿਹਾ ਕਿ ਮਹਾਰਾਜ! ਉਸ ਨੂੰ ਕਬਰ ਪੁੱਟ ਕੇ ਦਬਿਆ ਗਿਆ ਸੀ। ਮਹਾਰਾਜ ਕਹਿਣ ਲੱਗੇ, "ਚਲੋ! ਕਬਰ ਪੁੱਟ ਕੇ ਦੇਖਦੇ ਹਾਂ ਜੇ ਤੁਹਾਡਾ

ਬੰਦਾ ਕਬਰ ਵਿਚ ਨਾ ਹੋਇਆ ਤਾਂ ਫਿਰ ਤੁਸੀਂ ਕਹਿਣਾ। ਅਸੀਂ ਇਸ ਨੂੰ ਜਾਣਦੇ ਹਾਂ ਕਿ ਇਹ ਮੰਡੀ ਸਕੇਤ ਦਾ ਰਾਜਾ ਹੈ, ਗੁਰੂ ਦਰਸ਼ਨਾਂ ਨੂੰ ਆਇਆ ਸੀ ਅਤੇ ਅਸਾਡੇ ਨਾਲ ਸੈਰ ਸਪਾਟੇ ਕਰਦਾ-ਕਰਦਾ ਇਕ ਹਰਨ ਦਾ ਪਿਛਾ ਕਰਦਾ-ਕਰਦਾ ਤੁਹਾਡੇ ਇਸ ਨਗਰ ਵਲ ਨਿਕਲ ਆਇਆ। ਸੋ ਸਭਨਾਂ ਦੀ ਸਲਾਹ ਮੁਤਾਬਿਕ ਕਬਰ ਪੁੱਟੀ ਗਈ ਤਾਂ ਉਹਨਾਂ ਦੇ ਬੰਦੇ ਦਾ ਮਿਰਤਕ ਸਰੀਰ ਕਬਰ ਵਿਚ ਉਸੇ ਤਰ੍ਹਾਂ ਪਿਆ ਸੀ। ਘਰਵਾਲੇ ਵੀ ਤੇ ਸਾਰੇ ਲੋਕ ਸ਼ਰਮਿੰਦੇ ਹੋ ਗਏ ਅਤੇ ਮਾਫੀ ਮੰਗ ਕੇ ਆਪਣੇ ਘਰਾਂ ਨੂੰ ਚਲੇ ਗਏ। ਗੁਰੂ ਮਹਾਰਾਜ ਜੀ ਰਾਜੇ ਨੂੰ ਲੈ ਕੇ ਰਹਿਰਾਸ ਸਾਹਿਬ ਵੇਲੇ ਡੇਰੇ ਪਹੁੰਚੇ। ਰਾਜਾ ਨੇ ਜਾ ਕੇ ਪਾਠ ਸੁਣਿਆ, ਗੁਰੂ ਮਹਾਰਾਜ ਜੀ ਦੇ ਵਿਚਾਰ ਸ੍ਰਵਣ ਕੀਤੇ। ਰਾਜਾ ਆਪਣੇ ਡੇਰੇ ਜਾ ਕੇ ਸਭ ਕੁਝ ਸੋਚਦਾ ਹੋਇਆ ਸੌਂ ਗਿਆ। ਦੂਸਰੇ ਦਿਨ ਗੁਰੂ ਮਹਾਰਾਜ ਪਾਸ ਸਮਾਂ ਲੈ ਕੇ ਪਹੁੰਚਿਆ। ਪ੍ਰਸ਼ਨ ਕੀਤਾ ਕਿ ਮਹਾਰਾਜ! ਮੈਂ ਕਲ੍ਹ ਦਾ ਹੀ ਹੈਰਾਨ ਹੋ ਰਿਹਾ ਹਾਂ ਇਹ ਸਭ ਕੁਝ ਮੈਂ ਸੁਪਨੇ ਵਿਚ ਦੇਖਿਆ ਸੀ, ਜੋ ਕੁਝ ਭਾਣਾ ਵਰਤਿਆ ਹੈ। ਇਹ ਮੇਰਾ ਹੀ ਪਰਿਵਾਰ ਸੀ, ਮੇਰੇ ਪਿੰਡ ਦੇ ਹੀ ਲੋਕ ਸਨ ਅਤੇ ਮੇਰੀ ਹੀ ਘਰਵਾਲੀ ਸੀ ਅਤੇ ਮੈਂ ਹੀ ਆਪਣੇ ਆਪ ਨੂੰ ਦੇਖਿਆ ਸੀ। ਇਧਰ ਵੀ ਮੈਂ ਦੇਖਿਆ ਸੀ ਕਿ ਮੈਂ ਮਰ ਗਿਆ ਤੇ ਉਸ ਨਗਰ ਵਿਚ ਚੰਡਾਲਾਂ ਦੇ ਘਰ ਰਹਿ ਰਿਹਾ ਹਾਂ ਤੇ ਮਰ ਗਿਆ। ਸੱਚੇ ਪਾਤਸ਼ਾਹ! ਇਹ ਸੁਪਨਾ ਸੀ ਫੇਰ ਸੁਪਨੇ ਰਾਹੀਂ ਸਾਰੇ ਕਲੇਸ਼ ਕਿਵੇਂ ਮਿਟ ਗਏ।

ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਰਾਜਨ! ਤੇਰੇ ਮਨ ਵਿਚ ਕਲ੍ਹ ਗੁਰਬਾਣੀ ਸੁਣ ਕੇ ਸੰਸਾ ਵਿਆਪ ਗਿਆ ਸੀ ਕਿ ਗੁਰੂ ਕੋਲ ਆਉਣ ਦਾ ਕੀ ਲਾਭ ਹੈ, ਜੇ ਕਰਮਾਂ ਦਾ ਨਾਸ਼ ਹੀ ਨਹੀਂ ਹੋਣਾ। ਰਾਜੇ ਨੇ ਕਿਹਾ ਕਿ ਫੇਰ ਆਪ ਨੇ ਵੀ ਫੁਰਮਾਨ ਕੀਤਾ ਕਿ ਫਲ ਤਾਂ ਭੁਗਤਣਾ ਹੀ ਪੈਣਾ ਹੈ। ਪਰ ਆਪ ਨੇ ਇਕ ਰਮਜ਼ ਮਾਰੀ ਸੀ ਕਿ ਬਖਸ਼ਿਸ਼ ਹੋ ਜਾਇਆ ਕਰਦੀ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਬਚਨ ਸੁਣ ਕੇ ਫੁਰਮਾਨ ਕੀਤਾ ਕਿ ਇਸ ਜੀਵਨ ਦੇ ਤੇਰੇ ਕਰਮ ਐਨੇ ਮਾੜੇ ਹਨ ਜਿਨ੍ਹਾਂ ਦਾ ਫਲ ਭੁਗਤਣ ਲਈ ਤੈਨੂੰ ਚੰਡਾਲ ਹੋ ਕੇ ਜਨਮ ਭੋਗਣਾ ਪੈਣਾ ਸੀ। ਇਹ ਟਲ ਨਹੀਂ ਸੀ ਸਕਦਾ। ਪਰ ਤੂੰ ਸੁਪਨੇ ਵਿਚ ਭੋਗ ਲਿਆ ਉਸ ਦਾ ਦੁਖ ਤੈਨੂੰ ਪਰੇਸ਼ਾਨੀ ਵਿਚ ਸਹਿਣਾ ਪਿਆ ਪਰ ਜਨਮ ਲੈ ਕੇ ਦੁਖ ਨਹੀਂ ਭੋਗਣਾ ਪਿਆ। ਇਹ ਜਿਹੜਾ ਲੇਖ 40-45 ਸਾਲ ਵਿਚ ਭੋਗਣਾ ਸੀ ਉਹ ਸੁਪਨੇ ਵਿਚ ਕੁਝ ਸਮੇਂ ਵਿਚ ਹੀ ਭੁਗਤ ਲਿਆ। ਦੇਖ, ਲੇਖ ਤਾਂ ਨਹੀਂ ਮਿਟਿਆ ਪਰ ਉਹ ਸੁਪਨੇ ਵਿਚ ਹੋ ਕੇ ਲੰਘ ਗਿਆ। ਕੁਝ ਜਾਗਦਿਆਂ ਲੰਘ ਗਿਆ ਜਦੋਂ ਤੂੰ ਆਪਣੇ ਪਰਿਵਾਰ ਵਿਚ ਬੈਠਾ ਸੀ ਤੇ ਤੇਰੇ ਅੰਦਰ ਆਪਣੇ ਬੱਚਿਆਂ ਪ੍ਰਤੀ ਪਿਆਰ ਉਠ ਰਿਹਾ ਸੀ। ਪਰ ਇਸ ਜਨਮ ਦੇ ਸੰਸਕਾਰ ਪ੍ਰਬਲ ਹੋਣ ਕਰਕੇ ਤੂੰ ਉਨ੍ਹਾਂ ਵਲ ਖਿਚਿਆ ਨਹੀਂ ਗਿਆ। ਕੁਝ ਘੜੀਆਂ ਵਿਚ ਹੀ ਲੇਖ ਲੰਘ ਗਿਆ ਮਾਨੋਂ ਸਾਫ ਹੋ ਗਿਆ। ਜੋ ਤੂੰ ਇਹ ਗੱਲ ਕੀਤੀ ਹੈ ਕਿ ਇਹ ਲੇਖ ਕਿਵੇਂ ਭੁਗਤਿਆ ਗਿਆ। ਦੇਖ, ਅਸੀਂ ਤੈਨੂੰ ਦਸਦੇ ਹਾਂ ਕਿ ਵਾਹਿਗੁਰੂ ਜੀ ਅਤੇ ਗੁਰੂ ਦੀ ਸ਼ਰਨ ਵਿਚ ਆ ਕੇ ਕਰਮਾਂ ਦਾ ਨਾਸ਼ ਹੋ ਜਾਇਆ ਕਰਦਾ ਹੈ। ਵਾਹਿਗੁਰੂ ਜੀ ਤੋਂ ਦੂਰ ਰਿਹਾਂ ਜੇ ਕੋਈ ਜ਼ੋਰ ਲਾ ਕੇ ਆਪਣੇ ਕਰਮਾਂ

ਨੂੰ ਮਿਟਾਉਣਾ ਚਾਹੇ ਉਹ ਨਹੀਂ ਮਿਟਾ ਸਕਦਾ। ਇਸ ਉਪਰ ਅਸੀਂ ਤੈਨੂੰ ਕਥਾ ਸੁਣਾਉਂਦੇ ਹਾਂ ਕਿ -

ਇਕ ਵਾਰੀ ਰਾਜਾ ਜਨਕ ਆਪਣੀ ਰਿਆਇਆ ਦੇਖਣ ਲਈ ਬੀਰ ਯਾਤਰਾ ਕਰ ਰਿਹਾ ਸੀ, ਕੀ ਦੇਖਦਾ ਹੈ ਕਿ ਰਸਤੇ ਉਪਰ ਕਾਫੀ ਲੋਕ ਝੁਰਮਟ ਪਾਈਂ ਖੜ੍ਹੇ ਹਨ। ਉਨ੍ਹਾਂ ਦੇ ਵਿਚਾਲੇ ਇਕ ਔਰਤ ਮਰੀ ਪਈ ਹੈ ਜਿਸਦਾ ਛੇ ਮਹੀਨੇ ਦਾ ਬਾਲ ਦੁਧ ਪੀਣ ਲਈ ਕਦੇ ਸੱਜਾ ਥਣ ਮੂੰਹ ਵਿਚ ਪਾਉਂਦਾ ਹੈ ਅਤੇ ਕਦੇ ਖੱਬਾ। ਸਾਰੇ ਲੋਕ ਅਫਸੋਸ ਵਿਚ ਹਨ। ਉਸ ਸਮੇਂ ਇਕ ਲੜਕੀ ਜਿਸ ਨੇ ਸਿਰ ਤੇ ਗਾਗਰ ਚੁਕੀ ਹੈ, ਆ ਕੇ ਭੀੜ ਵਿਚ ਖੜ੍ਹੀ ਹੋ ਗਈ। ਰਾਜਾ ਜਨਕ ਉਸਦੇ ਨੇੜੇ ਖੜ੍ਹਾ ਸੀ ਸਾਰੇ ਲੋਕ ਗਮਗੀਨ ਸਨ ਅਤੇ ਸੋਚ ਰਹੇ ਸਨ ਕਿ ਦੇਖੋ ਇਸ ਬੱਚੇ ਦੀ ਕਿਸਮਤ ਕਿੰਨੀ ਮਾੜੀ ਹੈ, ਪਤਾ ਨਹੀਂ ਇਹ ਕੌਣ ਹੈ, ਕਿਥੇ ਦੀ ਰਹਿਣ ਵਾਲੀ ਹੈ, ਇਸ ਬੱਚੇ ਨੂੰ ਕੌਣ ਪਾਲੇਗਾ। ਇਹ ਲੜਕੀ ਸਭ ਕੁਝ ਦੇਖ ਕੇ ਖਿੜਖਿੜਾ ਕੇ ਹੱਸ ਪਈ, ਰਾਜਾ ਜਨਕ ਬਹੁਤ ਹੈਰਾਨ ਹੋਇਆ ਕਿ ਸਾਰੇ ਗਮ ਵਿਚ ਹਨ ਤੇ ਇਹ ਕਿਉਂ ਹੱਸੀ ਹੈ? ਉਹ ਲੜਕੀ ਇਕ ਦਮ ਭੀੜ ਨੂੰ ਛੱਡ ਕੇ ਨਦੀ ਵਲ ਨੂੰ ਚਲ ਪਈ। ਉਸ ਨੂੰ ਰਾਜੇ ਜਨਕ ਨੇ ਪੁਛਿਆ ਕਿ ਐ ਲੜਕੀ! ਜਦੋਂ ਸਾਰੇ ਗਮਗੀਨ ਹਨ ਤੂੰ ਕਿਉਂ ਹੱਸੀ। ਉਹ ਬੀਬੀ ਕਹਿਣ ਲੱਗੀ ਕਿ ਐ ਪੁਰਸ਼ਾ! ਮੈਂ ਪ੍ਰਭੂ ਦੀ ਭਾਵੀ ਨੂੰ ਦੇਖ ਕੇ ਹੱਸੀ ਸੀ ਕਿਉਂਕਿ ਇਸ ਔਰਤ ਨੇ ਇਥੇ ਹੀ ਮਰਨਾ ਸੀ ਅਤੇ ਆਪਣੇ ਛੇ ਮਹੀਨੇ ਦੇ ਬਾਲ ਨੂੰ ਇਸੇ ਹਾਲ ਵਿਚ ਛੱਡਣਾ ਸੀ। ਰਾਜੇ ਨੇ ਪੁਛਿਆ ਕਿ ਤੈਨੂੰ ਕਿਵੇਂ ਪਤਾ ਹੈ ਤੂੰ ਮੈਨੂੰ ਇਹ ਦਸ? ਮੈਂ ਰਾਜਾ ਜਨਕ ਹਾਂ, ਪ੍ਰਜਾ ਦਾ ਹਾਲ ਦੇਖਣ ਵਾਸਤੇ ਬੀਰ ਯਾਤਰਾ ਕਰ ਰਿਹਾ ਹਾਂ। ਲੜਕੀ ਨੇ ਕਿਹਾ ਕਿ ਰਾਜਨ! ਮੇਰੇ ਪਾਸ ਐਨਾ ਸਮਾਂ ਨਹੀਂ ਹੈ ਮੈਂ ਸੰਖੇਪ ਵਿਚ ਦਸਦੀ ਹਾਂ ਕਿ ਇਹ ਐਸੇ ਤਰ੍ਹਾਂ ਹੀ ਹੋਣਾ ਸੀ। ਭਾਵੀ ਕਿਸੇ ਤਰ੍ਹਾਂ ਵੀ ਟਲਿਆ ਨਹੀਂ ਕਰਦੀ। ਇਹ ਗੱਲ ਸੁਣ ਕੇ ਉਸ ਨੇ ਕਿਹਾ ਕਿ ਕਿਸੇ ਉਪਰ ਐਸੀ ਭਾਵੀ ਵੀ ਵਰਤਣ ਵਾਲੀ ਹੈ ਕਿ ਜਿਸ ਵਿਚ ਇਹ ਜ਼ੋਰ ਹੋਵੇ ਕਿ ਹਟਾ ਸਕੇ? ਬੀਬੀ ਨੇ ਕਿਹਾ ਕਿ ਰਾਵਣ ਉਪਰ ਬਹੁਤ ਸ਼ੀਘਰ ਇਕ ਭਾਵੀ ਵਰਤਣ ਵਾਲੀ ਹੈ ਉਸ ਦੇ ਘਰ ਇਕ ਲੜਕੀ ਨੇ ਜਨਮ ਲੈਣਾ ਹੈ ਉਸ ਲੜਕੀ ਦਾ ਪਤੀ ਉਸਦੇ ਘਰ ਵਿਚ ਸਫਾਈ ਕਰਨ ਵਾਲੇ ਚੰਡਾਲ ਦਾ ਪੁੱਤਰ ਹੋਵੇਗਾ। ਉਸ ਨਾਲ ਉਸ ਦਾ ਵਿਆਹ ਹੋਣਾ ਹੈ। ਜਾਹ, ਜਾ ਕੇ ਰਾਵਣ ਨੂੰ ਜਾ ਕੇ ਕਹਿ ਦੇਵੋ ਇਹ ਭਾਵੀ ਮਿਟਾ ਦੇਵੇ। ਹੁਣ ਮੇਰੇ ਨਾਲ ਇਸ ਤੋਂ ਅੱਗੇ ਕੋਈ ਗੱਲ ਨਾ ਕਰਿਓ ਕਿਉਂਕਿ ਮੇਰਾ ਅੰਤ ਸਮਾਂ ਆ ਗਿਆ ਹੈ। ਮੈਂ ਇਸ਼ਨਾਨ ਕਰਕੇ, ਆਪਣੇ ਪਤੀ ਦਾ ਇਸ਼ਨਾਨ ਕਰਾਉਣਾ ਹੈ। ਉਸ ਦਾ ਇਸ਼ਨਾਨ ਕਰਾ ਕੇ ਜਦੋਂ ਮੈਂ ਉਸ ਲਈ ਕੁਝ ਖਾਣ ਪੀਣ ਲਈ ਰਸੋਈ ਘਰ ਵਿਚ ਜਾਣਾ ਹੈ ਤਾਂ ਉਸ ਵੇਲੇ ਛੱਤ ਗਿਰ ਜਾਣੀ ਹੈ। ਸੋ ਮੇਰਾ ਅੰਤ ਸਮਾਂ ਨੇੜੇ ਹੈ ਜੋ ਕੁਝ ਸਮਾਂ ਮੇਰੇ ਪਾਸ ਬਚਿਆ ਹੈ ਉਸ ਵਿਚ ਮੈਂ ਸਿਮਰਨ ਕਰਕੇ ਆਪਣੀ ਸੁਰਤ ਨੂੰ ਹਰੀ ਚਰਨਾਂ ਵਿਚ ਜੋੜਨਾ ਹੈ।

ਉਸ ਲੜਕੀ ਨੇ ਨਦੀ ਵਿਚ ਇਸ਼ਨਾਨ ਕੀਤਾ, ਪਾਣੀ ਭਰ ਕੇ ਘਰ ਲੈ ਆਈ। ਪਤੀ ਦੇ ਇਸ਼ਨਾਨ ਪਿਛੋਂ ਜਦੋਂ ਉਹ ਉਸ ਵਾਸਤੇ ਕੁਝ ਲੈਣ

ਲਈ ਭੋਜਨਸ਼ਾਲਾ ਵਿਚ ਗਈ ਤਾਂ ਉਪਰੋਂ ਸ਼ਤੀਰ ਟੁੱਟ ਗਿਆ ਤੇ ਉਹ ਚੜ੍ਹਾਈ ਕਰ ਗਈ। ਰਾਜਾ ਜਨਕ ਸਭ ਕੁਝ ਦੇਖ ਰਿਹਾ ਸੀ। ਉਸ ਦੇ ਮਨ ਵਿਚ ਬੜਾ ਸ਼ੋਕ ਹੋਇਆ ਕਿ ਮੈਂ ਇਸ ਲੜਕੀ ਨੂੰ ਗ੍ਰਿਫਤਾਰ ਕਰ ਲੈਣਾ ਸੀ ਫੇਰ ਭਾਵੀ ਟਲ ਜਾਣੀ ਸੀ। ਪਰ ਫੇਰ ਸਮਝ ਆਈ ਕਿ ਭਾਵੀ ਤਾਂ ਕਦੇ ਟਲਦੀ ਨਹੀਂ। ਚਲੋ, ਰਾਵਣ ਨੂੰ ਜਾ ਕੇ ਸਾਰੀ ਗੱਲ ਦਸ ਦਿੰਦੇ ਹਾਂ। ਸੋ ਸਮਾਂ ਪਾ ਕੇ ਰਾਜੇ ਜਨਕ ਨੇ ਰਾਵਣ ਪਾਸ ਜਾ ਕੇ ਸਾਰੀ ਗੱਲ ਉਸ ਨੂੰ ਦੱਸ ਦਿਤੀ। ਰਾਵਣ ਨੇ ਕਿਹਾ ਕਿ ਇਹ ਗੱਲ ਮੈਂ ਕਦੇ ਵੀ ਨਹੀਂ ਹੋਣ ਦੇਵਾਂਗਾ। ਉਸ ਨੇ ਬ੍ਰਹਮਾ ਜੀ ਦਾ ਅਵਾਹਨ ਕੀਤਾ ਅਤੇ ਘਰ ਵਿਚ ਆਉਣ ਵਾਲੇ ਜੀਵ ਬਾਰੇ ਪੁਛਿਆ ਤਾਂ ਬ੍ਰਹਮਾ ਜੀ ਨੇ ਕਿਹਾ ਕਿ ਰਾਵਣ! ਤੇਰੇ ਘਰ ਲੜਕੀ ਆ ਰਹੀ ਹੈ ਉਸ ਦਾ ਸੰਜੋਗ ਤੇਰੇ ਘਰ ਵਿਚ ਜੋ 6 ਮਹੀਨੇ ਦਾ ਬਾਲਕ ਚੰਡਾਲਾਂ ਦਾ ਪਲ ਰਿਹਾ ਹੈ, ਉਸ ਨਾਲ ਹੈ। ਉਸ ਨੇ ਕਿਹਾ ਕਿ ਬ੍ਰਹਮਾ ਜੀ! ਇਸ ਭਾਵੀ ਨੂੰ ਤੁਸੀਂ ਮਿਟਾ ਦੇਵੋ। ਤਾਂ ਬ੍ਰਹਮਾ ਜੀ ਨੇ ਕਿਹਾ ਕਿ ਇਹ ਕਿਸੇ ਤੋਂ ਵੀ ਨਹੀਂ ਮਿਟਾਈ ਜਾ ਸਕਦੀ ਕਿਉਂਕਿ ਇਹ ਲੇਖ ਮੈਂ ਨਹੀਂ ਲਿਖਦਾ। ਇਹ ਤਾਂ ਧੁਰ ਦਰਗਾਹ ਤੋਂ ਜੀਵ ਦੇ ਮੱਥੇ ਵਿਚ ਕਲਮ ਚਲਦੀ ਹੈ ਉਹ ਚੰਗੇ ਮਾੜੇ ਲੇਖ ਲੈ ਕੇ ਜਨਮ ਧਾਰਦਾ ਹੈ। ਅਸਾਡੇ ਵਸ ਤੋਂ ਬਾਹਰ ਗੱਲ ਹੈ। ਰਾਵਣ ਨੇ ਕਿਹਾ ਕਿ ਮੈਂ ਹੁਣੇ ਮਿਟਾ ਕੇ ਦਿਖਾ ਦਿੰਦਾ ਹਾਂ। ਉਸ ਨੇ ਕਿਹਾ ਕਿ ਇਸ ਲੜਕੇ ਦੇ ਟੁਕੜੇ-ਟੁਕੜੇ ਕਰਕੇ ਨਦੀ ਵਿਚ ਸੁੱਟ ਦੇਵੋ ਤਾਂ ਕਿ 'ਨਾ ਰਹੇ ਬਾਂਸ ਨਾ ਬਜੇ ਬਾਂਸੁਰੀ।' ਪਰ ਇਹ ਹੁਕਮ ਹੁੰਦੇ ਸਾਰ ਹੀ ਜਦੋਂ ਰਿਆਇਆ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਰੌਲਾ ਪਾ ਦਿਤਾ ਕਿ ਨਿਰਦੋਸ਼ ਨੂੰ ਮਾਰਿਆ ਨਹੀਂ ਜਾ ਸਕਦਾ। ਫੇਰ ਰਾਵਣ ਨੇ ਹੁਕਮ ਦਿਤਾ ਕਿ ਇਸ ਨੂੰ ਨਿਰਜਨ ਜੰਗਲ ਵਿਚ ਸੁਟਵਾ ਦਿਤਾ ਜਾਵੇ ਅਤੇ ਉਸ ਦੇ ਪੈਰ ਦੀਆਂ ਚਾਰ ਉਂਗਲਾਂ ਕੱਟ ਦਿਤੀਆਂ ਗਈਆਂ। ਦੇਵਨੇਤ ਨਾਲ ਉਥੇ ਕੋਈ ਸਾਧੂ ਆਏ ਅਤੇ ਉਹ ਉਸ ਬਾਲਕ ਨੂੰ ਆਪਣੇ ਆਸ਼ਰਮ ਵਿਚ ਲੈ ਗਏ ਅਤੇ ਉਸ ਦੀ ਪਾਲਨਾ ਕੀਤੀ। ਐਧਰ ਰਾਵਣ ਦੇ ਘਰ ਲੜਕੀ ਨੇ ਜਨਮ ਲਿਆ। ਜਦੋਂ ਬਿਹੁ ਮਾਤਾ ਕਰਮ ਲਿਖਣ ਲਈ ਆਈ ਤਾਂ ਰਾਵਣ ਨੇ ਰਸਤਾ ਰੋਕ ਲਿਆ ਕਿ ਤੂੰ ਕੀ ਲਿਖਣ ਲੱਗੀ ਹੈਂ? ਤਾਂ ਉਸ ਨੇ ਕਿਹਾ ਕਿ ਮੈਂ ਤਾਂ ਕੁਝ ਵੀ ਨਹੀਂ ਲਿਖਦੀ, ਨਾ ਹੀ ਮੇਰੀ ਸਮਰੱਥਾ ਹੈ। ਰਾਵਣ ਨੇ ਕਿਹਾ ਕਿ ਤੈਨੂੰ ਵਿਧਾਤੀ ਕਹਿੰਦੇ ਹਨ ਤੂੰ ਹਰੇਕ ਦੇ ਮਸਤਕ ਵਿਚ ਲੇਖ ਲਿਖਦੀ ਹੈਂ। ਬਿਹੁ ਮਾਤਾ ਨੇ ਕਿਹਾ ਕਿ ਮੈਂ ਆਪ ਕੁਝ ਨਹੀਂ ਲਿਖਦੀ, ਮੈਂ ਤਾਂ ਸਿਰਫ ਆਪਣੀ ਕਲਮ ਮਸਤਕ ਉਤੇ ਰਖਦੀ ਹਾਂ ਉਸ ਵੇਲੇ ਜੋ ਕੁਝ ਪ੍ਰਭੂ ਸ਼ਕਤੀ ਨਾਲ ਲਿਖਿਆ ਜਾਂਦਾ ਹੈ ਉਹ ਲੇਖ ਧੁਰ ਦਰਗਾਹ ਦੇ ਹੋਇਆ ਕਰਦੇ ਹਨ ਅਤੇ ਉਹ ਜੀਵ ਨੂੰ ਭੋਗਣੇ ਹੀ ਪੈਂਦੇ ਹਨ। ਜਦੋਂ ਲੇਖ ਲਿਖੇ ਗਏ ਤਾਂ ਰਾਵਣ ਨੇ ਪੁਛਿਆ ਕਿ ਕੀ ਲਿਖਿਆ ਹੈ? ਤਾਂ ਉਸ ਨੇ ਕਿਹਾ ਕਿ ਇਹ ਲੜਕੀ ਬੜੀ ਭਾਗਸ਼ੀਲ ਹੋਵੇਗੀ, ਸੁੰਦਰ ਹੋਵੇਗੀ, ਸੁਸ਼ੀਲ ਹੋਵੇਗੀ, ਪਤੀਵਰਤਾ ਹੋਵੇਗੀ ਸਾਰੇ ਗੁਣਾਂ ਵਿਚ ਨਿਪੁੰਨ ਹੋਵੇਗੀ, ਇਸ ਦੀ ਸ਼ਾਦੀ ਤੇਰੇ ਘਰ ਦੇ ਸਫਾਈ ਕਰਨ ਵਾਲੇ ਦੇ ਲੜਕੇ ਨਾਲ ਹੋਵੇਗੀ। ਰਾਵਣ ਨੇ ਕਿਹਾ ਕਿ ਇਹ ਲੇਖ ਕੱਟ ਦਿਓ। ਬਿਹੁ ਮਾਤਾ ਨੇ ਕਿਹਾ ਕਿ ਲੇਖ ਮਿਟ ਨਹੀਂ ਸਕਿਆ ਕਰਦਾ। ਜਿਵੇਂ ਕਿ -

***ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ***

*ਜੀਉ ॥*
*ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥* *ਪੰਨਾ - 598*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*

*ਪੰਨਾ - 74*

ਇਹ ਜੀਵ ਆਪਣੇ ਕਰਮਾਂ ਦੇ ਮੁਤਾਬਿਕ ਦੁਖ-ਸੁਖ ਭੋਗਣ ਲਈ ਲੇਖ ਲਿਖਾ ਕੇ ਲਿਆਇਆ ਹੈ ਜੋ ਇਸਨੂੰ ਭੋਗਣੇ ਪੈਂਦੇ ਹਨ। ਸਮਾਂ ਬੀਤਦਾ ਗਿਆ, ਲੜਕੀ ਜੁਆਨ ਹੋ ਗਈ, ਵਰ ਦੇ ਲਾਇਕ ਹੋ ਗਈ। ਦੂਜੇ ਪਾਸੇ ਉਹ ਚੰਡਾਲ ਦਾ ਲੜਕਾ ਸਾਧੂ ਦੇ ਆਸ਼ਰਮ ਵਿਚ ਪਲਿਆ। 14 ਵਿਦਿਆ ਦਾ ਗਿਆਤਾ ਹੋ ਗਿਆ। ਸੰਤਾਂ ਨੇ ਉਸ ਨੂੰ ਕਿਹਾ ਕਿ ਬੇਟਾ! ਤੇਰੇ ਮਸਤਕ ਵਿਚ ਰਾਜ ਕਰਨਾ ਲਿਖਿਆ ਹੈ, ਜਾਹ ਤੂੰ ਆਪਣੀ ਕਿਸਮਤ ਅਜਾਮਈ ਕਰ। ਉਹ ਜਹਾਜ਼ ਵਿਚ ਬੈਠ ਗਿਆ ਅਤੇ ਕਿਸੇ ਟਾਪੂ ਵਿਚ ਉਤਰ ਗਿਆ। ਉਸ ਟਾਪੂ ਦਾ ਰਾਜਾ ਚੜ੍ਹਾਈ ਕਰ ਗਿਆ ਸੀ ਅਤੇ ਉਸ ਦਾ ਕੋਈ ਵਾਰਸ ਨਹੀਂ ਸੀ। ਵਜ਼ੀਰਾਂ ਨੇ ਕਿਹਾ ਕਿ ਜੇ ਅਸਾਡੇ ਵਿਚੋਂ ਕੋਈ ਗੱਦੀ ਤੇ ਬੈਠਦਾ ਹੈ ਤਾਂ ਬੜਾ ਘੋਰ ਪਾਪ ਹੈ। ਫੈਸਲਾ ਹੋਇਆ ਕਿ ਜੋ ਅੰਮ੍ਰਿਤ ਵੇਲੇ ਮੁੱਖ ਦਰਵਾਜ਼ੇ ਦੇ ਸਾਮ੍ਹਣੇ ਪਹਿਲਾਂ ਆ ਜਾਵੇਗਾ ਉਸ ਨੂੰ ਗੱਦੀ ਉਤੇ ਬਿਠਾ ਦਿਤਾ ਜਾਵੇਗਾ। ਇਸ ਤਰ੍ਹਾਂ ਨਾਲ ਅੰਮ੍ਰਿਤ ਵੇਲੇ ਦਰਵਾਜ਼ਾ ਖੁਲ੍ਹਿਆ ਤਾਂ ਸਾਰੇ ਅਮੀਰ ਵਜ਼ੀਰ, ਆਫੀਸਰ ਇਹ ਦੇਖਣ ਵਾਸਤੇ ਹਾਜ਼ਰ ਸਨ ਕਿ ਕੌਣ ਕਰਮਾਂ ਵਾਲਾ ਹੈ ਜੋ ਇਸ ਰਾਜ ਗੱਦੀ ਉਤੇ ਮਾਲਕ ਵਲੋਂ ਬਿਠਾਇਆ ਜਾਵੇਗਾ। ਉਸ ਸਮੇਂ ਇਹ ਲੜਕਾ ਗੇਟ ਦੇ ਖੁਲ੍ਹਣ ਦੀ ਇੰਤਜ਼ਾਰ ਕਰ ਰਿਹਾ ਸੀ। ਉਸ ਨੂੰ ਦੇਖਦੇ ਸਾਰ ਹੀ ਸਾਰਿਆਂ ਨੇ ਉਸ ਨੂੰ ਜੈ ਮਾਲਾ ਪਹਿਨਾਅ ਦਿਤੀਆਂ ਅਤੇ ਜਲੂਸ ਦੀ ਸ਼ਕਲ ਵਿਚ ਲਿਜਾ ਕੇ ਰਾਜਗੱਦੀ ਤੇ ਬਿਠਾ ਦਿਤਾ।

ਇਧਰੋਂ ਰਾਵਣ ਦੇ ਦੂਤ ਵਰ ਦੀ ਤਲਾਸ਼ ਵਿਚ ਉਸੇ ਟਾਪੂ ਵਿਚ ਪਹੁੰਚੇ। ਉਨ੍ਹਾਂ ਨੇ ਦੇਖਿਆ ਕਿ ਲੜਕਾ ਸਰਬ ਗੁਣ ਸਪੰਨ, ਸੁਸ਼ੀਲ, ਅਨੁਭਵੀ ਤੇ ਤੰਦਰੁਸਤ ਸਰੀਰ, ਰੋਹਬ ਦਾਬ ਵਾਲਾ, ਪੂਰਾ ਸੂਰਮਾ ਦਿਖਾਈ ਦੇ ਰਿਹਾ ਹੈ। ਰਾਜ ਭਾਗ ਕਰਨ ਦੀ ਕਾਬਲੀਅਤ ਰਖਦਾ ਹੈ ਇਹ ਦੇਖ ਕੇ ਉਹ ਮੁੜ ਗਏ ਤੇ ਰਾਵਣ ਨੂੰ ਦਸਿਆ ਕਿ ਫਲਾਣੇ ਟਾਪੂ ਦਾ ਰਾਜ ਕੁਮਾਰ ਅਜੇ ਕੁਆਰਾ ਹੈ। ਉਹ ਹਰ ਤਰ੍ਹਾਂ ਨਾਲ ਆਪ ਦੀ ਲੜਕੀ ਲਈ ਯੋਗ ਹੈ। ਰਾਵਣ ਨੇ ਲੜਕੀ ਤੋਂ ਪੁਛਿਆ ਤਾਂ ਉਸ ਨੇ ਵੀ ਕਿਹਾ ਕਿ ਰਾਜਨ! ਮੈਂ ਉਸ ਟਾਪੂ ਦੇ ਰਾਜੇ ਨਾਲ ਹੀ ਵਿਆਹ ਕਰਾਉਣਾ ਹੈ। ਸ਼ਾਦੀ ਹੋ ਗਈ। ਰਾਜੇ ਨੇ ਸਾਰਿਆਂ ਦੇਵਤਿਆਂ ਨੂੰ ਅਵਾਹਨ ਕਰਕੇ ਬੁਲਾਇਆ ਅਤੇ ਬੜੇ ਅਭਿਮਾਨ ਨਾਲ ਕਹਿਣ ਲੱਗਿਆ ਕਿ ਦੇਖੋ, ਤੁਹਾਡੇ ਤੋਂ ਲੇਖ ਨਾ ਮਿਟਿਆ ਪਰ ਮੈਂ ਲੇਖ ਬਦਲ ਕੇ ਦਿਖਾ ਦਿਤਾ। ਤਾਂ ਬ੍ਰਹਮਾ ਜੀ ਨੇ ਕਿਹਾ ਕਿ ਰਾਜਨ! ਲੇਖ ਲਿਖਣ ਵਾਲਾ ਨਿਰੰਕਾਰ ਹੈ, ਉਸ ਦੇ ਲਿਖੇ ਨੂੰ ਕੋਈ ਟਾਲ ਨਹੀਂ ਸਕਦਾ। ਤੂੰ ਉਸ ਲੜਕੇ ਨੂੰ ਟੁੱਕੜੇ-ਟੁੱਕੜੇ ਕਰ ਕੇ ਨਦੀ ਵਿਚ ਨਹੀਂ ਸੀ ਸੁਟਿਆ, ਉਸ ਦੇ ਪੈਰ ਦੀਆਂ ਚਾਰ ਉਂਗਲਾਂ ਕੱਟ ਕੇ ਜੰਗਲ ਵਿਚ ਸੁਟਵਾਇਆ ਸੀ ਪਰ ਵਿਧਾਤਾ ਨੇ ਤੇਰੀ ਸੋਚੀ ਗੱਲ

ਅਣਹੋਣੀ ਬਣਾ ਦਿਤੀ। ਇਹ ਓਹੀ ਲੜਕਾ ਹੈ ਜਿਸ ਦੀਆਂ ਤੂੰ ਚਾਰ ਉਂਗਲਾਂ ਕਟਵਾ ਕੇ ਜੰਗਲ ਵਿਚ ਸੁਟਵਾਇਆ ਸੀ, ਜ਼ੁਰਾਬ ਵਿਚੋਂ ਪੈਰ ਨੰਗਾ ਕਰਕੇ ਦੇਖ। ਰਾਵਣ ਨੇ ਨਿਰਨਾ ਕੀਤਾ ਤਾਂ ਦੇਖਿਆ ਕਿ ਇਹ ਤਾਂ ਉਹੀ ਲੜਕਾ ਹੈ। ਸਾਰਿਆਂ ਨੇ ਕਿਹਾ ਕਿ ਰਾਜਨ! ਭਾਵੀ ਬਹੁਤ ਸ਼ਕਤੀਸ਼ਾਲੀ ਹੈ ਜਦੋਂ ਇਹ ਵੱਡਿਆਂ-ਵੱਡਿਆਂ ਤੇ ਆਉਂਦੀ ਹੈ ਤਾਂ ਮੱਤ ਮਾਰ ਦਿੰਦੀ ਹੈ ਅਤੇ ਸਮਝਦਾਰਾਂ ਦਾ ਵਿਨਾਸ਼ ਕਰ ਦਿੰਦੀ ਹੈ; ਕੁਝ ਵੀ ਉਸ ਨੂੰ ਨਹੀਂ ਸੁਝਦਾ। ਉਹ ਹੋ ਕੇ ਰਹਿੰਦਾ ਹੈ ਜੋ ਲਿਖਿਆ ਹੋਇਆ ਹੈ। ਗੁਰੂ ਮਹਾਰਾਜ ਜੀ ਵੀ ਸੰਕੇਤ ਦਿੰਦੇ ਫ਼ੁਰਮਾਨ ਕਰਦੇ ਹਨ -

***ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥***

***ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥ ਪੰਨਾ - 277***

ਇਸ ਤਰ੍ਹਾਂ ਗੁਰੂ ਮਹਾਰਾਜ ਜੀ ਕਹਿਣ ਲੱਗੇ, "ਦੇਖੋ ਰਾਜਨ! ਜਿੰਨੇ ਕਰਮ ਜਨਮ ਧਾਰ ਕੇ ਕੀਤੇ ਹਨ, ਹਉਮੈ ਵਿਚ ਹੋਣ ਕਰਕੇ ਉਹ ਕਰਮ ਅਸਾਡੇ ਨਾਲ ਚਿੰਬੜੇ ਗਏ ਹਨ ਉਨ੍ਹਾਂ ਦਾ ਫਲ ਅਸੀਂ ਭੋਗਣਾ ਹੀ ਹੈ ਪਰ ਤੂੰ ਦੇਖ ਜਿਸ ਕਾਰਜ ਦਾ ਕੋਈ ਅਰੰਭ ਹੈ ਉਸ ਦਾ ਅੰਤ ਵੀ ਹੋਇਆ ਕਰਦਾ ਹੈ। ਤੁਹਾਡੇ ਮੱਤ ਵਿਚ ਕਰਮ ਨੂੰ ਅਟੱਲ, ਅਮਰ ਅਤੇ ਅਜਲੀ ਮੰਨਦੇ ਹਨ ਪਰ ਗੁਰਮਤਿ ਵਿਚ ਇਸ ਤੋਂ ਵਿਪਰੀਤ ਹੈ। ਤੁਹਾਡੇ ਮੱਤ ਅਨੁਸਾਰ ਜੀਵ ਕਰਮ ਕਰਕੇ ਉਨ੍ਹਾਂ ਨੂੰ ਭੋਗਣ ਲਈ ਦੂਸਰਾ ਜਨਮ ਧਾਰ ਲੈਂਦਾ ਹੈ, ਦੂਸਰੇ ਤੋਂ ਫੇਰ ਤੀਸਰਾ, ਫੇਰ ਅਗਲਾ ਜਨਮ ਧਾਰ ਲੈਂਦਾ ਹੈ ਇਸ ਤਰ੍ਹਾਂ ਇਹ ਸਿਲਸਿਲਾ ਕਦੇ ਵੀ ਨਹੀਂ ਮੁਕਦਾ। ਨਾ ਇਹ ਮੁੱਕਣ ਵਾਲੀ ਗੱਲ ਹੈ। ਕਰਮ ਕਰਕੇ ਕਰਮਾਂ ਦਾ ਨਬੇੜਾ ਨਹੀਂ ਹੋਇਆ ਕਰਦਾ। ਸਭ ਤੋਂ ਪਹਿਲਾਂ ਜਦੋਂ ਅਕਾਲ ਪੁਰਖ ਨੇ ਸ੍ਰਿਸ਼ਟੀ ਰਚੀ ਹੈ ਤਾਂ ਇਨ੍ਹਾਂ ਜੀਵਾਂ ਦਾ ਪ੍ਰਕਾਸ਼ ਹੁਕਮ ਦੇ ਅਧੀਨ ਹੋਇਆ ਸੀ -

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥***
***ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥***
***ਪੰਨਾ - 1***

ਇਨ੍ਹਾਂ ਜੀਵਾਂ ਨੇ ਹਉਮੈ ਅਧੀਨ ਕਰਮ ਕੀਤੇ ਉਹ ਇਨ੍ਹਾਂ ਨੂੰ ਚਿੰਬੜ ਗਏ। ਸੋ ਹੁਕਮ ਦੇ ਅਧੀਨ ਚਲਦੇ ਕਰਮਾਂ ਨੂੰ ਹੁਕਮ ਹੀ ਮੇਟ ਸਕਦਾ ਹੈ। ਕਰਮਾਂ ਦੀ ਮੈਲ ਜੀਵ ਨੂੰ ਚਿੰਬੜੀ ਹੁੰਦੀ ਹੈ। ਪਰ ਉਹ ਜਦੋਂ ਪ੍ਰਭੂ ਦਾ ਨਾਮ ਜਪਦਾ ਹੈ, ਪ੍ਰਭੂ ਨਾਲ ਪਿਆਰ ਕਰਦਾ ਹੈ ਉਹਦੀ ਯਾਦ ਮਨ ਵਿਚ ਵਸਾਉਂਦਾ ਹੈ ਤਾਂ ਉਸ ਦੇ ਕੀਤੇ ਹੋਏ ਕਰਮ ਮੱਧਮ ਪੈ ਜਾਂਦੇ ਹਨ। ਕਰਮਾਂ ਦੀ ਮੈਲ ਧੋ ਹੋ ਜਾਂਦੀ ਹੈ। ਸਮਰੱਥ ਗੁਰੂ ਕਰਮਾਂ ਨੂੰ ਸੁਪਨੇ ਵਿਚ ਭੁਗਤਾਅ ਸਕਦਾ ਹੈ। ਜਦੋਂ ਪ੍ਰਭੂ ਦੇ ਗੁਣ ਗਾਉਂਦਾ ਹੈ ਤਾਂ ਪ੍ਰਭੂ ਦੀ ਮਿਹਰ ਹੁੰਦੀ ਹੈ ਉਹ ਲਿਖੇ ਹੋਏ ਲੇਖ ਪ੍ਰਭੂ ਦੇ ਨਾਮ ਦੀ ਅਗਨ ਨਾਲ ਦਗਧ ਹੋ ਕੇ ਸੁਆਹ ਬਣ ਜਾਂਦੇ ਹਨ ਅਤੇ ਫਲ ਦੇਣ ਦੇ ਕਾਬਲ ਨਹੀਂ ਰਿਹਾ ਕਰਦੇ।

***ਲੋਕਾ ਮਤ ਕੋ ਫਕੜਿ ਪਾਇ॥***

***ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥ਪੰਨਾ – 358***

ਸੋ ਰਾਜਨ! ਤੂੰ ਆ ਕੇ ਸੰਗਤਾਂ ਦੇ ਦਰਸ਼ਨ ਕੀਤੇ। ਸਾਰੇ ਰਸਤੇ ਤੂੰ ਪ੍ਰਭੂ ਦੀ ਯਾਦ ਵਿਚ ਗੁਰੂ ਦੇ ਦਰਸ਼ਨਾਂ ਦੀ ਖਿੱਚ ਨਾਲ ਭਰਿਆ ਹੋਇਆ ਆਇਆ, ਜਿਸ ਨੇ ਤੇਰੇ ਕੀਤੇ ਕਰਮਾਂ ਨੂੰ ਖਤਮ ਕਰ ਦਿਤਾ ਅਤੇ ਤਨਕ ਮਾਤਰ ਸੁਪਨੇ ਵਿਚ ਪੂਰਾ ਜਨਮ ਭੁਗਤਾਅ ਦਿਤਾ। ਸੋ ਕਰਮਾਂ ਨੂੰ ਮੇਟਣ ਲਈ ਪ੍ਰਭੂ ਦਾ ਨਾਮ ਸਮਰੱਥ ਹੋਇਆ ਕਰਦਾ ਹੈ। ਆਮ ਹਾਲਤਾਂ ਵਿਚ ਜਿਵੇਂ ਰਾਵਣ ਦੇ ਜ਼ੋਰ ਲਾਉਣ ਤੇ ਭਾਵੀ ਨਹੀਂ ਮਿਟੀ ਕਿਸੇ ਹੋਰ ਤੋਂ ਵੀ ਨਹੀਂ ਮਿਟ ਸਕਣੀ। ਇਸੇ ਕਰਕੇ ਇਹ ਅਖਾਣ ਹੈ –

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।।***

ਗੁਰਬਾਣੀ ਵਿਚ ਫੁਰਮਾਨ ਹੈ –

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ।। ਪੰਨਾ – 937***

ਗੁਰਮਤਿ ਅਨੁਸਾਰ ਅਨੇਕਾਂ ਬੰਧਨ ਜੀਵ ਨੂੰ ਬੰਨ੍ਹ ਰਹੇ ਹਨ।

ਦੋ ਤਰ੍ਹਾਂ ਦੇ ਕਰਮਾਂ ਨਾਲ ਇਨਸਾਨ ਦਾ ਵਾਹ ਪੈਂਦਾ ਹੈ ਇਕ ਤਾਂ ਉਹ ਹਨ ਜਿਹੜੇ ਸੂਝਵਾਨ ਅਚਾਰੀਆਂ ਨੇ ਇਸ ਜੀਵ ਦੀ ਕਲਿਆਣ ਹਿਤ ਅਨੇਕਾਂ ਤਰ੍ਹਾਂ ਦੇ ਕਰਮ ਪ੍ਰਚਲਤ ਕੀਤੇ ਸਨ ਜਿਨ੍ਹਾਂ ਦੇ ਕਰਨ ਨਾਲ ਪੁੰਨ ਹੋਇਆ ਕਰਦਾ ਹੈ, ਇਛਿਆ ਪੂਰੀ ਹੁੰਦੀ ਹੈ, ਜੀਵਨ ਵਿਚ ਸਵੱਛਤਾ ਪ੍ਰਾਪਤ ਹੁੰਦੀ ਹੈ ਇਨ੍ਹਾਂ ਵਿਚੋਂ ਹੀ ਉਹ ਵੀ ਕਰਮ ਹਨ ਜਿਨ੍ਹਾਂ ਦੇ ਨਾ ਕਰਨ ਤੇ ਬੰਦਾ ਪਾਪ ਦਾ ਭਾਗੀ ਹੁੰਦਾ ਹੈ। ਸੋ ਕਰਨ ਵਾਲੇ ਕਰਮਾਂ ਵਿਚ ਨਿੱਤ ਕਰਮ, ਜਿਨ੍ਹਾਂ ਨੂੰ ਕਾਮੁਕ ਅਤੇ ਨਿਤ ਕਰਮ ਕਿਹਾ ਜਾਂਦਾ ਹੈ – ਸਮੇਂ ਸਿਰ ਜਾਗਣਾ, ਫਿਰ ਸਰੀਰ ਦੀ ਸਵੱਛਤਾ ਵਾਸਤੇ ਸੌਚ ਕ੍ਰਿਆ ਕਰਨਾ, ਦਾਤਨ, ਬੁਰਸ਼ ਆਦਿ ਕਰਕੇ ਦੰਦਾਂ ਦੀ ਸਫਾਈ ਕਰਨੀ, ਫਿਰ ਖੁਲ੍ਹੇ ਪਾਣੀ ਵਿਚ ਇਸ਼ਨਾਨ ਕਰਨਾ, ਫਿਰ ਆਪਣਾ ਹਰ ਰੋਜ਼ ਦਾ ਨਿਯਤ ਕੀਤਾ ਹੋਇਆ ਨਿਤਨੇਮ ਜਿਹਦੇ ਵਿਚ ਗੁਰਸਿਖਾਂ ਲਈ ਪੰਜ ਬਾਣੀਆਂ ਦਾ ਪਾਠ, ਇਸਲਾਮ ਵਾਲਿਆਂ ਲਈ ਅੰਮ੍ਰਿਤ ਵੇਲੇ ਦੀ ਨਮਾਜ਼ ਆਦਿ ਅਤੇ ਹਿੰਦੂ ਵੀਰਾਂ ਲਈ ਗਾਇਤ੍ਰੀ ਦਾ ਪਾਠ ਆਦਿ ਸ਼ਾਮਿਲ ਹਨ। ਇਨ੍ਹਾਂ ਤੋਂ ਵਾਧੂ ਹੋਰ ਕਰਮ ਜੋ ਰੋਜ਼ ਕਰਨੇ ਬਣਦੇ ਉਹ ਹਨ ਗੁਰੂ ਤੋਂ ਮੰਤਰ ਲੈ ਕੇ ਉਸ ਮੰਤਰ ਦਾ ਵਿਧੀ ਪੂਰਵਕ ਜਾਪ ਕਰਨਾ ਅਤੇ ਸੁਰਤ ਨੂੰ ਸੰਸਾਰ ਦੇ ਧੰਦਿਆਂ ਵਿਚੋਂ ਖਿੱਚ ਕੇ ਸ਼ਬਦ ਦੀ ਧੁਨ ਉਪਰ ਕੇਂਦਰਤ ਕਰਨਾ ਜ਼ਰੂਰੀ ਹੋਇਆ ਕਰਦਾ ਹੈ। ਦੂਸਰੇ ਉਹ ਕਰਮ ਹੋਇਆ ਕਰਦੇ ਹਨ ਜਿਨ੍ਹਾਂ ਦੇ ਕਰਨ ਨਾਲ ਅਸਾਨੂੰ ਲਾਭ ਪਹੁੰਚਦਾ ਹੈ ਜਿਸ ਤਰ੍ਹਾਂ ਨਾਲ ਕੋਈ ਗਲਤ ਕੰਮ ਹੋ ਜਾਵੇ, ਪਿਛੋਂ ਆਦਮੀ ਦੇ ਮਨ ਵਿਚ ਪ੍ਰਕਾਸ਼ ਹੋ ਜਾਵੇ ਕਿ ਮੈਂ ਗਲਤ ਕੰਮ ਕੀਤਾ ਹੈ ਅਤੇ ਮੈਨੂੰ ਇਸ ਦਾ ਦੰਡ ਭੁਗਤਣਾ ਚਾਹੀਦਾ ਹੈ। ਬਹੁਤ ਸਾਰੇ ਤਾਂ ਆਪਣੀ ਜ਼ਮੀਰ ਨੂੰ ਸਾਫ ਕਰਨ ਲਈ ਗੁਪਤ ਰੱਖੀ ਗੱਲ ਦਾ ਭੇਤ ਖੋਲ੍ਹ ਦਿੰਦੇ ਹਨ। ਐਲਾਨ ਕਰ ਦਿੰਦੇ ਹਨ ਕਿ ਮੇਰੀ ਜ਼ਮੀਰ ਉਪਰ ਐਨਾ ਬੋਝ ਵਧ ਗਿਆ ਹੈ ਕਿ ਮੇਰੇ ਤੋਂ ਸਹਿਨ ਨਹੀਂ ਹੁੰਦਾ। ਮੈਂ ਕਰਮ ਕੀਤਾ ਪਰ ਉਸ ਕੀਤੇ ਕਰਮ ਦੀ

ਸਜ਼ਾ ਤੋਂ ਬਚਣ ਲਈ ਕਚਹਿਰੀ ਵਿਚ ਅਤੇ ਲੋਕਾਂ ਵਿਚ ਮੈਂ ਝੂਠ ਬੋਲਿਆ। ਮੇਰੀ ਜ਼ਮੀਰ ਮੈਨੂੰ ਅੰਦਰੋਂ ਫਿਟਕਾਰਾਂ ਪਾਉਂਦੀ ਹੈ ਕਿ ਤੂੰ ਗਲਤ ਕੰਮ ਕੀਤਾ ਹੈ, ਤੈਨੂੰ ਇਹ ਕਰਨਾ ਨਹੀਂ ਸੀ ਚਾਹੀਦਾ। ਉਹ ਆਪਣੇ ਕਰਮ ਸੰਸਾਰ ਵਿਚ ਨਸ਼ਰ (ਪ੍ਰਗਟ) ਕਰ ਦਿੰਦੇ ਹਨ।

1989 ਵਿਚ ਜਦੋਂ ਮੈਂ ਅਮਰੀਕਾ ਗਿਆ ਹੋਇਆ ਸੀ ਉਥੇ ਮੈਂ ਤਿੰਨ ਮਹੀਨੇ ਦਾ ਸਮਾਂ ਗੁਜ਼ਾਰਿਆ ਸੀ ਤਾਂ ਇਕ ਦਿਨ ਟੈਲੀਵੀਜ਼ਨ ਤੇ ਇਕ ਅਜੀਬ ਤਰ੍ਹਾਂ ਦਾ ਦ੍ਰਿਸ਼ ਆ ਰਿਹਾ ਸੀ ਉਹ ਇਹ ਸੀ ਕਿ ਇਕ ਲੜਕੀ ਨੇ ਕੋਰਟ ਵਿਚ ਐਫੀਡੇਵਟ ਦੇ ਦਿਤਾ ਸੀ ਕਿ ਮੈਂ ਗਲਤ ਕਰਮ ਕੀਤਾ ਹੈ। ਮੈਂ ਉਸ ਦੀ ਸਜ਼ਾ ਭੁਗਤਣ ਲਈ ਤਿਆਰ ਹਾਂ। ਉਹ ਇਸ ਤਰ੍ਹਾਂ ਸੀ ਕਿ ਇਹ ਲੜਕੀ ਕਿਸੇ ਨੌਜੁਆਨ ਦੇ ਪਾਸ ਠਹਿਰੀ ਹੋਈ ਸੀ। ਕਿਸੇ ਗੱਲ ਤੋਂ ਵਾਦ-ਵਿਵਾਦ ਹੋ ਗਿਆ, ਉਸ ਨੇ ਰੇਪ (ਬਲਾਤਕਾਰ) ਕੇਸ ਬਣਾ ਦਿਤਾ ਜਿਸ ਵਿਚ ਉਸ ਪ੍ਰਾਣੀ ਨੂੰ ਦੋਸ਼ੀ ਸਮਝ ਕੇ ਕੋਰਟ ਨੇ ਲੰਮੀ ਕੈਦ (20 ਸਾਲ) ਦੀ ਕਰ ਦਿਤੀ, ਅਜੇ ਉਸ ਨੇ 4 ਸਾਲ ਹੀ ਭੁਗਤੇ ਸੀ ਤਾਂ ਇਸ ਲੜਕੀ ਨੇ ਐਫੀਡੇਵਟ ਦੇ ਦਿਤਾ ਕਿ ਮੈਂ **Mr. so & so** ਨੂੰ ਝੂਠ ਬੋਲ ਕੇ ਗ੍ਰਿਫਤਾਰ ਕਰਾਇਆ ਸੀ ਅਤੇ ਮੈਂ ਜਾਇਜ਼-ਨਜ਼ਾਇਜ਼ ਤਰੀਕੇ ਨਾਲ ਬਲਾਤਕਾਰ ਦਾ ਦੋਸ਼ੀ ਬਣਾ ਕੇ ਲੰਮੀ ਕੈਦ ਕਰਵਾ ਦਿਤੀ। ਹੁਣ ਮੈਂ ਥੋੜ੍ਹੇ ਸਮੇਂ ਤੋਂ ਈਸਾਈ ਮਤ ਵਿਚ ਆ ਗਈ ਹਾਂ, ਮੈਂ ਗਿਰਜੇ ਵਿਚ ਜਾਂਦੀ ਹਾਂ, ਉਥੇ ਆਪਣੇ ਪੈਗੰਬਰ ਦੇ ਉਪਦੇਸ਼ ਪੜ੍ਹਦੀ ਹਾਂ, ਜਦੋਂ ਮੈਂ ਪੜ੍ਹਦੀ ਹਾਂ ਕਿ ਕਿਸੇ ਨੂੰ ਝੂਠ ਬੋਲ ਕੇ ਦੁਖੀ ਨਹੀਂ ਕਰਨਾ ਚਾਹੀਦਾ ਅਤੇ ਝੂਠੇ ਕੇਸ ਨਹੀਂ ਬਣਾਉਂਣੇ ਚਾਹੀਦੇ ਤਾਂ ਮੇਰਾ ਕੀਤਾ ਹੋਇਆ ਕਰਮ ਮੇਰੇ ਸਾਮ੍ਹਣੇ ਐਨਾ ਸਾਕਾਰ ਰੂਪ ਧਾਰਦਾ ਹੈ ਕਿ ਮੇਰੇ ਅੰਦਰ ਪਛਤਾਵਾ ਹੀ ਪਛਤਾਵਾ ਫੈਲ ਜਾਂਦਾ ਹੈ, ਮੇਰੀ ਮਾਨਸਿਕ ਅਵਸਥਾ ਅਸਹਿ ਹੋ ਜਾਂਦੀ ਹੈ। ਸੋ ਮੈਂ ਇਸ ਐਫੀਡੇਵਟ ਰਾਹੀਂ ਹੋਸ਼ ਹਵਾਸ਼ ਵਿਚ ਹੁੰਦੀ ਹੋਈ ਇਹ ਪ੍ਰਗਟ ਕਰਦੀ ਹਾਂ ਕਿ ਮੈਂ ਜੋ ਕੁਝ ਯਤਨ ਉਸ ਨੂੰ ਕੈਦ ਕਰਾਉਣ ਲਈ ਕੀਤੇ, ਉਹ ਸਤਿ ਤੇ ਅਧਾਰਿਤ ਨਹੀਂ ਸਨ, ਹੁਣ ਮੇਰੀ ਜ਼ਮੀਰ ਮੈਨੂੰ ਚੈਨ ਨਾਲ ਨਹੀਂ ਰਹਿਣ ਦਿੰਦੀ। ਮੈਂ ਇਹ ਫੈਸਲਾ ਕੀਤਾ ਕਿ ਇਸ ਨਾਲੋਂ ਤਾਂ ਚੰਗਾ ਹੈ ਕਿ ਉਹ ਜੇਲ੍ਹ ਤੋਂ ਬਾਹਰ ਆ ਜਾਵੇ ਅਤੇ ਮੈਂ ਇਸ ਦੋਸ਼ ਦੀ ਸਜ਼ਾ ਭੁਗਤਣ ਲਈ ਜੇਲ੍ਹ ਵਿਚ ਚਲੀ ਜਾਵਾਂ। ਸ਼ਿਕਾਗੋ ਦੇ ਗਵਰਨਰ ਪਾਸ ਇਹ ਕੇਸ ਸੀ ਉਸ ਨੇ ਇਸ ਦਾ ਫੈਸਲਾ ਕਰਨ ਲਈ ਉਸ ਲੜਕੇ ਦੇ ਮਾਂ-ਬਾਪ ਨੂੰ ਸੱਦਿਆ ਕਿ ਇਸ ਨੂੰ ਕੀ ਸਜ਼ਾ ਦਿਤੀ ਜਾਵੇ ਅਤੇ ਜੇਲ੍ਹ ਕੱਟ ਰਹੇ ਲੜਕੇ ਨੂੰ ਵੀ ਕੋਰਟ ਵਿਚ ਬੁਲਾਇਆ ਗਿਆ। ਉਸ ਤੋਂ ਵੀ ਪੁਛਿਆ ਗਿਆ ਕਿ ਇਸ ਨੂੰ ਕੀ ਸਜ਼ਾ ਦਿਤੀ ਜਾਵੇ। ਟੈਲੀਵੀਜ਼ਨ ਰਾਹੀਂ ਲੋਕ ਰਾਏ ਜਾਨਣ ਦੀ ਕੋਸ਼ਿਸ਼ ਕੀਤੀ। ਸਾਰਿਆਂ ਨੇ ਇਕ ਮੁੱਠ ਹੋ ਕੇ ਇਕੋ ਅਵਾਜ਼ ਵਿਚ ਕਿਹਾ ਕਿ ਇਸ ਲੜਕੀ ਨੇ ਈਸਾਈਅਤ ਧਾਰਨ ਕੀਤੀ ਹੈ ਅਤੇ ਇਸ ਦੀ ਸੁੱਤੀ ਹੋਈ ਰੂਹ ਜਾਗ ਪਈ ਹੈ ਅਤੇ ਨੇਕ ਰਸਤੇ ਤੇ ਜੀਵਨ ਲਈ ਤਰਲੋ ਮੱਛੀ ਹੋ ਰਹੀ ਹੈ, ਇਸ ਦੀ ਅੱਜ ਦੀ ਭਾਵਨਾ ਅਤੇ ਇਸ ਦੇ ਇਸ ਕਰਮ ਨੂੰ ਕਿ ਇਸ ਨੇ ਸੱਚ ਨੂੰ ਸੰਸਾਰ ਤੇ ਪ੍ਰਗਟ ਕਰ ਦਿਤਾ ਹੈ, ਨੂੰ ਮੁੱਖ ਰੱਖ ਕੇ ਇਸ ਨੂੰ ਕੋਈ ਸਜ਼ਾ ਨਾ ਦਿਤੀ ਜਾਵੇ। ਜਦੋਂ ਲੜਕੇ ਦੇ ਮਾਂ ਬਾਪ ਨੂੰ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਲੜਕੀ ਦੇ ਧੰਨਵਾਦੀ ਹਾਂ ਕਿ ਇਸ ਨੇ ਅਸਾਡੇ ਲੜਕੇ ਨੂੰ ਲੰਮੀ ਕੈਦ ਦੀ ਸਜ਼ਾ ਤੋਂ ਬਚਾ ਕੇ ਆਪਣੇ ਆਪ ਨੂੰ ਜੇਲ੍ਹ ਭੇਜਣ ਦਾ ਨਿਰਣਾ ਕੀਤਾ ਹੈ,

ਇਸ ਨੂੰ ਕੋਈ ਸਜ਼ਾ ਨਾ ਦਿਤੀ ਜਾਵੇ। ਉਸ ਲੜਕੇ ਨੇ ਵੀ ਆਪਣੀ ਰਾਏ ਦਿੰਦਿਆਂ ਕਿਹਾ ਕਿ ਹਾਲਾਤ ਦੇ ਮੁਤਾਬਿਕ ਇਸ ਨੇ ਮੇਰੇ ਉਪਰ ਝੂਠਾ ਕੇਸ ਬਣਾਇਆ ਪਰ ਇਸ ਗੱਲ ਦੀ ਮੈਂ ਦਾਦ ਦਿੰਦਾ ਹਾਂ ਕਿ ਇਸਨੇ ਆਪਣੀ ਜ਼ਮੀਰ ਦੀ ਅਵਾਜ਼ ਨੂੰ ਪ੍ਰਤੱਖ ਰੂਪ ਵਿਚ ਸੁਣਿਆ ਹੈ। ਮੈਨੂੰ ਕੋਈ ਇਸ ਨਾਲ ਰੋਸ ਨਹੀਂ, ਨਾ ਹੀ ਕੋਈ ਰੰਜ ਹੈ ਇਸ ਦੇ ਵਿਪਰੀਤ ਮੈਂ ਤਾਂ ਇਸਦਾ ਧੰਨਵਾਦੀ ਹਾਂ ਕਿ ਇਸ ਨੇ ਸੱਚ ਪ੍ਰਗਟ ਕਰ ਦਿਤਾ ਹੈ ਅਤੇ ਮੇਰੇ ਗਲੋਂ ਇਸ ਕਲੰਕ ਨੂੰ ਲਾਹ ਦਿਤਾ ਹੈ। ਇਸ ਲੜਕੀ ਨੂੰ ਗਵਰਨਰ ਨੇ ਮਾਫ ਕਰਕੇ ਘਰ ਭੇਜ ਦਿਤਾ।

ਇਸੇ ਤਰ੍ਹਾਂ ਮੈਂ ਇੰਗਲੈਂਡ ਵਿਚ ਇਕ ਮਹੀਨੇ ਵਾਸਤੇ ਠਹਿਰਿਆ ਹੋਇਆ ਸੀ ਉਥੇ ਇਕ **criminal** (ਦੋਸ਼ੀ) ਕਿਸੇ ਖਾਸ **crime** (ਦੋਸ਼) ਵਿਚ ਫੜਿਆ ਗਿਆ। ਜਦੋਂ ਕੋਰਟ ਵਿਚ ਬਿਆਨ ਦੇ ਰਿਹਾ ਸੀ ਤਾਂ ਉਸ ਨੇ ਆਪਣੇ ਜ਼ੁਰਮਾਂ ਦਾ ਸੱਚ-ਸੱਚ ਇਕਬਾਲ (ਮੰਨ) ਕਰ ਲਿਆ ਅਤੇ ਨਾਲ ਹੀ ਕਿਹਾ ਕਿ ਇਸ ਜੁਰਮ ਤੋਂ ਵਿਪਰੀਤ ਮੈਂ ਹੋਰ ਵੀ ਕਈ ਐਸ ਤਰ੍ਹਾਂ ਦੇ ਜੁਰਮ ਕੀਤੇ ਹਨ ਜਿਨ੍ਹਾਂ ਦਾ ਪੁਲਿਸ ਨੂੰ ਪਤਾ ਨਹੀਂ ਲਗਿਆ। ਹੁਣ ਮੈਂ ਸਜ਼ਾ ਤਾਂ ਭੁਗਤਣੀ ਹੀ ਹੈ ਤਾਂ ਮੈਨੂੰ ਉਨ੍ਹਾਂ ਜ਼ੁਰਮਾਂ ਦੀ ਵੀ ਸਜ਼ਾ ਦੇ ਦਿਤੀ ਜਾਵੇ ਤਾਂ ਕਿ ਮੇਰੀ ਜ਼ਮੀਰ ਉਪਰ ਪਿਆ ਬੋਝ ਲਹਿ ਜਾਵੇ।

ਇਹ ਗੱਲਾਂ ਜਾਣ ਕੇ ਮੈਂ ਬਹੁਤ ਹੈਰਾਨ ਹੋਇਆ ਕਿ ਅਸੀਂ ਭਾਰਤ ਵਾਸੀ ਇਨਾਂ ਲੋਕਾਂ ਨੂੰ ਕਾਮ ਅਤੇ ਮਾਇਆ ਦੇ ਪੁਜਾਰੀ ਸਮਝਦੇ ਹਾਂ ਅਤੇ ਨਫਰਤ ਕਰਦੇ ਹਾਂ ਪਰ ਜਦੋਂ ਅਸੀਂ ਇਨ੍ਹਾਂ ਦੇ ਕਿਰਦਾਰ ਨੂੰ ਦੇਖਦੇ ਹਾਂ ਤਾਂ ਬਹੁਤ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਵਿਚ ਈਰਖਾ ਬਹੁਤ ਘੱਟ ਹੈ, ਚੁਗਲੀਆਂ ਇਹ ਘੱਟ ਹੀ ਕਰਦੇ ਹਨ, ਨਿੰਦਿਆ ਕਰਨ ਦੀ ਇਨ੍ਹਾਂ ਦੀ ਆਦਤ ਨਹੀਂ ਹੈ, ਚੀਜ਼ਾਂ ਵਿਚ ਕੋਈ ਮਿਲਾਵਟ ਨਹੀਂ ਕਰਦੇ, ਵਪਾਰ ਸਾਫ ਸੁਥਰਾ ਕਰਦੇ ਹਨ, **Bargain** (ਸੌਦੇ ਬਾਜ਼ੀ) ਰਾਹੀਂ ਸੌਦੇ ਨਹੀਂ ਕਰਦੇ ਕਿ ਪਹਿਲਾਂ ਕੁਝ ਮੁੱਲ ਹੋਰ ਦਸਣ ਫੇਰ ਘਟਾ ਕੇ ਕੁਝ ਹੋਰ ਲੈਣ। ਅਸਾਡੇ ਤਾਂ ਲਗਦੀ ਲਗੋਚਰ ਹੈ ਜਿਵੇਂ ਵੀ ਕਿਸੇ ਦੀ ਜੇਬ ਖਾਲੀ ਕੀਤੀ ਜਾਵੇ ਉਸ ਨੂੰ ਵਪਾਰ ਦੀ ਤਕਨੀਕ ਜਾਣ ਕੇ ਮੰਨਦੇ ਹਾਂ। ਯੂਰਪ, ਕਨੇਡਾ, ਅਰਬ ਦੇਸ਼ਾਂ ਵਿਚ ਝੂਠ ਦਾ ਆਸਰਾ ਨਹੀਂ ਲੈਂਦੇ। ਵਪਾਰ ਸੁਥਰਾ ਹੈ, ਚੀਜ਼ਾਂ ਵਿਚ ਮਿਲਾਵਟ ਨਹੀਂ ਹੁੰਦੀ ਜੋ ਕੁਝ ਲਿਖਿਆ ਹੈ ਉਸ ਦੇ ਮੁਤਾਬਿਕ ਹੀ ਚੀਜ਼ ਸ਼ੀਸ਼ੀ ਜਾਂ ਪੈਕਟ ਵਿਚ ਬੰਦ ਹੁੰਦੀ ਹੈ। ਅਸਾਡੇ ਪਾਸ ਸਿਧਾਂਤ ਬਹੁਤ ਜ਼ਬਰਦਸਤ ਹੈ, ਅਸਾਡੀ ਅਧਿਆਤਮਕ ਸਿਧਾਂਤ ਅਸਾਨੂੰ ਪ੍ਰਮੇਸ਼ਰ ਦਾ ਰੂਪ ਬਣਾਉਣ ਦੀ ਸਮਰੱਥਾ ਰਖਦੀ ਹੈ ਪਰ ਅਸਾਡੇ ਕਰਮ ਬਿਲਕੁਲ ਹੀ ਇਸ ਦੇ ਵਿਪਰੀਤ ਹਨ। ਅਸਾਡੇ ਵਿਚ ਧਾਰਮਕ ਦਿਖਾਵਾ ਪੂਰੀ ਤਰ੍ਹਾਂ ਨਾਲ ਦਿਖਾਉਣ ਲਈ ਅਨੇਕ ਕਿਸਮ ਦੇ ਬਾਣੇ ਪ੍ਰਚਲਤ ਹਨ ਪਰ ਜਿਥੋਂ ਤਕ ਅਸਾਡੇ ਕਿਰਦਾਰ ਦਾ ਸਬੰਧ ਹੈ ਉਹ ਅਸਾਡੀ ਕੋਸ਼ਿਸ਼ ਹੁੰਦੀ ਹੈ ਕਿ ਵਪਾਰ ਨੂੰ ਗੰਧਲਾ ਕਰਕੇ ਚੀਜ਼ਾਂ ਵਿਚ ਮਿਲਾਵਟ ਕਰਕੇ, ਬਹੁਤੇ ਮੁੱਲ ਲੈ ਕੇ ਆਪਣੀ ਤ੍ਰਿਸ਼ਨਾ ਦੀ ਅੱਗ ਬੁਝਾਈਏ। ਇਥੋਂ ਤਕ ਦੇਖਿਆ ਹੈ ਕਿ ਵੱਡੇ-ਵੱਡੇ ਅਨਾਜ ਦੇ ਗੋਦਾਮਾਂ ਦੇ **reject** (ਨਕਾਰਾ) ਹੋਏ-ਹੋਏ ਖਾਣ ਵਾਲੇ ਪਦਾਰਥ ਅਸਾਡੇ ਸਬੰਧਤ ਕਰਮਚਾਰੀ ਚੱਕੀ ਵਾਲਿਆਂ ਨੂੰ ਵੇਚ ਦਿੰਦੇ ਹਨ ਅਤੇ ਉਹ ਆਟਾ ਪੀਸ ਕੇ ਵਧੀਆ ਥੈਲਿਆਂ ਵਿਚ ਪੈ ਕੇ ਅਸਾਡੇ ਸਾਮ੍ਹਣੇ ਆ ਜਾਂਦਾ ਹੈ। ਅਸਾਨੂੰ ਕੋਈ ਪਰਵਾਹ ਨਹੀਂ ਹੈ ਕਿ ਕੋਈ ਇਸ ਨਾਲ ਰਾਜ਼ੀ

ਰਹੇਗਾ ਜਾਂ ਬਿਮਾਰ ਹੋ ਜਾਵੇਗਾ। ਜੇ ਪਰਵਾਹ ਹੈ ਤਾਂ ਇਕੋ ਹੈ ਕਿ ਅਸੀਂ ਵੱਧ ਤੋਂ ਵੱਧ ਪੈਸਾ ਕਮਾ ਸਕੀਏ। ਇਸ ਪਾਸੇ ਹੀ ਨਹੀਂ ਹਰ ਪਾਸੇ ਪਤਨ ਹੋ ਰਿਹਾ ਹੈ। ਦੁੱਧ ਵੇਚਣ ਵਾਲੇ ਦੁੱਧ ਵਿਚ ਅਜਿਹੀਆਂ ਜ਼ਹਿਰਲੀਆਂ ਦਵਾਈਆਂ ਮਿਲਾ ਦਿੰਦੇ ਹਨ ਕਿ ਦੁੱਧ ਫਟਦਾ ਨਹੀਂ ਹੈ, ਦੁੱਧ ਵਿਚੋਂ ਕਰੀਮ ਕਢਾ ਦਿੰਦੇ ਹਨ, ਯੂਰੀਆ, ਅਰੰਡੀ ਦਾ ਤੇਲ, ਕਾਸਟਕ ਸੋਢਾ ਅਤੇ ਹੋਰ ਜ਼ਹਿਰਲੀਆਂ ਚੀਜ਼ਾਂ ਰਲਾ ਕੇ ਬਣਾਇਆ ਕੈਮੀਕਲ ਨਾਲ ਦੁੱਧ ਬਣਾਉਣਾ ਜਾਣਦੇ ਹਾਂ ਅਤੇ ਉਹ ਦੁੱਧ ਸ਼ਹਿਰਾਂ ਵਿਚ ਲਿਆ ਕੇ ਵੇਚਿਆ ਜਾਂਦਾ ਹੈ ਅਤੇ ਪੈਸੇ ਪੂਰੇ ਦੁੱਧ ਦੇ ਲਏ ਜਾਂਦੇ ਹਨ। ਅਸਾਡੇ ਕਾਰਖਾਨਿਆਂ ਵਾਲੇ ਸਾਬਣ ਬਣਾਉਣ ਲਈ ਚਰਬੀ ਦੇ ਭਰੇ ਹੋਏ ਜਹਾਜ਼ ਬਾਹਰੋਂ ਮੰਗਾਉਂਦੇ ਹਨ। ਕਈ ਵਾਰੀ ਇਨ੍ਹਾਂ ਉਪਰ ਛਾਪੇ ਪੈ ਜਾਂਦੇ ਹਨ ਤਾਂ ਅਖਬਾਰਾਂ ਵਿਚ ਪੜ੍ਹੀਦਾ ਹੈ ਕਿ ਇਹੋ ਚਰਬੀ **vegetable oil** ਵਿਚ ਮਿਲਾ ਕੇ ਖਾਣ ਲਈ ਦਿਤੀ ਜਾ ਰਹੀ ਹੈ। **Tooth paste** ਵਿਚ ਮਿਲਾਉਣ ਦੀ ਬੜੀ ਸੋਹਣੀ ਜਾਚ ਅਸੀਂ ਜਾਣਦੇ ਹਾਂ। ਇਸ ਤਰ੍ਹਾਂ ਨਾਲ ਅਸਾਡਾ ਜੀਵਨ ਹਰ ਪੱਖ ਤੋਂ ਢਹਿੰਦੀਆਂ ਕਲਾ ਵਲ ਜਾ ਰਿਹਾ ਹੈ। ਹਰ ਰੋਜ਼ ਵੱਡੇ-ਵੱਡੇ ਨੇਤਾਵਾਂ ਦੇ ਕੇਸ ਹਾਈਕੋਰਟ ਵਿਚ ਵਿਚਾਰੇ ਜਾ ਰਹੇ ਹਨ। ਪਤਾ ਨਹੀਂ ਲਗਦਾ ਕਿ ਅਸੀਂ ਰਿਸ਼ੀਆਂ-ਮੁਨੀਆਂ, ਗੁਰੂਆਂ, ਪੀਰਾਂ ਪੈਗੰਬਰਾਂ ਨੂੰ ਮੰਨਣ ਵਾਲੇ, ਜੀਵਨ ਦੇ ਪਤਨ ਤੇ ਰਿੜ੍ਹਦੇ-ਰਿੜ੍ਹਦੇ ਖੱਡਿਆਂ ਵਿਚ ਗਿਰ ਰਹੇ ਹਾਂ। ਅਸਾਡੀ **theory** (ਸਿਧਾਂਤ) ਕੀ ਕਰੇਗੀ ਜਦੋਂ ਅਸਾਡੇ ਕੋਲ **Practical** (ਅਮਲੀ) ਜੀਵਨ ਨਹੀਂ ਹੈ। ਅਸਾਡੀ ਜ਼ਮੀਰ ਐਨੀ ਅੰਨ੍ਹੀ ਹੋ ਚੁਕੀ ਹੈ ਕਿ ਉਸ ਵਿਚ ਪਾਪ ਤੇ ਪੁੰਨ ਕਰਨ ਵਾਲੀ ਨਿਰਨਾ ਸ਼ਕਤੀ ਹੀ ਖਤਮ ਹੋ ਗਈ ਜਾਪਦੀ ਹੈ ਜਿਥੋਂ ਤਕ **Sex** (ਕਾਮ) ਵਗੈਰਾ ਦਾ ਸਬੰਧ ਹੈ ਉਨ੍ਹਾਂ ਦੇਸ਼ਾਂ ਵਿਚ ਜੋ ਕੁਝ ਵੀ ਹੋ ਰਿਹਾ ਹੈ ਸਭ ਕੁਝ ਸਾਮ੍ਹਣੇ ਹੈ ਉਨ੍ਹਾਂ ਵਿਚ ਕੋਈ ਲੁਕਾ-ਛੁਪਾ ਨਹੀਂ ਹੈ। ਅਸੀਂ ਉਪਰੋਂ ਧਰਮੀ ਬਣੇ ਹੋਏ ਹਾਂ ਪਰ ਅੰਦਰੋਂ ਸੈਕਸ ਦਾ ਖੋਰਾ ਲੱਗਿਆ ਹੋਇਆ ਹੈ। ਅੰਦਰੋਂ ਅਸੀਂ ਸ਼ਰਾਬ ਪੀ ਲੈਂਦੇ ਹਾਂ ਅਤੇ ਬਾਹਰ ਆ ਕੇ ਅਸਾਡਾ ਭੇਖ ਇਨ੍ਹਾਂ ਔਗੁਣਾਂ ਦੀ ਐਨੀ ਰਖਸ਼ਾ ਕਰਦਾ ਹੈ ਕਿ ਕਿਸੇ ਨੂੰ ਸ਼ੱਕ ਕਰਨ ਦਾ ਮੌਕਾ ਨਹੀਂ ਮਿਲਦਾ। ਜੀਵਨ ਦੇ ਔਗੁਣਾਂ ਨੂੰ 80% ਭੇਖ ਢੱਕ ਲੈਂਦਾ ਹੈ ਪਰ ਫੇਰ ਅਸੀਂ ਧਰਮੀ ਦੇ ਧਰਮੀ ਬਣੇ ਰਹਿੰਦੇ ਹਾਂ। ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਪਤਨ ਦੀ ਡੂੰਘੀ ਖੱਡ ਵਿਚ ਗਿਰ ਚੁੱਕੇ ਹਾਂ, ਅਸਾਡੇ ਵਿਚ ਬਹੁਤ ਸਾਰਿਆਂ ਵਿਚ ਅਜੇ ਆਤਮਕ ਰੋਸ਼ਨੀ ਖਤਮ ਨਹੀਂ ਹੋਈ, ਉਹ ਅਸਾਨੂੰ ਦੂਸ਼ਿਤ ਕਰਮਾਂ ਦੀ ਨਵਿਰਤੀ ਲਈ ਬਾਰ-ਬਾਰ ਮਜਬੂਰ ਕਰਦੇ ਹਨ। ਅਸਾਡੇ ਪੂਰਵਜ ਅਚਾਰੀਆ, ਸੰਤਾਂ, ਰਿਸ਼ੀਆਂ-ਮੁਨੀਆਂ ਨੇ, ਪੀਰਾਂ-ਪੈਗੰਬਰਾਂ, ਔਲੀਆਵਾਂ ਨੇ ਇਸ ਦਾ ਇਕ ਰਸਤਾ ਕੱਢਿਆ ਹੋਇਆ ਹੈ ਕਿ ਤੁਸੀਂ ਇਨ੍ਹਾਂ ਨਖਿੱਧ ਕਰਮਾਂ ਦਾ ਪਰਾਸ਼ਚਿਤ ਕਰਕੇ ਇਕ ਵਾਰੀ ਬਖਸ਼ਾ ਲਵੋ ਫੇਰ ਮੁੜ ਕੇ ਇਹ ਕਰਮ ਨਾ ਕਰੋ ਤਾਂ ਇਹ ਨਖਿੱਧ ਕਰਮ ਪਰਾਸ਼ਚਿਤ ਕਰਮਾਂ ਕਰਕੇ ਆਪਣਾ ਫਲ ਦੇਣੋਂ ਅਸਮਰਥ ਹੋ ਜਾਣਗੇ। ਇਨ੍ਹਾਂ ਪਰਾਸ਼ਚਿਤ ਕਰਮਾਂ ਵਿਚੋਂ ਲੰਘਣ ਲਈ ਅਚਾਰੀਆਂ ਨੇ ਵੱਖੋ-ਵੱਖਰੇ ਤਰੀਕੇ ਪ੍ਰਚਲਤ ਕੀਤੇ ਹੋਏ ਹਨ ਜਿਨ੍ਹਾਂ ਦਾ ਜ਼ਿਕਰ ਕਰਨ ਦੀ ਇਥੇ ਲੋੜ ਨਹੀਂ ਹੈ ਕਿਉਂਕਿ ਉਹ ਅੱਡੋ-ਅੱਡ ਤਰੀਕਿਆਂ ਦੇ ਹਨ। ਮਤਲਬ ਇਹ ਹੁੰਦਾ ਹੈ ਕਿ ਅਜਿਹੀ ਸਜ਼ਾ ਦਿਤੀ ਜਾਵੇ ਜਿਸ ਨੂੰ ਭੁਗਤਦੇ-ਭੁਗਤਦੇ ਉਸ ਦੇ ਅੰਦਰ ਪਸ਼ਚਾਤਾਪ ਪੈਦਾ ਹੋ ਜਾਵੇ ਅਤੇ ਅੱਗੇ ਵਾਸਤੇ ਜੀਵਨ ਵਿਚ ਸੁਧਾਰ ਹੋ

ਜਾਵੇ, ਇਹ ਕਰਮ ਵੀ ਬਹੁਤ ਜ਼ਰੂਰੀ ਹੋਇਆ ਕਰਦੇ ਹਨ ਕਿਉਂਕਿ ਪਸ਼ਚਾਤਾਪ ਕਰਨ ਨਾਲ ਉਸ ਦਾ ਅੰਦਰ ਖਾਲੀ ਹੋ ਜਾਂਦਾ ਹੈ ਅਤੇ ਜਦੋਂ ਧਾਰਮਕ ਅਚਾਰੀਆ ਇਹ ਐਲਾਨ ਕਰ ਦਿੰਦੇ ਹਨ ਕਿ ਇਨ੍ਹਾਂ ਕੀਤੇ ਕਰਮਾਂ ਦੀ ਸਜ਼ਾ ਇਸ ਨੇ ਭੁਗਤ ਲਈ ਹੈ ਤਾਂ ਉਨ੍ਹਾਂ ਨੂੰ ਲੋਕ ਵੀ ਮਾਫ ਕਰ ਦਿੰਦੇ ਹਨ।

ਹਉਮੈ ਦੇ ਪ੍ਰਭਾਵ ਅਧੀਨ ਕੀਤੇ ਹੋਏ ਚੰਗੇ ਤੇ ਮੰਦੇ ਕਰਮ ਜੀਵ ਨੂੰ ਚਿੰਬੜ ਜਾਂਦੇ ਹਨ ਉਨ੍ਹਾਂ ਕਰਮਾਂ ਨੂੰ 'ਕ੍ਰਿਆਮਾਨ' ਕਰਮ ਆਖਦੇ ਹਨ ਇਨ੍ਹਾਂ ਵਿਚੋਂ ਕੁਝ ਅੱਛੇ ਹੁੰਦੇ ਹਨ ਕੁਝ ਮਾੜੇ ਹੁੰਦੇ ਹਨ। ਇਨ੍ਹਾਂ ਦੀ ਛਾਣਬੀਣ ਹੋ ਕੇ ਚੰਗੇ ਤੇ ਮੰਦੇ ਖਾਤਿਆਂ ਵਿਚ ਜਮ੍ਹਾਂ ਹੋ ਜਾਂਦੇ ਹਨ। ਜਮ੍ਹਾਂ ਕੀਤੇ ਹੋਏ ਕਰਮ ਅਤੇ ਪਿਛਲੇ ਜਨਮਾਂ ਦੇ ਕੀਤੇ ਹੋਏ ਕਰਮ 'ਸੰਚਿਤ ਕਰਮ' ਅਖਵਾਉਂਦੇ ਹਨ। ਜਦੋਂ ਜੀਵ ਸੰਸਾਰ ਵਿਚੋਂ ਚਲਿਆ ਜਾਂਦਾ ਹੈ ਅਤੇ ਉਸ ਨੂੰ ਪੁਨਰ ਜਨਮ ਵਾਸਤੇ ਨਵਾਂ ਸਰੀਰ ਧਾਰਨ ਨੂੰ ਮਿਲਦਾ ਹੈ ਤਾਂ ਉਸ ਜੀਵ ਦੇ ਨਾਲ ਉਹ ਕਰਮ ਨਾਲ ਜੋੜ ਦਿਤੇ ਜਾਂਦੇ ਹਨ ਜਿਹੜੇ ਉਸ ਨੇ ਉਸ ਜੀਵਨ ਕਾਲ ਵਿਚ ਭੋਗਣੇ ਹੀ ਹਨ। ਉਨ੍ਹਾਂ ਬਾਰੇ ਹੀ ਪਿਛੇ ਦਸਿਆ ਜਾ ਚੁਕਿਆ ਹੈ ਕਿ–

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।***

ਇਨ੍ਹਾਂ ਕਰਮਾਂ ਨੂੰ 'ਪਰਾਲੱਬਧ ਕਰਮ' ਕਹਿੰਦੇ ਹਨ। ਇਹ ਕਰਮ ਸਮੇਂ-ਸਮੇਂ ਸਿਰ ਆਪਣਾ-ਆਪਣਾ ਪ੍ਰਭਾਵ ਦਿਖਾਉਂਦੇ ਹਨ, ਇਸ ਜੀਵ ਨੂੰ ਸਜ਼ਾ ਅਤੇ ਦੁੱਖ ਦਿੰਦੇ ਲੰਘ ਜਾਂਦੇ ਹਨ। ਇਨ੍ਹਾਂ ਨੂੰ ਇਸ ਤਰ੍ਹਾਂ ਕਿਉਂ ਕਿਹਾ ਗਿਆ ਹੈ ਕਿ ***'ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ'*** ਉਹ ਇਸ ਕਰਕੇ ਹੈ ਕਿ ਜਿਸ ਤਰ੍ਹਾਂ ਕੋਈ ਕ੍ਰੋੜਾਂ ਮੀਲ ਤੇ ਬੈਠਾ ਹੋਇਆ ਯੋਧਾ, ਬਹੁਤ ਕਿਸਮ ਦੇ ਤੀਰ ਭੱਥੇ ਤੇ ਚੜ੍ਹਾਅ ਕੇ ਚਲਾਉਂਦਾ ਚਲਿਆ ਜਾਵੇ। ਉਹ ਦੂਰੀ ਅਤੇ ਆਪਣੀ ਰਫਤਾਰ ਦੇ ਮੁਤਾਬਿਕ **target** (ਨਿਸ਼ਾਨੇ) ਨੂੰ ਸਮੇਂ ਦੇ ਅਨੁਸਾਰ ਵਿੰਨਦੇ ਰਹਿੰਦੇ ਹਨ ਕਿਉਂਕਿ ਉਹ ਚਲ ਚੁੱਕੇ ਹੁੰਦੇ ਹਨ ਅਤੇ ਉਨ੍ਹਾਂ ਨੇ ਆਪਣਾ **target** (ਨਿਸ਼ਾਨਾ) ਵਿੰਨ੍ਹਣਾ ਹੀ ਹੁੰਦਾ ਹੈ ਇਸ ਕਰਕੇ ਉਹ ਟਾਲੇ ਹੋਏ ਟਲਦੇ ਨਹੀਂ ਹਨ ਪਰ ਸਮਰੱਥ ਗੁਰੂ ਕੋਲ ਨਾਮ ਦੀ ਐਸੀ ਸੰਜੋਅ ਹੁੰਦੀ ਹੈ ਜਿਸ ਨਾਲ ਉਨ੍ਹਾਂ ਕਰਮਾਂ ਦੀ ਪੀੜਾ ਉਹ ਨਾਮ ਸ਼ਕਤੀ ਘਟਾ ਦਿੰਦੀ ਹੈ। ਇਕ ਕਿਸਮ ਦੇ ਕਰਮ ਉਹ ਹੁੰਦੇ ਹਨ ਜਿਹੜੇ ਅਸੀਂ ਜੀਵਨ ਭਰ ਕਰਦੇ ਰਹਿੰਦੇ ਹਾਂ, ਜਿਸ ਤਰ੍ਹਾਂ ਪਿਤਰਾਂ ਦੇ ਨਮਿਤ ਹਰ ਸਾਲ ਪੂਜਾ ਪਾਠ ਕਰਕੇ ਉਨ੍ਹਾਂ ਦੇ ਭਲੇ ਲਈ ਅਰਦਾਸ ਕਰਾਉਂਦੇ ਹਾਂ। ਇਨ੍ਹਾਂ ਦੇ ਵਿਚ ਉਹ ਕਰਮ ਆ ਜਾਂਦੇ ਹਨ ਜਿਹੜੇ ਆਦਮੀ ਨੂੰ ਜੀਵਨ ਭਰ ਕਰਨੇ ਪੈਂਦੇ ਹਨ। ਉਨ੍ਹਾਂ ਕਰਮਾਂ ਦਾ ਵੇਰਵਾ ਧਾਰਮਕ ਗ੍ਰੰਥਾਂ ਵਿਚੋਂ ਪੁੰਨਾਂ ਪਾਪਾਂ ਨੂੰ ਵਿਚਾਰਦਿਆਂ ਮਿਲ ਜਾਇਆ ਕਰਦਾ ਹੈ। ਅਜਿਹੇ ਕਰਮ ਧਾਰਮਕ ਜੀਵਨ ਦੀ ਪਹਿਲੀ ਜਮਾਤ ਲਈ ਆਵਸ਼ਕ ਹੋਇਆ ਕਰਦੇ ਹਨ। ਜਿਸ ਤਰ੍ਹਾਂ ਨਾਲ ਆਪਣੀਆਂ ਧਾਰਮਕ ਰਹੁਰੀਤਾਂ ਨੂੰ ਕਮਾਉਣਾ, ਰਹਿਤਾਂ ਰੱਖਣੀਆਂ ਬਹੁਤ ਹੀ ਜ਼ਰੂਰੀ ਹੋਇਆ ਕਰਦੀਆਂ ਹਨ। ਗੁਰੂ ਮਹਾਰਾਜ ਜੀ ਨੇ ਅਜਿਹੇ ਕਰਮਾਂ ਦੇ ਵਿਚ ਫਸੇ ਰਹਿਣ ਨੂੰ ਬੰਧਨ ਹੀ ਆਖਿਆ ਹੈ। ਇਹਦਾ ਇਹ ਮਤਲਬ ਨਹੀਂ ਕਿ ਅਸੀਂ ਕਰਮ ਕਰਨਾ ਛੱਡ ਦੇਈਏ ਪਰ ਉਹ ਇਕ ਰਹਿਤ ਮਰਿਆਦਾ ਦੇ ਤਰੀਕੇ ਨਾਲ ਹੀ ਕਰਨੇ ਪੈਂਦੇ ਹਨ। ਉਨ੍ਹਾਂ ਵਿਚ ਕੋਈ ਬਹੁਤੀ ਵਿਸ਼ੇਸ਼ਤਾ

ਨਹੀਂ ਹੈ ਬਾਹਰੋਂ ਉਹ ਇਕ ਤਰ੍ਹਾਂ ਨਾਲ ਬੁਨਿਆਦ ਦੇ ਰੂਪ ਵਿਚ ਕੰਮ ਕਰਦੇ ਹਨ। ਅਜਿਹੇ ਕਰਮਾਂ ਨੂੰ ਨਾਮ ਦੀ ਬਰਾਬਰੀ ਦੇ ਕੇ ਤੁਲਨਾ ਕਰਨੀ ਠੀਕ ਨਹੀਂ ਹੋਇਆ ਕਰਦੀ। ਨਾਮ ਦੀ ਅਵਸਥਾ ਆਪਣੀ ਹੈ, ਕਰਮਾਂ ਦਾ ਫਲ ਆਪਣਾ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਕੋਟਿ ਕਰਮ ਬੰਧਨ ਕਾ ਮੂਲੁ॥*
*ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥*
*ਪੰਨਾ – 1149*

ਨਾਮ ਦੇ ਨਾਲ ਤਾਂ ਦਿਲੋਂ ਪ੍ਰੀਤ ਨਹੀਂ ਲਗਦੀ ਪਰ ਅਨੇਕ ਕਿਸਮ ਦੇ ਕ੍ਰਿਆਕਰਮ ਕਰਕੇ ਉਨ੍ਹਾਂ ਦੇ ਵਿਚੋਂ ਆਪਣੇ ਜੀਵਨ ਨੂੰ ਮੁਕਤੀ ਦੇ ਮੰਡਲ ਵਿਚ ਲਿਜਾਉਣਾ ਚਾਹੁੰਦਾ ਹੈ। ਇਹ ਨਹੀਂ ਹੋਇਆ ਕਰਦਾ ਕਿਉਂਕਿ ਕਰਮ ਧਰਮ ਕਰਕੇ ਆਦਮੀ ਦੇ ਮਨ ਵਿਚ ਅਭਿਮਾਨ ਆ ਜਾਂਦਾ ਹੈ ਕਿ ਮੈਂ ਅੰਮ੍ਰਿਤ ਵੇਲੇ ਜਾਗਦਾ ਹਾਂ ਇਹ ਸਾਰੇ ਸੁੱਤੇ ਪਏ ਹਨ। ਮੈਂ ਗਾਇਤ੍ਰੀ ਪੜ੍ਹਦਾ ਹਾਂ, ਪੂਜਾ ਪਾਠ ਕਰਦਾ ਹਾਂ, ਇਹ ਲੋਕ ਘਰਾੜੇ ਮਾਰਦੇ ਹਨ ਅਤੇ ਉਹ ਆਪਣੇ ਆਪ ਨੂੰ ਸੋਸਾਇਟੀ ਵਿਚ ਉਚਾ ਸਮਝ ਕੇ ਆਪਣੇ ਕਰਮਾਂ ਧਰਮਾਂ ਦਾ ਮਾਣ ਕਰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥*
*ਕੋਟਿ ਕਰਮ ਕਰਤੋ ਨਰਕਿ ਜਾਵੈ॥ ਪੰਨਾ – 240*

ਅਸੀਂ ਪਾਠ ਕਰ-ਕਰਕੇ ਬਾਈਬਲ, ਕੁਰਾਨ ਸ਼ਰੀਫ, ਵੇਦ ਅਤੇ ਹੋਰ ਅਨੇਕ ਧਾਰਮਕ ਗ੍ਰੰਥ ਪੜ੍ਹ ਕੇ ਇਹ ਸੋਚਦੇ ਹਾਂ ਕਿ ਅਸੀਂ ਸੰਸਾਰ ਤਰ ਜਾਵਾਂਗੇ ਪਰ ਜਦੋਂ ਅਸੀਂ ਵਿਚਾਰ ਕਰਦੇ ਹਾਂ ਤਾਂ ਸਾਨੂੰ ਪ੍ਰਤੱਖ ਹੁੰਦਾ ਹੈ ਕਿ ਪੜ੍ਹਾਈ-ਲਿਖਾਈ, ਅਰਥ ਸਿਖਣੇ, ਅਰਥ ਜਾਨਣੇ ਇਹ ਬੁੱਧੀ ਮੰਡਲ ਦਾ ਕੰਮ ਹੋਇਆ ਕਰਦਾ ਹੈ। ਇਨ੍ਹਾਂ ਦਾ ਆਤਮ ਮੰਡਲ ਨਾਲ ਕੋਈ ਸਬੰਧ ਨਹੀਂ ਜੁੜਿਆ ਕਰਦਾ, ਆਤਮ ਮੰਡਲ ਵਿਚ ਪਹੁੰਚਾਉਣ ਦੀ ਸਮਰੱਥਾ ਕੇਵਲ ਪ੍ਰਭੂ ਦਾ ਨਾਮ ਹੀ ਰਖਦਾ ਹੈ। ਓਅੰਕਾਰ ਦੇ ਨਾਮ ਵਿਚ ਬਿਰਤੀ ਲਾਉਣਾ, ਅੱਲਾ ਨੂੰ ਹਰ ਥਾਂ ਪਰੀਪੂਰਨ ਸਮਝ ਕੇ ਉਸ ਦੇ ਨਾਮ ਦੀ ਧੁਨ ਵਿਚ ਲੀਨ ਹੋਣਾ, ਬਾਣੀ ਨੂੰ ਵਿਚਾਰ ਕੇ ਇਸ ਭਾਵ ਵਿਚ ਆਉਣਾ ਕਿ ਮੈਂ ਜਿਧਰ ਵੀ ਦੇਖਦਾ ਹਾਂ ਉਥੇ ਹੀ ਪ੍ਰਭੂ ਆਪ ਪੂਰੀ ਤਰ੍ਹਾਂ ਨਾਲ ਨਿਰਗੁਣ ਸਰੂਪ ਵਿਚ ਹਾਜ਼ਰ ਨਾਜ਼ਰ ਹਨ –

*ਜਹ ਜਹ ਪੇਖਹੁ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥*
*ਈਤ ਊਤ ਨਹੀ ਬੀਛੁੜੇ ਸੋ ਸੰਗੀ ਗਨੀਐ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥*
*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥ ਪੰਨਾ – 677*

***ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤ ਹੈ।।***
***ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥***

***ਅਕਾਲ ਉਸਤਤਿ***

ਉਸ ਦੀ ਹਾਜ਼ਰੀ ਐਨੀ ਮਹਿਸੂਸ ਕਰਨੀ ਚਾਹੀਦੀ ਹੈ ਜਿਵੇਂ ਕਿ ਫੁਰਮਾਨ ਹੈ –

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥***

***ਪੰਨਾ – 612***

ਉਸ ਦੀ ਹਾਜ਼ਰੀ ਮਹਿਸੂਸ ਕਰਕੇ ਉਸ ਦੇ ਨਾਮ ਦਾ ਉਚਾਰਨ ਕਰਨਾ ਅਤੇ ਉਸ ਪਰੀਪੂਰਨ ਸੱਤਾ ਵਿਚ ਮਹੱਵ (ਲੀਨ) ਹੋਣਾ। ਉਸ ਲੀਨਤਾ ਵਿਚ ਉਸ ਦੇ ਨਾਮ ਦਾ ਅਨੁਭਵ ਪ੍ਰਾਪਤ ਕਰਨਾ। ਇਸ ਪ੍ਰਕਾਸ਼ ਵਿਚ ਹਰ ਸਮੇਂ ਲਿਵ ਧਾਰੀ ਹੋ ਕੇ ਰਹਿਣਾ ਇਹ ਨਾਮ ਅਚਾਰ ਕਹਾਉਂਦਾ ਹੈ –

***ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥***
***ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥***

***ਪੰਨਾ – 405***

ਇਕ ਹੋਰ ਥਾਂ ਬਹੁਤ ਹੀ ਵਧੀਆ ਤਰੀਕੇ ਨਾਲ ਫੁਰਮਾਇਆ ਗਿਆ ਹੈ –

***ਰਾਜੇ ਧਰਮੁ ਕਰਹਿ ਪਰਥਾਏ॥ ਆਸਾ ਬੰਧੇ ਦਾਨੁ ਕਰਾਏ॥***
***ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ॥***
***ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥*** ***ਪੰਨਾ – 1024***

ਪਹਿਲੇ ਸਮਿਆਂ ਦੇ ਅੰਦਰ ਕਰਮਾਂ ਦਾ ਵਿਧਾਨ ਬੰਨ੍ਹਿਆ ਹੋਇਆ ਸੀ ਜਿਨ੍ਹਾਂ ਕਰਮਾਂ ਨੂੰ ਕਰਕੇ ਆਪਣੇ ਆਪ ਨੂੰ ਜੀਵ ਧਰਮੀ ਕਹਾਉਂਦਾ ਸੀ। ਜਿਸ ਤਰ੍ਹਾਂ ਨਾਲ ਬ੍ਰਾਹਮਣ ਲਈ ਛੇ ਕਰਮ ਜ਼ਰੂਰੀ ਹੋਇਆ ਕਰਦੇ ਹਨ – ਵੇਦ ਪੜ੍ਹਨਾ ਅਤੇ ਪੜ੍ਹਾਉਣਾ, 2. ਦਾਨ ਦੇਣਾ ਅਤੇ ਦਾਨ ਲੈਣਾ 3. ਯੱਗ ਕਰਨਾ ਅਤੇ ਯੱਗ ਕਰਾਉਣਾ। ਇਹ ਖੱਟ ਕਰਮ ਕਹਾਉਂਦੇ ਸਨ ਅਤੇ ਇਨ੍ਹਾਂ ਦੇ ਕਰਨ ਵਾਲਿਆਂ ਨੂੰ ਬ੍ਰਾਹਮਣ ਦੀ ਉਪਾਧੀ ਮਿਲਦੀ ਸੀ। ਇਸ ਦੀ ਦੂਸਰੀ ਸ਼੍ਰੇਣੀ ਖਤਰੀਆਂ ਦੀ ਸੀ। ਖਤਰੀਆਂ ਲਈ ਚਾਰ ਕਰਮ ਜ਼ਰੂਰੀ ਹੋਇਆ ਕਰਦੇ ਹਨ। 1. ਵੇਦ ਪੜ੍ਹਨੇ, 2. ਯੱਗ ਕਰਨੇ 3. ਦਾਨ ਦੇਣਾ 4. ਦੇਸ਼ ਦੀ ਰਖਸ਼ਾ ਲਈ ਆਪਣੇ ਪ੍ਰਾਣਾਂ ਦੀ ਅਹੂਤੀ ਦੇ ਦੇਣੀ। ਇਸੇ ਤਰ੍ਹਾਂ ਨਾਲ ਵੈਸ਼ ਲਈ ਤਿੰਨ ਕਰਮ ਹੋਇਆ ਕਰਦੇ ਸਨ – 1. ਵੇਦ ਪੜ੍ਹਨਾ, 2. ਦਾਨ ਦੇਣਾ 3. ਗਊਆਂ ਵਗੈਰਾ ਪਾਲਣਾ – ਇਸ ਵਿਚ ਹੀ

ਖੇਤੀ ਕਰਨਾ, ਵਣਜ ਵਪਾਰ ਕਰਨਾ, ਦੂਰ-ਦੂਰ ਦੇ ਦੇਸ਼ਾਂ ਵਿਚ ਜਾ ਕੇ ਧਨ ਕਮਾਉਣਾ, ਨਵੀਆਂ-ਨਵੀਆਂ ਕਾਢਾਂ ਕੱਢ ਕੇ ਉਨ੍ਹਾਂ ਤੋਂ ਫਾਇਦਾ ਉਠਾਉਣਾ। ਇਸੇ ਤਰ੍ਹਾਂ ਨਾਲ ਸ਼ੂਦਰ ਲਈ ਸਿਰਫ ਇਕੋ ਹੀ ਕਰਮ ਹੋਇਆ ਕਰਦਾ ਸੀ। ਉਸ ਨੂੰ ਨਾਮ ਜਪਣਾ ਜ਼ਰੂਰੀ ਨਹੀਂ ਸੀ। ਇਥੋਂ ਤਕ ਕਿ ਓਅੰਕਾਰ ਦਾ ਉਚਾਰਨ ਨਹੀਂ ਕਰ ਸਕਦਾ ਸੀ। ਓਅੰਕਾਰ ਦੇ ਉਚਾਰਨ ਨਾਲ ਪਾਪ ਦਾ ਭਾਗੀ ਮੰਨਿਆ ਜਾਂਦਾ ਸੀ। ਨਾ ਹੀ ਔਰਤਾਂ ਓਅੰਕਾਰ ਦਾ ਉਚਾਰਨ ਕਰ ਸਕਦੀਆਂ ਸਨ। ਜੋ ਓਅੰਕਾਰ ਦਾ ਉਚਾਰਨ ਕਰਦਾ ਸੀ, ਉਸ ਦੀ ਜ਼ੁਬਾਨ ਕੱਟ ਦਿਤੀ ਜਾਂਦੀ ਸੀ ਜਾਂ ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਂਦਾ ਸੀ ਕਿਉਂਕਿ ਇਹ ਕਰਮ ਉਸ ਲਈ ਵਰਜਿਤ ਸਨ। ਵੇਦ ਪੜ੍ਹਨ ਦੀ ਉਸ ਨੂੰ ਕੋਈ ਆਗਿਆ ਹੀ ਨਹੀਂ ਸੀ। ਦਾਨ ਉਹ ਦੇ ਹੀ ਨਹੀਂ ਸਕਦਾ ਸੀ, ਨਾ ਹੀ ਉਸ ਦੇ ਦਾਨ ਨੂੰ ਕੋਈ ਬ੍ਰਾਹਮਣ ਅੰਗੀਕਾਰ ਕਰਦਾ ਸੀ। ਦੇਸ਼ ਦੀ ਰਾਖੀ ਲਈ ਸਸ਼ਤਰ ਵੀ ਨਹੀਂ ਸੀ ਚੁੱਕ ਸਕਦੇ, ਦੇਸ਼ ਦੀ ਰਾਖੀ ਲਈ ਖਤਰੀ ਹੀ ਸਸ਼ਤਰ ਚੁੱਕ ਸਕਦਾ ਸੀ। ਸ਼ੂਦਰ ਦਾ ਕੇਵਲ ਇਕੋ ਇਕ ਕਰਮ ਜੋ ਉਸ ਦੇ ਜ਼ਿੰਮੇ ਆਇਆ ਸੀ ਉਹ ਬ੍ਰਾਹਮਣ, ਖੜ੍ਹੀ, ਵੈਸ਼ ਦੀ ਸੇਵਾ ਕਰਨਾ ਸੀ। ਉਸ ਦੇ ਹਿੱਸੇ ਵਿਚ ਚੂਣ-ਭੂਣ, ਦਾਣੇ ਆਦਿ, ਮਿਲ ਜਾਣਾ ਹੀ, ਆਇਆ ਕਰਦਾ ਸੀ। ਇਹ ਸ਼ੂਦਰ ਸ਼੍ਰੇਣੀ ਇਕ ਤਰ੍ਹਾਂ ਨਾਲ ਸਮਾਜ ਦਾ ਅੰਗ ਨਹੀਂ ਗਿਣੀ ਜਾਂਦੀ ਸੀ ਹਾਲਾਂਕਿ ਇਸ ਦੇ ਸਿਰ ਬਹੁਤ ਵੱਡੀ ਜ਼ਿੰਮੇਵਾਰੀ ਸੀ, ਜੇ ਇਹ ਸੇਵਾ ਨਾ ਕਰਦੇ ਤਾਂ ਉਪਰਲੀਆਂ ਤਿੰਨਾਂ ਜਾਤਾਂ ਦਾ ਜੀਵਨ ਉਲਟ-ਪੁਲਟ ਹੋ ਜਾਣਾ ਸੀ। ਇਸ ਤਰ੍ਹਾਂ ਨਾਲ ਹੋਰ ਬਹੁਤ ਸਾਰੇ ਕਰਮ ਕਾਂਡ ਜਨੇਊ ਪਾਉਣੇ, ਤਿਲਕ ਲਗਾਉਣੇ, ਗ੍ਰਹਿਾਂ ਦਾ ਹਿਸਾਬ ਕਿਤਾਬ ਲਾ ਕੇ ਆਪਣੀ ਜੀਵਨ ਚਾਲ ਜਾਰੀ ਰੱਖਣੀ। ਸਫਰ ਜਾਣ ਤੋਂ ਪਹਿਲਾਂ ਜੋਤਸ਼ੀ ਤੋਂ ਸਫਰ ਦਾ ਦਿਨ ਨਿਯਤ ਕਰਾਉਣਾ, ਵਿਆਹ ਸ਼ਾਦੀਆਂ, ਨਵਾਂ ਘਰ ਬਣਾਉਣਾ, ਨਵੀਆਂ ਚੀਜ਼ਾਂ ਖਰੀਦਣ ਲਈ ਜੋਤਸ਼ੀਆਂ ਕੋਲ ਜਾਣਾ ਜ਼ਰੂਰੀ ਹੋਇਆ ਕਰਦਾ ਸੀ। ਸੋ ਕਰਮ ਕਾਂਡ ਵਿਚ ਜੀਵ ਫਸਿਆ ਪਿਆ ਸੀ, ਨਾਮ ਜਪਣ ਦਾ ਵਿਹਲ ਉਸ ਕੋਲ ਨਹੀਂ ਸੀ, ਨਾ ਹੀ ਉਸ ਦੀ ਸੁਰਤ ਵਿਚ ਆਉਂਦਾ ਸੀ। ਨਾ ਹੀ ਅਚਾਰੀਆ ਲੋਕ ਜੀਵ ਨੂੰ ਨਾਮ ਦਾ ਗਿਆਨ ਦਿੰਦੇ ਸਨ ਕਿਉਂਕਿ ਇਸ ਨੂੰ ਅਤਿ ਕੀਮਤੀ ਜਾਣ ਕੇ ਛੁਪਾ ਕੇ ਰੱਖਿਆ ਜਾਂਦਾ ਸੀ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਕਰਮ ਕਾਂਡ ਵਿਚ ਫਸਿਆ ਪ੍ਰੇਮੀ ਜੋ ਪਰੀਪੂਰਨ ਨਾਮ ਦੀ ਸੋਝੀ ਤੋਂ ਹੀਣਾ ਹੈ ਉਸ ਦਾ ਜੀਵਨ ਧਿਰਕਾਰ ਹੈ -

***ਕਰਮ ਕਾਂਡ ਬਹੁ ਕਰਹਿ ਅਚਾਰ॥***
***ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥***
***ਪੰਨਾ - 162***

***ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ***
***ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ॥***
***ਪੰਨਾ - 408***

ਸ੍ਰੀ ਆਸਾ ਜੀ ਵਾਰ ਵਿਚ ਗੁਰੂ ਮਹਾਰਾਜ ਜੀ ਨੇ ਇਨ੍ਹਾਂ ਕਰਮਾਂ ਕਾਡਾਂ ਦਾ ਵੇਰਵਾ ਦਿੰਦੇ ਹੋਏ ਸਿੱਟਾ ਕੱਢਿਆ ਹੈ ਕਿ ਪੂਰਨ ਸਮਰੱਥ

ਗੁਰੂ ਦੇ ਮਿਲਾਪ ਤੋਂ ਬਿਨਾਂ ਜੀਵ ਦੇ ਕੰਮ ਸ਼ੂਨਯ (ਸਿਫਰ) (0) ਹੀ ਰਹਿੰਦੇ ਹਨ। ਜਦੋਂ ਤਕ ਨਾਮ ਦੀ ਇਕਾਈ ਇਸ ਨਾਲ ਨਹੀਂ ਲਗਦੀ ਉਨੀਂ ਦੇਰ ਤਕ ਕੋਈ ਮੁੱਲ ਨਹੀਂ ਹੋਇਆ ਕਰਦਾ ਜਿਵੇਂ ਜ਼ੀਰੋ ਨਾਲ ਏਕਾ (1) ਲੱਗ ਜਾਵੇ ਤਾਂ ਰਕਮ ਦਾ ਮੁੱਲ ਪੈ ਜਾਂਦਾ ਹੈ। ਜੇ ਦੋ ਜ਼ੀਰੋ ਲਾ ਦਿਤੀਆਂ ਜਾਣ ਤਾਂ ਮੁੱਲ ਵੱਧ ਜਾਂਦਾ ਹੈ। ਇਸੇ ਤਰ੍ਹਾਂ ਹਜ਼ਾਰਾਂ ਤੇ ਲੱਖਾਂ ਵਿਚ ਮੁੱਲ ਵਧ ਜਾਂਦਾ ਹੈ। ਜਿਵੇਂ ਬੈਂਕ ਦੇ ਕਰਮਚਾਰੀ ਪਾਸ ਚੈਕ ਲੈ ਕੇ ਜਾਈਏ ਉਸ ਉਪਰ ਪੰਜ ਜ਼ੀਰੋ-ਜ਼ੀਰੋ ਲਾ ਕੇ ਹੀ ਲੈ ਜਾਈਏ ਪਰ ਜੇ ਏਕਾ (1) ਨਾ ਲੱਗੇ ਤਾਂ ਕਰਮਚਾਰੀ ਚੈਕ ਮੋੜ ਦੇਵੇਗਾ। ਉਸ ਉਪਰ ਤੁਹਾਡੇ ਦਸਤਖਤ ਵੀ ਹੋਏ ਹੋਏ ਹਨ, ਮੋਹਰ ਵੀ ਲਾਈ ਹੋਈ ਹੈ ਪਰ ਰਕਮ ਨਹੀਂ ਲਿਖੀ ਹੋਈ। ਕੇਵਲ ਪੰਜ-ਛੇ ਜ਼ੀਰੋ ਲੱਗੇ ਹੋਏ ਹਨ ਜੇ ਏਕਾ ਲਾ ਦਿਤਾ ਤਾਂ ਪੰਜਾਂ ਜ਼ੀਰੋਆਂ ਦਾ ਮੁੱਲ ਇਕ ਲੱਖ ਬਣ ਜਾਵੇਗਾ। ਸੋ ਹਰੀ ਦੇ ਨਾਮ ਨੂੰ ਮਨ ਵਿਚ ਵਸਾਉਣਾ, ਆਸਾ ਤੇ ਅੰਦੇਸਿਆਂ ਤੋਂ ਉਪਰ ਉਠਣਾ, ਵਾਹਿਗੁਰੂ ਦੀ ਨਦਰ ਪ੍ਰਾਪਤ ਕਰਨਾ, ਲੇਖੇ ਵਿਚ ਪੈਣ ਵਾਲੇ ਕਰਮ ਹਨ ਜਿਸ ਤਰ੍ਹਾਂ ਫੁਰਮਾਨ ਹੈ -

*ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥*
*ਬਹੁ ਤੀਰਥ ਭਵਿਆ॥ ਤੇਤੋ ਲਵਿਆ॥*
*ਬਹੁ ਭੇਖ ਕੀਆ ਦੇਹੀ ਦੁਖੁ ਦੀਆ॥*
*ਸਹੁ ਵੇ ਜੀਆ ਅਪਣਾ ਕੀਆ॥*
*ਅੰਨੁ ਨ ਖਾਇਆ ਸਾਦੁ ਗਵਾਇਆ॥*
*ਬਹੁ ਦੁਖੁ ਪਾਇਆ ਦੂਜਾ ਭਾਇਆ॥*
*ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥*
*ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥*
*ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥*
*ਅਲੁ ਮਲੁ ਖਾਈ ਸਿਰਿ ਛਾਈ ਪਾਈ॥*
*ਮੂਰਖਿ ਅੰਧੈ ਪਤਿ ਗਵਾਈ॥*
*ਵਿਣੁ ਨਾਵੈ ਕਿਛੁ ਥਾਇ ਨ ਪਾਈ॥*
*ਰਹੈ ਬੇਬਾਣੀ ਮੜੀ ਮਸਾਣੀ॥*
*ਅੰਧੁ ਨ ਜਾਣੈ ਫਿਰਿ ਪਛੁਤਾਣੀ॥*
*ਸਤਿਗੁਰੁ ਭੇਟੇ ਸੋ ਸੁਖੁ ਪਾਏ॥*
*ਹਰਿ ਕਾ ਨਾਮੁ ਮੰਨਿ ਵਸਾਏ॥*
*ਨਾਨਕ ਨਦਰਿ ਕਰੇ ਸੋ ਪਾਏ॥*
*ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥*

*ਪੰਨਾ - 467-68*

ਇਨ੍ਹਾਂ ਕਰਮਾਂ ਧਰਮਾਂ ਦਾ ਮੁੱਲ ਬਹੁਤ ਥੋੜ੍ਹਾ ਹੈ ਜਦੋਂ ਜੀਵ ਪ੍ਰਲੋਕ ਨੂੰ ਜਾਂਦਾ ਹੈ ਤਾਂ ਇਸ ਨੂੰ ਜਮ ਜਗਾਤੀ ਰਾਹ ਵਿਚ ਹੀ ਲੁੱਟ ਲੈਂਦੇ ਹਨ ਜਿਸ ਤਰ੍ਹਾਂ ਫੁਰਮਾਨ ਹੈ -

***ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥***
***ਪੰਨਾ-747***

ਇਨ੍ਹਾਂ ਫੋਕਟ ਕਰਮਾਂ ਨੂੰ ਗੁਰਮਤਿ ਅੰਦਰ ਕੋਈ ਮਾਣ ਨਹੀਂ ਦਿਤਾ ਗਿਆ ਕੇਵਲ ਵਾਹਿਗੁਰੂ ਨੂੰ ਧਿਆਉਣਾ ਲੇਖੇ ਵਿਚ ਪੈਣ ਵਾਲੀ ਗੱਲ ਦੱਸੀ ਗਈ ਹੈ ਜਿਵੇਂ ਕਿ -

***ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥***
***ਮੁਖਿ ਝੂਠਿ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥***
***ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥***
***ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥***
***ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥ ਪੰਨਾ - 470***

ਗੁਰੂ ਮਹਾਰਾਜ ਜੀ ਨੇ ਸਤਿ ਕਰਮ ਜੋ ਜੀਵ ਦੇ ਮੁਕਤ ਹੋਣ ਵਿਚ ਸਹਾਇਕ ਹਨ ਉਹ 'ਸਿਰ ਕਰਮਨ ਕੇ ਕਰਮਾ' ਕਹਿ ਕੇ ਫੁਰਮਾਨ ਕੀਤਾ ਹੈ ਕਿ ਹਰੀ ਦਾ ਕੀਰਤਨ ਅਤੇ ਸਾਧੂ ਦੀ ਸੰਗਤ ਬਹੁਤ ਹੀ ਜ਼ਰੂਰੀ ਹੈ। ਇਹ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਦੇ ਧੁਰ ਦਰਗਾਹ ਤੋਂ ਲੇਖ ਲਿਖੇ ਹੁੰਦੇ ਹਨ ਬਾਕੀ ਜੋ ਕਰਮ ਹਨ ਉਨ੍ਹਾਂ ਦਾ ਵੇਰਵਾ ਦਿੰਦਿਆਂ ਫੁਰਮਾਨ ਹੈ -

***ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥***
***ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥***
***ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥***
***ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥***
***ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥***
***ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥***
***ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥***
***ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥***

*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲਿਐ ਹਰਿ ਦੁਆਰਾ॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ।।*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥*
*ਹਰਿ ਕੀਰਤਿ ਸਾਧਸੰਗਿਤ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ।।*
*ਤੇਰੋ ਸੇਵਕੁ ਇਹ ਰੰਗਿ ਮਾਤਾ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਪੰਨਾ - 642*

ਗੁਰੂ ਮਹਾਰਾਜ ਜੀ ਨੇ ਕਰਮਾਂ ਦਾ ਨਕਸ਼ਾ ਖਿਚਦਿਆਂ ਹੋਇਆਂ ਕਰਮਾਂ ਧਰਮਾਂ ਨੂੰ ਮਾਇਆ ਦੀ ਖੇਡ ਦੱਸੀ ਹੈ, ਕੇਵਲ ਪ੍ਰਭੂ ਦੇ ਸਿਮਰਨ ਨੂੰ ਸ੍ਰੇਸ਼ਟ ਕਰਮ ਕਿਹਾ ਗਿਆ ਹੈ ਜਿਵੇਂ ਕਿ ਫੁਰਮਾਨ ਆਉਂਦਾ ਹੈ -

*ਸਗਲ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲੁ ਕਰਮੁ॥*
*ਪੰਨਾ - 266*

ਇਸੇ ਤਰ੍ਹਾਂ ਨਾਲ -

*ਨਾਮੁ ਵਿਸਾਰਿ ਮਾਇਆ ਮਦੁ ਪੀਆ॥*
*ਬਿਨੁ ਗੁਰ ਭਗਤਿ ਨਾਹੀ ਸੁਖ ਦੀਆ॥ ਪੰਨਾ - 832*

ਅੱਗੇ ਹੋਰ ਫੁਰਮਾਨ ਹੈ ਕਿ ਕਿਸੇ ਤਰ੍ਹਾਂ ਭੀ ਕੀਤੇ ਕਰਮ ਨਾਮ ਦੇ ਬਰਾਬਰ ਫਲ ਪ੍ਰਦਾਤੇ ਨਹੀਂ ਹੋ ਸਕਦੇ -

*ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥*
*ਪ੍ਰਾਗ ਇਸਨਾਨੇ॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ॥*
*ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ।।*
*ਗਇਆ ਪਿੰਡੁ ਭਰਤਾ॥ ਬਨਾਰਸਿ ਅਸਿ ਬਸਤਾ॥*

*ਮੁਖਿ ਬੇਦ ਚਤੁਰ ਪੜਤਾ॥ ਸਗਲ ਧਰਮ ਅਛਿਤਾ॥*
*ਗੁਰ ਗਿਆਨ ਇੰਦ੍ਰੀ ਦ੍ਰਿੜਤਾ॥ ਖਟੁ ਕਰਮ ਸਹਿਤ ਰਹਤਾ॥*
*ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ॥*
*ਸਿਮਰਿ ਸਿਮਰਿ ਗੋਬਿੰਦੰ॥ ਭਜੁ ਨਾਮਾ ਤਰਸਿ ਭਵ ਸਿੰਧੰ॥ ਪੰਨਾ - 872*

ਸੋ ਇਹ ਕਰਮ ਜਿਨ੍ਹਾਂ ਨੂੰ ਅਸੀਂ ਕਰਮ ਕਾਂਡ ਕਹਿੰਦੇ ਹਾਂ ਨਾ ਤਾਂ ਪੂਰੀ ਤਰ੍ਹਾਂ ਨਾਲ ਮਨ ਦੀ ਮੈਲ ਦੂਰ ਕਰਨ ਨੂੰ ਸਮਰੱਥ ਹਨ ਅਤੇ ਨਾ ਹੀ ਬਹੁਤ ਕਰਮ ਫਲ ਦਿੰਦੇ ਹਨ ਕਿਉਂਕਿ ਜਦੋਂ ਜੀਵ ਇਸ ਸੰਸਾਰ ਵਿਚੋਂ ਜਾਂਦਾ ਹੈ ਤਾਂ ਆਪਣੇ ਕਰਮ ਫਲ ਭੋਗਣ ਲਈ ਉਸ ਨੂੰ ਧਰਮਰਾਜ ਦੀ ਕਚਹਿਰੀ ਵਿਚ ਜਾਣਾ ਪੈਂਦਾ ਹੈ। ਰਸਤੇ ਵਿਚ ਗਰੁੜ ਪ੍ਰਾਣ ਅਨੁਸਾਰ 21 ਪੁਰੀਆਂ ਵਿਚੋਂ ਜੀਵ ਨੂੰ ਲੰਘਣਾ ਪੈਂਦਾ ਹੈ। ਉਹ ਪੁਰੀਆਂ ਦਾ ਰਸਤਾ ਬਹੁਤ ਹੀ ਭਿਆਨਕ ਹੈ ਜਿਸ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

*ਜਹਿ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੇ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤ ਬਰਖੈ॥ ਪੰਨਾ - 264*

ਉਸ ਰਸਤੇ ਹਰ ਪੁਰੀ ਵਿਚ ਲੰਘਣ ਲਈ ਰਸਤੇ ਦੀਆਂ ਮੁਸ਼ਕਲਾਂ ਦੂਰ ਕਰਵਾਉਣ ਬਦਲੇ ਕਰਮਾਂ ਦੇ ਮੁੱਲ ਰਾਹੀਂ **Tax** ਮਸੂਲ ਦੇਣਾ ਪੈਂਦਾ ਸੀ ਉਹ ਕਰਮ ਧਰਮ ਰਾਹ ਵਿਚ ਖਤਮ ਹੋ ਜਾਂਦੇ ਸਨ। ਸੋ ਉਥੇ ਕਰਮ ਧਰਮ ਕੁਝ ਸਹਾਇਤਾ ਨਹੀਂ ਕਰਦੇ। ਉਥੇ ਜੇ ਕੋਈ ਚੀਜ਼ ਚਲਦੀ ਹੈ ਤਾਂ ਜਪਿਆ ਹੋਇਆ ਨਾਮ ਹੀ ਫਲ ਦੇਣ ਨੂੰ ਸਮਰਥ ਹੁੰਦਾ ਹੈ। ਨਾਮ ਦਾ ਫਲ ਅਨੰਤ ਹੈ ਅਤੇ ਨਾਮ ਜਪਣ ਵਾਲਾ ਧਰਮਰਾਜ ਦੀ ਦਰਗਾਹ ਵਿਚ ਨਹੀਂ ਜਾਂਦਾ। ਧਰਮਰਾਜ ਕੋਲ ਕੇਵਲ ਉਹ ਜਾਂਦੇ ਹਨ ਜਿਹੜੇ ਨਿਗੁਰੇ ਰਹਿੰਦੇ ਹਨ, ਜਿਨ੍ਹਾਂ ਨੂੰ ਸਮਰੱਥ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਮਨ ਦੇ ਪਿਛੇ ਲਗ ਕੇ ਜੀਵਨ ਗੁਜ਼ਾਰਦੇ ਹਨ। ਰਾਮ ਨਾਮ ਵਲੋਂ ਟੁੱਟੇ ਹੁੰਦੇ ਹਨ, ਉਹ ਕੀਤੇ ਕਰਮਾਂ ਦਾ ਫਲ ਮੰਗਦੇ ਹਨ ਜਿਵੇਂ ਕਿ -

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*

***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥ ਪੰਨਾ - 38***

ਦ੍ਵੈਤ ਭਾਵ ਵਾਲੇ ਜੀਵਾਂ ਨੂੰ ਧਰਮਰਾਜ ਦੇ ਜਾ ਕੇ ਆਪਣੇ ਕੀਤੇ ਕਰਮਾਂ ਦਾ ਲੇਖਾ ਜੋਖਾ ਦੇਣਾ ਹੀ ਪੈਂਦਾ ਹੈ ਜੇ ਕਿਤੇ ਬੰਦਗੀ ਕਰਨ ਵਾਲਾ ਪੁਰਸ਼ ਧਰਮਰਾਜ ਦੀ ਦਰਗਾਹ ਵਿਚ ਚਲਿਆ ਜਾਵੇ ਤਾਂ ਧਰਮਰਾਜਾ ਉਸਦਾ ਆਦਰ ਕਰਦਾ ਹੈ ਅਤੇ ਮਨੋ ਚਿਤੋਂ ਇਕ ਹੋ ਕੇ ਸੇਵਾ ਕਰਦਾ ਹੈ-

***ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥***
***ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥ ਪੰਨਾ - 39***

ਸੋ ਕਰਮਾਂ ਧਰਮਾਂ ਨੂੰ ਹਉਮੈ ਮੰਡਲ ਦੀ ਕਾਰ ਦਸਿਆ ਗਿਆ ਹੈ ਜਦੋਂ ਕਰਮ ਕਰਕੇ ਜੀਵ ਹਉਂ ਧਾਰਦਾ ਹੈ, ਕਰਮਾਂ ਦਾ ਕਰਤਾ ਭਾਵ ਧਾਰਨ ਕਰਦਾ ਹੈ ਤਾਂ ਅਜਿਹੇ ਕਰਮ ਅੰਤਸ਼ਕਰਣ ਨੂੰ ਹੋਰ ਮੈਲਾ ਕਰ ਦਿੰਦੇ ਹਨ। ਦਾਨ ਕਰਦਾ ਹੈ, ਦਾਨੀ ਬਣਦਾ ਹੈ, ਅਭਿਮਾਨ ਧਾਰਦਾ ਹੈ। ਖੇਚਲ ਦਾ ਕੀ ਫਲ ਮਿਲਿਆ? ਕੀਤੇ ਕਰਮ ਦਾ ਫਲ ਨਾਸ਼ ਕਰ ਲਿਆ। ਜਿਸ ਤਰ੍ਹਾਂ ਕਿ -

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***

***ਪੰਨਾ - 1428***

ਨਾਮ ਵਿਹੂਣਾ ਸੰਸਾਰ ਤੋਂ ਰੋਂਦਾ ਜਾਂਦਾ ਹੈ। ਕਰਮ ਕਰਨ ਨਾਲ ਹਉਮੈ ਦੀ ਮੈਲ ਹੋਰ ਵੱਧ ਗਈ।

***ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲੁ॥***
***ਲੋਕ ਪਚਾਰੈ ਗਤਿ ਨਹੀ ਹੋਇ॥ ਨਾਮ ਬਿਹੂਣੇ ਚਲਸਹਿ ਰੋਇ॥ ਪੰਨਾ - 890***

ਵਾਹਿਗੁਰੂ ਤੱਕ ਪਹੁੰਚਾਉਣ ਨੂੰ ਹਰੀ ਦਾ ਨਾਮ ਅਤੇ ਵਾਹਿਗੁਰੂ ਜੀ ਨਾਲ ਪ੍ਰੇਮ ਸਮਰੱਥ ਹਨ। ਤਪ ਕਰਨ ਵਾਲੇ ਕਰਮ ਵੀ ਇਸ ਆਸ਼ੇ ਨਾਲ ਕੀਤੇ ਜਾਂਦੇ ਹਨ ਕਿ ਇਨ੍ਹਾਂ ਕਰਮਾਂ ਦੇ ਬਲ ਕਰਕੇ ਗਿਆਨ ਦੀ ਪ੍ਰਾਪਤੀ ਹੋ ਜਾਵੇ। ਪਰ ਇਹ ਕਰਮ ਹਉਮੈ ਦੇ ਮੰਡਲ ਵਿਚੋਂ ਹੋਣ ਕਰਕੇ ਹਉਮੈ ਦਾ ਨਾਸ਼ ਨਹੀਂ ਕਰਦਾ। ਕੇਵਲ ਭਗਤੀ ਸਹਿਤ ਗਿਆਨ ਹੀ ਸਮਰੱਥ ਗੁਰੂ ਦੀ ਕ੍ਰਿਪਾ ਦੁਆਰਾ ਵਾਹਿਗੁਰੂ ਜੀ ਤਕ ਰੁਸਵਾਈ ਕਰਿਆ ਕਰਦਾ ਹੈ। ਕਰਮਾਂ ਦਾ ਵੇਰਵਾ ਦਿੰਦੇ ਹੋਏ ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

***ਕਈ ਕੋਕ ਕਾਬ ਭਣੰਤ॥ ਕਈ ਬੇਦ ਭੇਦ ਕਹੰਤ॥***
***ਕਈ ਸਾਸਤ੍ਰ ਸਿੰਮ੍ਰਿਤਿ ਬਖਾਨ॥ ਕਹੂੰ ਕਥਤ ਹੀ ਸੁ***

*ਪੁਰਾਨ॥ ੪੧॥*
*ਕਈ ਅਗਨ ਹੋਤ ਕਰੰਤ॥ ਕਈ ਉਰਧ ਤਪ ਦੁਰੰਤ॥*
*ਕਈ ਉਰਧ ਬਹੁ ਸੰਨਿਆਸ॥ ਕਹੂੰ ਜੋਗ ਭੇਸ ਉਦਾਸ॥੪੨॥*
*ਕਹੂੰ ਨਿਵਲੀ ਕਰਮ ਕਰੰਤ॥ ਕਹੂੰ ਪਉਨ ਅਹਾਰ ਦੁਰੰਤ।।*
*ਕਹੂੰ ਤੀਰਥ ਦਾਨ ਅਪਾਰ॥ ਕਹੂੰ ਜੱਗ ਕਰਮ ਉਦਾਰ॥ ੪੩॥*
*ਕਹੂੰ ਅਗਨ ਹੋਤ੍ਰ ਅਨੂਪ॥ ਕਹੂੰ ਨਿਆਇ ਰਾਜ ਬਿਭੂਤ॥*
*ਕਹੂੰ ਸਾਸਤ੍ਰ ਸਿੰਮ੍ਰਿਤਿ ਰੀਤ॥ ਕਹੂੰ ਬੇਦ ਸਿਉ ਬਿਪ੍ਰੀਤ॥ ੪੪ ॥*
*ਕਈ ਦੇਸ ਦੇਸ ਫਿਰੰਤ॥ ਕਈ ਏਕ ਠੌਰ ਇਸਥੰਤ॥*
*ਕਹੂੰ ਕਰਤ ਜਲ ਮਹਿ ਜਾਪ॥ ਕਹੂੰ ਸਹਤ ਤਨ ਪਰਤਾਪ॥ ੪੫॥*
*ਕਹੂੰ ਬਾਸ ਬਨਹਿ ਕਰੰਤ॥ ਕਹੂੰ ਤਾਪ ਤਨਹਿ ਸਹੰਤ॥*
*ਕਹੂੰ ਗ੍ਰਿਹਸਤ ਧਰਮ ਅਪਾਰ॥ ਕਹੂੰ ਰਾਜ ਰੀਤ ਉਦਾਰ॥ ੪੬॥*
*ਕਹੂੰ ਰੋਗ ਰਹਤ ਅਭਰਮ॥ ਕਹੂੰ ਕਰਮ ਕਰਤ ਅਕਰਮ।।*
*ਕਹੂੰ ਸੇਖ ਬ੍ਰਹਮ ਸਰੂਪ।। ਕਹੂੰ ਨੀਤ ਰਾਜ ਅਨੂਪ॥ ੪੭ ॥*
*ਕਹੂੰ ਰੋਗ ਸੋਗ ਬਿਹੀਨ॥ ਕਹੂੰ ਏਕ ਭਗਤਿ ਅਧੀਨ॥*
*ਕਹੂੰ ਰੰਕ ਰਾਜ ਕੁਮਾਰ॥ ਕਹੂੰ ਬੇਦ ਬਿਆਸ ਅਵਤਾਰ॥ ੪੮ ॥*
*ਕਈ ਬ੍ਰਹਮ ਬੇਦ ਰਟੰਤ॥ ਕਈ ਸੇਖ ਨਾਮ ਉਚਰੰਤ॥*
*ਬੈਰਾਗ ਕਹੂੰ ਸੰਨਿਆਸ।। ਕਹੂੰ ਫਿਰਤ ਰੂਪ ਉਦਾਸ॥੪੯॥*
*ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥*
*ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥ ੫੦॥*
*ਅਕਾਲ ਉਸਤਤਿ*

ਜਦੋਂ ਤਕ ਮਨ ਮਾਇਆ ਦੇ ਅਸਰਾਂ ਹੇਠ ਹੈ। ਤਤੂ ਗਿਆਨ ਹੋ ਕੇ ਹਉਮੈ ਦਾ ਪੂਰੀ ਤਰ੍ਹਾਂ ਨਾਸ਼ ਨਹੀਂ ਹੋ ਜਾਂਦਾ ਉਨੀਂ ਦੇਰ ਤਕ ਭਵਜਲ ਤਰਨਾ ਬਹੁਤ ਹੀ ਮੁਸ਼ਕਲ ਹੋਇਆ ਕਰਦਾ ਹੈ। ਕਈ ਪ੍ਰੇਮੀ ਸਰੀਰ ਉਤੇ ਸੁਆਹ ਮਲ ਲੈਂਦੇ ਹਨ। ਕਈ ਮਸਾਣਾਂ ਵਿਚ ਬੈਠ ਜਾਂਦੇ ਹਨ, ਕਈ ਭੋਰਿਆਂ ਵਿਚ ਬੈਠ ਜਾਂਦੇ ਹਨ। ਕਈ ਸਾਲਾਂ ਬੱਧੀ ਬਚਨ ਹੀ ਨਹੀਂ ਕਰਦੇ ਅਤੇ ਮੌਨ ਸਾਧ ਕੇ ਸੰਸਾਰ ਤੋਂ ਚਲੇ ਜਾਂਦੇ ਹਨ। ਕਈ ਐਨੀ **extream**

ਤੇ ਜਾਂਦੇ ਹਨ ਕਿ ਗ੍ਰਿਹਸਤੀਆਂ ਬਾਰੇ ਖਿਆਲ ਰਖਦੇ ਹਨ ਕਿ ਉਹ ਪੂਰਨ ਬ੍ਰਹਮਚਾਰੀ ਨਹੀਂ ਹਨ। ਇਸ ਲਈ ਉਨ੍ਹਾਂ ਦਾ ਤਰਨਾ ਔਖਾ ਹੈ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਇਹ ਕਰਮ ਫੋਕਟ ਕਰਮ ਹਨ ਜਦੋਂ ਤਕ ਪੂਰਨ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਉਨਾਂ ਚਿਰ ਭਵਜਲ ਤਰਨਾ ਮੁਸ਼ਕਲ ਹੈ ਜਿਵੇਂ ਕਿ ਆਪ ਨੇ ਫੁਰਮਾਨ ਕੀਤਾ ਹੈ –

*ਖੂਕਮਲ ਹਾਰੀ ਗਜ ਗਦਹਾ ਬਿਭੂਤਿ ਧਾਰੀ,*
*ਗਿਦੂਆ ਮਸਾਨ ਬਾਸੁ ਕਰਿਓਈ ਕਰਤ ਹੈਂ।*
*ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ,*
*ਤਰਵਰ ਸਦੀਵ ਮੋਨ ਸਾਧੇਈ ਮਰਤ ਹੈਂ।*
*ਬਿੰਦ ਕੇ ਸਧੱਯਾ ਤਾਹਿ ਹੀਜਕੀ ਬਡੱਯਾਦੇਤ,*
*ਬੰਦਰਾਂ ਸਦੀਵ ਪਾਇ ਨਾਗੇ ਹੀ ਫਿਰਤ ਹੈਂ।*
*ਅੰਗਨਾ ਅਧੀਨ ਕਾਮ ਕ੍ਰੋਧ ਕੇ ਪਰਬੀਨ,*
*ਏਕ ਗਿਆਨ ਕੇ ਬਲੀਨ ਛੀਨ ਕੈਸੇ ਕੈ ਤਰਤ ਹੈਂ॥*

***ਅਕਾਲ ਉਸਤਤਿ***

ਕਈਆਂ ਦਾ ਇਹ ਖਿਆਲ ਹੁੰਦਾ ਹੈ ਕਿ ਆਪਣੀ ਰਿੱਧੀ ਸਿੱਧੀ ਨਾਲ ਆਪਣਾ ਸਰੀਰ ਅਲੋਪ ਕਰਕੇ ਰੱਖਣਾ, ਵਣਾਂ ਵਿਚ ਘੁੰਮਦੇ ਰਹਿਣਾ, ਅੰਨ ਦਾ ਤਿਆਗ ਕਰਕੇ ਕੇਵਲ ਦੁੱਧ ਪੀਂਦੇ ਰਹਿਣਾ, ਕਈ ਦਰਖਤਾਂ ਦੇ ਪੱਤੇ ਸੂਤ ਕੇ ਖਾਂਦੇ ਹਨ। ਕਈ ਸ਼ਕਤੀਆਂ ਦੇ ਨਾਲ ਉਡ ਕੇ ਪ੍ਰਮ ਪਦ ਪ੍ਰਾਪਤ ਕਰਨਾ ਚਾਹੁੰਦੇ ਹਨ। ਕਈ ਤ੍ਰਾਟਕ ਦੇ ਨਾਲ ਨਿਰਵਾਣ ਪਦ ਦੀ ਪ੍ਰਾਪਤੀ ਤੇ ਪ੍ਰਮ ਪਦ ਦੀ ਪ੍ਰਾਪਤੀ ਦੀ ਇੱਛਾ ਰਖਦੇ ਹਨ। ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਪਿਆਰਿਓ! ਵਾਹਿਗੁਰੂ ਦੀ ਕ੍ਰਿਆ ਦੀ ਪਹਿਚਾਣ ਕਰਕੇ ਐਵੇਂ ਖਚਿਤ ਕਰਨ ਵਾਲੀਆਂ ਗੱਲਾਂ ਕਰਕੇ ਵਾਹਿਗੁਰੂ ਨੂੰ ਨਹੀਂ ਮਿਲਿਆ ਜਾਣਾ –

*ਭੂਤ ਬਨ ਚਾਰੀ ਛਿਤ ਛੌਨਾ ਸਭੈ ਦੂਧਾ ਧਾਰੀ*
*ਪੌਨ ਕੇ ਅਹਾਰੀਸੁਭੁਜੰਗ ਜਾਨੀਅਤ ਹੈਂ॥*
*ਤ੍ਰਿਣਕੇ ਭਛੱਯਾ ਧਨ ਲੋਭ ਕੇ ਤਜੱਯਾ ਤੇਤੋ*
*ਗਊਅਨ ਕੇ ਜੱਯਾ ਬ੍ਰਿਖ ਭੱਯਾ ਮਾਨੀਅਤ ਹੈਂ॥*
*ਨਭਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ*
*ਬਗੁਲਾ ਬਿੜਾਲ ਬਕ ਧਿਆਨੀ ਠਾਨੀਅਤ ਹੈਂ॥*
*ਜੇਤੋ ਬਡੇ ਗਿਆਨੀ ਤਿਨੋ ਜਾਨੀ ਪੈਬਖਾਨੀ*
*ਨਾਹਿ ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ॥*

***ਅਕਾਲ ਉਸਤਤਿ***

ਇਕ ਫਲੋ ਅਹਾਰ ਕਰਦੇ ਹਨ, ਇਕ ਦਿਸਦੇ ਨਹੀਂ ਹਨ, ਇਕ ਪਾਣੀ ਉਤੇ ਤਰ ਲੈਂਦੇ ਹਨ, ਇਕ ਅੱਗ ਭਖਸ਼ਣ ਕਰਦੇ ਹਨ, ਇਕ ਸੂਰਜ ਅਤੇ ਚੰਦਰਮਾਂ ਦੀ ਪੂਜਾ ਕਰਦੇ ਹਨ।

*ਭੂਮਿਕੇ ਬਸੱਯਾ ਤਾਹਿ ਭੂਚਰੀ ਕੇ ਜੱਯਾ ਕਹੈ*
*ਨਭ ਕੇ ਉਡੱਯਾ ਸੋਚਿਰੱਯਾ ਕੈ ਬਖਾਨੀਐ॥*
*ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ*
*ਆਦਿਸ ਫਿਰੱਯਾ ਤੇਤੋ ਭੂਤ ਕੈ ਪਛਾਨੀਐ॥*
*ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ*
*ਜਗ ਆਗ ਕੇ ਭਛੱਯਾ ਸੁ ਚਕੋਰ ਸਮ ਮਾਨੀਐ॥*
*ਸੂਰਜ ਸਿਵੱਯਾ ਤਾਹਿ ਕੌਲਕੀ ਬਜੱਯਾ ਦੇਤ*
*ਚੰਦ੍ਰਮਾ ਸਵੱਯਾ ਕੋ ਕਵੀ ਕੈ ਪਹਿਚਾਨੀਐ॥ ਅਕਾਲ ਉਸਤਤਿ*

ਇਕ ਪ੍ਰਭੂ ਪ੍ਰਾਪਤੀ ਲਈ ਨਚਦੇ ਹਨ, ਇਕ ਅਨੇਕਾਂ ਕਿਸਮ ਦੇ ਭਾਵ ਬਣਾ-ਬਣਾ ਕੇ ਜਗਤ ਨੂੰ ਦਿਖਾਉਂਦੇ ਹਨ, ਇਕ ਸੀਤਲ ਰੂਪ ਧਾਰਨ ਕਰਦੇ ਹਨ, ਇਕ ਤਪ ਵਾਲਾ ਰੂਪ ਧਾਰਨ ਕਰਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਵੱਡੇ-ਵੱਡੇ ਤਪਸਵੀ ਸ਼ਿਵ ਜੀ ਵਰਗੇ, ਬ੍ਰਹਮਾ ਦੀ ਵਰਗੇ ਵੇਦਾ ਉਚਾਰੀ, ਸੰਤ ਕੁਮਾਰ ਜੀ ਵਰਗੇ ਤਪੀ ਬੇਅੰਤ ਸੰਸਾਰ ਵਿਚ ਹੋਏ ਹਨ। ਪਰ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਕਾਲ ਫਾਸ ਗਲ ਵਿਚੋਂ ਨਹੀਂ ਨਿਕਲਦੀ ਅਤੇ ਹਰ ਸਮੇਂ ਸੰਸਾਰ ਵਿਚ ਜਨਮ ਧਾਰ-ਧਾਰ ਕੇ ਆਉਣਾ ਪੈਂਦਾ ਹੈ। ਇਕ ਕੇਵਲ ਡੰਡਓਤ ਕਰਮ ਕਰਦੇ ਹਨ, ਇਕ ਭੁੱਖੇ ਰਹਿੰਦੇ ਹਨ, ਪਰ ਜਿੰਨੀ ਦੇਰ ਤਕ ਮਨ ਕਾਮਨਾ ਦੇ ਅਧੀਨ ਹੈ, ਵਾਸ਼ਨਾ ਵਿਚ ਪ੍ਰਬੀਨ ਹੈ, ਵਾਹਿਗੁਰੂ ਜੀ ਭਾਵਨਾ ਹਿਰਦੇ ਵਿਚ ਉਤਪੰਨ ਨਹੀਂ ਹੋਈ ਉਹ ਵਾਹਿਗੁਰੂ ਜੀ ਨੂੰ ਪ੍ਰਾਪਤ ਕਰ ਹੀ ਨਹੀਂ ਸਕਦੇ। ਉਸ ਦੇ ਕੀਤੇ ਹੋਏ ਸਿਜਦੇ ਕੋਈ ਮਾਇਨਾ ਨਹੀਂ ਰੱਖਦੇ। ਉਸ ਦੇ ਬਾਰੇ ਫੁਰਮਾਨ ਹੈ -

*ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ*
*ਅਨੇਕ ਦਾ ਨਿਵਾਵਤ ਹੈ ਸੀਸ ਕੌ॥*
*ਅਕਾਲ ਉਸਤਤਿ*

ਪਹਿਲਵਾਨ ਅਨੇਕਾਂ ਹੀ ਡੰਡ ਕਢਦਾ ਹੈ, ਤੋਪਾਂ ਦੇ ਨਿਸ਼ਾਨੇ ਕਰਨ ਵਾਲਾ ਅਨੇਕਾਂ ਵਾਰੀ ਸਿਜਦਿਆਂ ਵਾਂਗੂੰ ਕਰਦਾ ਹੈ। ਇਹ ਡੰਡਉਤ ਨਹੀਂ ਬਣ ਸਕਦੀਆਂ। ਜੇ ਭੁੱਖਾ ਰਹਿੰਦਾ ਹੈ ਤਾਂ ਰੋਗੀ ਕੁਝ ਨਹੀਂ ਖਾਂਦਾ, ਅਸਲੀ ਗੱਲ ਹੈ ਜਦੋਂ ਤਕ ਭਾਵਨਾ ਪੈਦਾ ਨਹੀਂ ਹੁੰਦੀ ਇਹ ਫੋਕਟ ਕਰਮ ਕਿਸੇ ਕਿਨਾਰੇ ਨਹੀਂ ਪਹੁੰਚਾਇਆ ਕਰਦੇ।

*ਕਹਾਂ ਭਇਓ ਮੱਲ ਜੋਪੈ ਕਾਢਤ ਅਨੇਕ ਡੰਡ*
*ਸੋਤੋ ਨ ਡੰਡੌਤ ਅਸਟਾਂਗ ਅਥਤੀਸ ਕੌ॥*
*ਕਹਾ ਭਇਓ ਰੋਗੀ ਜੋਪੈ ਡਾਰਯੋ ਰਹਯੋ ਉਰਧ ਮੁਖ*
*ਮਨ ਤੇ ਨ ਮੂਡ ਨਿਹਰਾਯੋ ਆਦ ਈਸ ਕੌ॥*
*ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ*
*ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ॥*
*ਅਕਾਲ ਉਸਤਤਿ*

ਗੁਰੂ ਮਹਾਰਾਜ ਜੀ ਨੇ ਅਕਾਲ ਉਸਤਤਿ ਵਿਚ ਆਪਣੇ ਕੱਬਿਤਾਂ ਵਿਚ ਇਨ੍ਹਾਂ ਪਾਖੰਡਾਂ ਬਾਰੇ ਬਹੁਤ ਸੋਧ ਕੇ ਲਿਖਿਆ ਹੋਇਆ ਹੈ, ਵਿਚਾਰ ਕਰਨ ਲਈ ਉਥੋਂ ਪੜ੍ਹੇ ਜਾ ਸਕਦੇ ਹਨ।

ਪਿਆਰ ਕਰਨ ਤੇ ਵਾਹਿਗੁਰੂ ਜੀ ਵਸ ਹੋ ਜਾਂਦੇ ਹਨ। ਜੋ ਕੁਝ ਵੀ ਉਨ੍ਹਾਂ ਦੇ ਪਿਆਰੇ ਆਖਦੇ ਹਨ ਉਹ ਪ੍ਰਮੇਸ਼ਰ ਨੂੰ ਮੰਨਣਾ ਪੈਂਦਾ ਹੈ ਜਿਸ ਤਰ੍ਹਾਂ ਕਿ ਫੁਰਮਾਨ ਆਉਂਦਾ ਹੈ -

***ਜੋ ਕਿਛੁ ਕਰੇ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥***
***ਤਿਨ ਕੀ ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ॥***
***ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ॥***
***ਭਗਤਾ ਬਣਿ ਆਈ ਪ੍ਰਭ ਅਪਨੇ ਸਿਉ***
***ਜਲਿ ਥਲਿ ਮਹੀਅਲਿ ਸੋਈ॥***
***ਪੰਨਾ - 748***

ਵਾਹਿਗੁਰੂ ਜੀ ਸਰਬ ਕਲਾ ਸਮਰੱਥ ਪਿਆਰ ਰੂਪ, ਰੰਗ, ਰੇਖ, ਭੇਖ ਰਹਿਤ, ਹਾਜ਼ਰਾ ਹਜ਼ੂਰ, ਜ਼ਾਹਰਾ ਜ਼ਹੂਰ ਪ੍ਰਮ ਸੱਤਾ ਹੈ ਜੋ ਨਿਰਾ ਪਿਆਰ ਹੀ ਹੈ। ਵਾਹਿਗੁਰੂ ਜੀਵ ਨੂੰ ਸਦਾ ਅਣਮੰਗੀਆਂ ਦਾਤਾਂ ਦਿੰਦਾ ਹੈ ਬਦਲੇ ਵਿਚ ਹਿਰਦੇ ਤੋਂ ਉਠਿਆ ਅਪਣਤਾਂ ਭਰਿਆ ਪਿਆਰ ਹੀ ਮੰਗਦਾ ਹੈ ਜੋ ਭੀ ਉਸ ਨੂੰ ਪਿਆਰ ਕਰਦਾ ਹੈ ਉਸ ਦੇ ਸਾਰੇ ਕੰਮ ਆਪ ਕਰਦਾ ਹੈ, ਪਰਮ ਮਿਤਰ ਹੈ, ਮਾਂ ਹੈ, ਪਿਤਾ ਹੈ, ਭਰਾਤਾ ਹੈ ਸਭ ਕੁਝ ਹੀ ਹੈ। ਹੋਰ ਕਿਸੇ ਤਰੀਕੇ ਨਾਲ ਉਹ ਨਹੀਂ ਭਿੱਜਦਾ। ਜਿਵੇਂ ਕਿ ਫੁਰਮਾਨ ਹੈ -

***ਨਾ ਤੂੰ ਆਵਹਿ ਵਸਿ ਬਹੁਤੁ ਘਿਣਾਵਣੇ॥***
***ਨਾ ਤੂ ਆਵਹਿ ਵਸਿ ਬੇਦ ਪੜਾਵਣੇ॥***
***ਨਾ ਤੂ ਆਵਹਿ ਵਸਿ ਤੀਰਥਿ ਨਾਈਐ॥***
***ਨਾ ਤੂ ਆਵਹਿ ਵਸਿ ਧਰਤੀ ਧਾਈਐ॥***
***ਨਾ ਤੂ ਆਵਹਿ ਵਸਿ ਕਿਤੈ ਸਿਆਣਪੈ।।***
***ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥***
***ਸਭ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥***
***ਪੰਨਾ - 962***

ਸੋ ਇਹ ਕਰਮ ਧਰਮ ਪ੍ਰਭੂ ਤਕ ਪਹੁੰਚਾਉਣ ਦੀ ਸਮਰਥਾ ਨਹੀਂ ਰਖਦੇ। ਇਸ ਦੇ ਵਿਪਰੀਤ ਬਾਰ-ਬਾਰ ਜਨਮ ਧਾਰ ਕੇ ਇਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ ਅਤੇ ਇਹ ਐਨੇ ਸਖਤ ਹੁੰਦੇ ਹਨ ਕਿ ਮਿਟਾਏ ਨਹੀਂ ਜਾਂਦੇ, ਭੋਗਣੇ ਹੀ ਪੈਂਦੇ ਹਨ। ਸੋ ਜਦੋਂ ਤਕ ਕਰਮਾਂ ਧਰਮਾਂ ਦੇ ਵਿਸਥਾਰ ਦਾ ਸਬੰਧ ਹੈ, ਗੁਰੂ ਮਹਾਰਾਜ ਜੀ ਨੇ ਕਈ ਥਾਈਂ ਫੁਰਮਾਨ ਕੀਤਾ ਹੈ ਅਤੇ ਫੈਸਲਾ ਦਿਤਾ ਹੈ ਕਿ ਕ੍ਰੋੜਾਂ ਬੰਦਿਆਂ ਦੇ ਵਿਚੋਂ ਇਕ ਅੱਧ ਐਸਾ ਪੁਰਸ਼ ਹੈ ਜਿਸ ਨੂੰ ਕਦੇ ਨਾਮ ਨਹੀਂ ਵਿਸਰਦਾ। ਉਸਦੀ ਪਦਵੀ 'ਸੰਤ' ਦੀ ਹੋਇਆ ਕਰਦੀ ਹੈ ਅਤੇ

ਇਸ ਤੋਂ ਉਪਰ ਉਹ ਪ੍ਰਮੇਸ਼ਰ ਨਾਲ ਅਭੇਦ ਹੋਇਆ ਹੋਇਆ ਪ੍ਰਮੇਸ਼ਰ ਹੀ ਹੋਇਆ ਕਰਦਾ ਹੈ–

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ਪੰਨਾ – 319*

*ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥*
*ਪੰਨਾ – 397*

ਅਜਿਹਾ ਸਾਂਈ ਜਿਹਾ ਸੰਤ ਕ੍ਰੋੜਾਂ ਵਿਚੋਂ ਇਕ ਅੱਧ ਹੀ ਹੋਇਆ ਕਰਦਾ ਹੈ। ਵਿਵਹਾਰ ਕਰਨ ਵਾਲੇ ਤਾਂ ਕ੍ਰੋੜਾਂ ਹੀ ਸੰਤ ਮਿਲ ਜਾਂਦੇ ਹਨ ਜਿਨ੍ਹਾਂ ਤੋਂ ਮਾਰਗ ਦਰਸ਼ਨ ਨਹੀਂ ਹੋਇਆ ਕਰਦਾ ਕਿਉਂਕਿ ਆਪ ਹੀ ਸਫਰ ਕਰ ਰਹੇ ਹੁੰਦੇ ਹਨ। ਅਜਿਹੇ ਸੰਤ ਜਿਨ੍ਹਾਂ ਤੋਂ ਅਸਾਡੇ ਅਗਿਆਨ ਦੇ ਛੌੜ ਕੱਟੇ ਜਾਣ, ਭਰਮਾਂ ਦਾ ਨਾਸ਼ ਹੋ ਜਾਵੇ ਉਹ ਪੂਰਨ ਕਰਮਾਂ ਤੋਂ ਬਿਨਾਂ ਨਹੀਂ ਮਿਲਿਆ ਕਰਦੇ –

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥ ਪੰਨਾ – 204*

ਕਰਮਾਂ ਧਰਮਾਂ ਦਾ ਜ਼ਿਕਰ ਕਰਦੇ ਅਤੇ ਧਰਮੀ ਬੰਦਿਆਂ ਦੀ ਅੰਤਰੀਵੀ ਹਾਲਤ ਦਸਦੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥*
*ਪੂਜਾ ਕਰਹਿ ਬਹੁਤੁ ਬਿਸਥਾਰਾ ॥*
*ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥*
*ਅੰਤਰ ਕੀ ਮਲੁ ਕਬ ਹੀ ਨ ਜਾਏ ॥*
*ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥*
*ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥*
*ਪਾਪ ਕਰਹਿ ਪੰਚਾਂ ਕੇ ਬਸਿ ਰੇ ॥*
*ਤੀਰਥਿ ਨਾਇ ਕਹਹਿ ਸਭਿ ਘੂਘਰ*
*ਬਾਧਿ ਬਜਾਵਹਿ ਤਾਲਾ ॥*
*ਅੰਤਰਿ ਕਪਟੁ ਫਿਰਹਿ ਬੇਤਾਲਾ ॥*
*ਵਰਮੀ ਮਾਰੀ ਸਾਪੁ ਨ ਮੂਆ ॥*
*ਪ੍ਰਭ ਸਭ ਕਿਛੁ ਜਾਨੈ ਜਿਨਿ ਤੂ ਕੀਆ ॥*
*ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥*
*ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥*
*ਦੇਸੁ ਛੋਡਿ ਪਰਦੇਸਹਿ ਧਾਇਆ ॥*

*ਪੰਚ ਚੰਡਾਲ ਨਾਲੇ ਲੈ ਆਇਆ॥*
*ਕਾਨ ਫਰਾਇ ਹਿਰਾਏ ਟੂਕਾ॥*
*ਘਰਿ ਘਰਿ ਮਾਂਗੇ ਤ੍ਰਿਪਤਾਵਨ ਤੇ ਚੂਕਾ॥*
*ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥*
*ਵੇਸਿ ਨ ਪਾਈਐ ਮਹਾ ਦੁਖਿਆਰੀ॥*
*ਬੋਲੈ ਨਾਹੀ ਹੋਇ ਬੈਠਾ ਮੋਨੀ॥*
*ਅੰਤਰਿ ਕਲਪ ਭਵਾਈਐ ਜੋਨੀ॥*
*ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥*
*ਹੁਕਮੁ ਨ ਬੂਝੈ ਵਿਆਪਿਆ ਮਮਤਾ॥*
*ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥*
*ਪੂਛਹੁ ਸਗਲ ਬੇਦ ਸਿੰਮ੍ਰਿਤੇ॥*
*ਮਨਮੁਖ ਕਰਮ ਕਰੈ ਅਜਾਈ॥*
*ਜਿਉ ਬਾਲੂ ਘਰ ਠਉਰ ਨ ਠਾਈ॥*
*ਜਿਸ ਨੋ ਭਏ ਗੋੁਬਿੰਦ ਦਇਆਲਾ॥*
*ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥*
*ਕੋਟਿ ਮਧ ਕੋਈ ਸੰਤੁ ਦਿਖਾਇਆ॥*
*ਨਾਨਕੁ ਤਿਨ ਕੈ ਸੰਗਿ ਤਰਾਇਆ॥*
*ਜੇ ਹੋਵੈ ਭਾਗੁ ਤਾ ਦਰਸਨੁ ਪਾਈਐ॥*
*ਆਪਿ ਤਰੈ ਸਭੁ ਕੁਟੰਬੁ ਤਰਾਈਐ॥*
*ਪੰਨਾ - 1348*

ਬੇਅੰਤ ਕਿਸਮ ਦੇ ਕਰਮ ਧਰਮ ਭਾਰਤ ਵਿਚ ਪ੍ਰਚਲਤ ਸਨ। ਜੀਵ ਇਨ੍ਹਾਂ ਕਰਮਾਂ ਦੇ ਚਿੱਕੜ ਵਿਚ ਫਸੇ ਹੋਏ ਆਤਮਕ ਰਸ ਤੋਂ ਵਾਂਝੇ ਰਹਿੰਦੇ ਹਨ। ਵੈਸੇ ਉਨ੍ਹਾਂ ਦੇ ਜਦੋਂ ਕਰਮ ਧਰਮ ਦੇਖਦੇ ਹਾਂ ਤਾਂ ਅਸਾਡੇ ਮਨ ਵਿਚ ਵੀ ਸ਼ਰਧਾ ਪੈਦਾ ਹੋ ਜਾਂਦੀ ਹੈ ਕਿ ਇਹ ਬੰਦੇ ਬਹੁਤ ਸ੍ਰੇਸ਼ਟ ਹਨ ਪਰ ਜਦੋਂ ਕਸਵੱਟੀ ਤੇ ਲਾ ਕੇ ਪਰਖਿਆ ਜਾਂਦਾ ਹੈ ਤਾਂ ਉਸ ਅਵਸਥਾ ਵਿਚ ਨਹੀਂ ਪਹੁੰਚਦੇ। ਨਾਮ ਆਤਮ ਤੱਤ ਦਾ ਚੀਨਣਾ ਹੋਇਆ ਕਰਦਾ ਹੈ। ਆਤਮ ਤੱਤ ਚੀਨਣਾ ਸ਼੍ਰੋਮਣੀ ਸਾਧਨ ਹੈ ਪ੍ਰਭੂ ਵਿਚ ਅਭੇਦ ਹੋਣ ਲਈ। ਬਾਕੀ ਹੋਰ ਸਾਰੇ ਕਰਮ ਧਰਮ ਪਾਖੰਡ ਸ਼੍ਰੇਣੀ ਵਿਚ ਸੰਮਿਲਤ ਹੋਏ ਰਹਿੰਦੇ ਹਨ। ਕਲਜੁੱਗ ਕਰਮ ਧਰਮ ਕਰਨਾ ਦਾ ਜੁਗ ਨਹੀਂ ਇਹ ਨਾਮ ਜਪਣ ਦਾ ਸਮਾਂ ਹੈ। ਸਮਰੱਥ ਗੁਰੂ ਜਾਂ ਤੱਤ ਵੇਤੇ ਪੂਰਨ ਪੁਰਖ ਗੁਰਮੁਖਿ ਰਾਹੀਂ ਜਪਿਆ ਨਾਮ ਛੇਤੀ ਫਲੀਭੂਤ ਹੋ ਜਾਂਦਾ ਹੈ। ਆਤਮ ਚੀਨਣ ਦੀ ਜੁਗਤਿ ਮਹਾਂਪੁਰਸ਼ਾਂ, ਗੁਰਮੁਖ ਪਿਆਰਿਆਂ ਤੋਂ ਸਹਿਜੇ ਹੀ ਪ੍ਰਾਪਤ ਹੋ ਜਾਇਆ ਕਰਦੀ ਹੈ। ਗੁਰਮਤਿ ਵਿਚ ਭਗਤੀ ਸਹਿਤ ਗਿਆਨ ਪ੍ਰਵਾਨ ਹੈ। ਸੰਸਾਰ ਵਿਚ 'ਵਰਤਣਿ ਬੈਰਾਗ, ਮੁਖ ਭਗਤੀ, ਨਿਸ਼ਚੇ ਗਿਆਨ ਹੋਣਾ' ਸੁਖਾਲਾ ਗਾਡੀ ਰਾਹ, ਮਾਰਗ ਹੈ। ਹੋਰ ਫੋਕਟ ਕਰਮਾਂ ਬਾਰੇ ਫੁਰਮਾਨ ਹੈ -

*ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ*

*ਕਾਤੀ॥*
*ਠਗ ਦਿਸਟਿ ਬਗਾ ਲਿਵ ਲਾਗਾ।। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥*
*ਕਲਿ ਭਗਵਤ ਬੰਦ ਚਿਰਾਂਮੰ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥*
*ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥*
*ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥*
*ਸਿਲ ਪੂਜਸਿ ਚਕ੍ਰ ਗਣੇਸੰ।। ਨਿਸਿ ਜਾਗਸਿ ਭਗਤਿ ਪ੍ਰਵੇਸੰ॥*
*ਪਗ ਨਾਚਸਿ ਚਿਤ ਅਕਰਮੰ॥ ਏ ਲੰਪਟ ਨਾਚ ਅਧਰਮੰ॥*
*ਮ੍ਰਿਗ ਆਸਣੁ ਤੁਲਸੀ ਮਾਲਾ।। ਕਰ ਊਜਲ ਤਿਲਕੁ ਕਪਾਲਾ॥*
*ਰਿਦੈ ਕੂੜੁ ਕੰਠਿ ਰੁਦ੍ਰਾਖੰ।। ਰੇ ਲੰਪਟ ਕ੍ਰਿਸਨੁ ਅਭਾਖੰ॥*
*ਜਿਨਿ ਆਤਮ ਤਤੁ ਨ ਚੀਨਿਆ।। ਸਭ ਫੋਕਟ ਧਰਮ ਅਬੀਨਿਆ॥*
*ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥ ਪੰਨਾ - 1351*

ਹੋਮ ਕਰਦਿਆਂ, ਜੱਗ ਕਰਦਿਆਂ, ਤੀਰਥਾਂ ਤੇ ਭ੍ਰਮਣ ਕਰਦਿਆਂ, ਵੇਦਾਂ, ਪੁਰਾਣਾਂ, ਕੁਰਾਨ ਸ਼ਰੀਫ, ਬਾਈਬਲ ਦੀ ਵਿਚਾਰ ਕਰਦਿਆਂ ਮਨ ਦੀ ਮੈਲ ਨਹੀਂ ਉਤਰਦੀ। ਗੁਰੂ ਮਹਾਰਾਜ ਜੀ ਨੇ ਇਕੋ ਸਾਧਨ ਦਸਿਆ ਹੈ, ਜੋ ਕਰਮ ਹਉਮੈ ਦੀ ਮੈਲ ਕੱਟਣ ਦੀ ਸਮਰੱਥਾ ਰਖਦਾ ਹੈ ਉਹ ਹੈ ਅੱਲਾਹ ਦੀ ਇਬਾਦਤ, ਰਿਆਜ਼ਤ (ਭਗਤੀ) ਅਤੇ ਤਤ੍ਵ ਗਿਆਨ ਦੀ ਪ੍ਰਾਪਤੀ ਹੋ ਕੇ ਪੰਜ ਭਰਮਾਂ ਦਾ ਨਾਸ਼ ਹੋ ਕੇ ਹਰ ਥਾਂ ਪ੍ਰਭੂ ਦਰਸ਼ਨ ਹੋਣੇ ਅਤੇ ਆਪਾ ਭਾਵ ਮਿਟ ਜਾਣਾ ਹੈ -

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ।। ਪੰਨਾ - 4*

ਦੂਜੇ ਕਰਮਾਂ ਬਾਰੇ ਤਾਂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਹਉਮੈ ਦੀ ਮੈਲ ਹੋਰ ਲਗ ਜਾਂਦੀ ਹੈ -

*ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ॥*
*ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ॥*
*ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ॥*
*ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ*

***ਕੁਰਬਾਣੁ ॥ ਪੰਨਾ - 1417***

84 ਆਸਣ ਸਿੱਖ ਕੇ ਸਿਧਾਂ ਦੇ ਪ੍ਰਾਣਾਯਾਮ ਕਰਨ ਦੇ ਨਾਲ ਨਿਉਲੀ, ਧੋਤੀ, ਬਸਤੀ, ਤ੍ਰਾਟਕ, ਕਪਾਲ ਭਾਤੀ ਆਦਿ ਕਰਮ ਮਨ ਨੂੰ ਸ਼ਾਂਤ ਨਹੀਂ ਕਰ ਸਕਦੇ। ਜਪ ਤਪ ਕੀਤੇ ਹੋਏ ਮਨ ਵਿਚ ਸ਼ਾਂਤੀ ਨਹੀਂ ਲਿਆ ਸਕਦੇ। ਮਨ ਵਿਚ ਸ਼ਾਂਤੀ ਤੋਂ ਬਗੈਰ ਜੀਵ ਗੰਦਗੀ ਦਾ ਕੀੜਾ ਹੀ ਹੋਇਆ ਕਰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਮਨ ਨੂੰ ਸ਼ਾਂਤ ਕਰਨ ਵਾਸਤੇ ਕੇਵਲ ਨਾਮ ਹੀ ਸਮਰੱਥ ਹੋਇਆ ਕਰਦਾ ਹੈ ਜਿਵੇਂ ਕਿ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ।।***
***ਬਿਨ ਹਰਿ ਨਾਮ ਨ ਸਾਂਤ ਹੋਇ ਕਿਤੁ ਬਿਧਿ ਮਨ ਧੀਰੇ ॥***

***ਪੰਨਾ - 707***

ਇਸ ਦੇ ਵਿਪਰੀਤ ਜਿਸ ਦੇ ਮਨ ਵਿਚ ਸ਼ਾਂਤੀ ਹੈ ਉਸਦੇ ਕੋਲ ਚਾਹੇ ਪਦਾਰਥਾਂ ਦੀ ਪ੍ਰਾਪਤੀ ਨਾ ਹੋਵੇ, ਰਹਿਣ ਵਾਸਤੇ ਕੁਲੀ ਨਾ ਹਵੋ, ਕੋਈ ਬੰਦਾ ਉਸ ਦੇ ਨਾਲ ਸਿੱਧੇ ਮੂੰਹ ਚਾਹੇ ਗੱਲ ਨਾ ਕਰਦਾ ਹੋਵੇ, ਜਾਤ ਵੀ ਉਚੀ ਨਾ ਹੋਵੇ ਪਰ ਜੇ ਉਸਦੇ ਹਿਰਦੇ ਵਿਚ ਨਾਮ ਵਸਿਆ ਹੋਇਆ ਹੈ ਤਾਂ ਉਹ ਰਾਜਿਆਂ ਦਾ ਰਾਜਾ ਹੈ। ਚਲਦੇ ਦਰਿਆ ਉਸ ਨੂੰ ਰਸਤਾ ਦੇ ਦਿੰਦੇ ਹਨ, ਪੌਣ ਉਸ ਦੇ ਹੁਕਮ ਵਿਚ ਚਲਦੀ ਹੈ। ਪਉਣ, ਪਾਣੀ, ਬੈਸੰਤਰ ਉਸ ਦਾ ਹੁਕਮ ਮੰਨਦੇ ਹਨ ਇਥੋਂ ਤਕ ਕਿ ਦਰਗਾਹ ਵਿਚ ਵੀ ਉਨ੍ਹਾਂ ਦਾ ਹੁਕਮ ਚਲਦਾ ਹੈ ਜਿਵੇਂ ਕਿ ਫੁਰਮਾਨ ਹੈ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ।।***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥***
***ਪੰਨਾ - 707***

ਅਤੇ

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥ ਪੰਨਾ - 186***

ਉਸਦੀ ਅਵਸਥਾ ਐਨੀ ਉਚੀ ਹੋ ਜਾਂਦੀ ਹੈ ਕਿ ਉਸ ਦੇ ਇਨਸਾਨੀ ਵਜੂਦ ਵਿਚੋਂ ਪ੍ਰਭੂ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ ਅਤੇ ਤਿੰਨੋਂ ਮੁਖ ਦੇਵਤੇ ਉਸ ਦੇ ਦਰਸ਼ਨ ਕਰਕੇ ਆਪਣੇ ਆਪ ਨੂੰ ਧੰਨਭਾਗ ਸਮਝਦੇ ਹਨ ਜਿਵੇਂ ਕਿ -

*ਬ੍ਰਹਮਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸਰੁ॥ ਪੰਨਾ – 273*

ਸੋ ਇਸ ਕਰਕੇ ਵਾਹਿਗੁਰੂ ਦੇ ਨਾਮ ਬਿਨਾਂ ਜੋ ਹੋਰ ਕਰਮ ਧਰਮ ਆਦਮੀ ਕਰਦਾ ਹੈ ਉਹ ਬਿਰਥੇ ਹੀ ਹੋਇਆ ਕਰਦੇ ਹਨ ਅਤੇ ਓਰੇ ਹੋਇਆ ਕਰਦੇ ਹਨ ਉਨ੍ਹਾਂ ਦਾ ਫਲ ਜਮਦੂਤ ਲੁੱਟ ਲਿਆ ਕਰਦੇ ਹਨ। ਕੁਝ ਸੰਸਾਰ ਦੇ ਲੋਕੀ ਆਪਣੇ ਪਾਪਾਂ ਨੂੰ ਦੂਰ ਕਰਾਉਣ ਵਾਸਤੇ ਲੁੱਟ ਲਿਆ ਕਰਦੇ ਹਨ। ਸੱਚਾ ਧੰਨ ਕੇਵਲ 'ਹਰਿਨਾਮ' ਦਾ ਹੈ। ਬਾਕੀ ਕਰਮ ਧਰਮ ਸਭ ਬਿਰਥੇ ਹਨ –

*ਹਰਿ ਬਿਨੁ ਅਵਰ ਕ੍ਰਿਆ ਬਿਰਥੇ॥*
*ਜਪੁ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥*
*ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਕਿਆ॥*
*ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ॥*
*ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥*
*ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ।।*
*ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥*
*ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥*
*ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥*
*ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥*
*ਪੰਨਾ – 216*

ਭਵਸਾਗਰ ਨੂੰ ਤਾਰਨ ਲਈ ਕਰਮ ਧਰਮ ਸਮਰੱਥ ਨਹੀਂ ਹਨ ਕਿਉਂਕਿ ਕਰਮ ਧਰਮਾਂ ਨਾਲ 'ਕਰਮ' ਬਣਦਾ ਹੈ। ਕਰਮ ਦਾ ਫਲ ਭੋਗਣਾ ਪੈਂਦਾ ਹੈ, ਕਰਮਾਂ ਦਾ ਫਲ ਭੋਗਣ ਲਈ ਜਨਮਾਂ-ਜਨਮਾਂਤਰਾਂ ਵਿਚ ਘੁੰਮਣਾ ਪੈਂਦਾ ਹੈ। ਵਾਹਿਗੁਰੂ ਜੀ ਪਿਆਰ ਕਰੇ ਤੋਂ ਭਿਜਦੇ ਹਨ। ਕਰਮ ਧਰਮ ਦਾ ਮੁੱਲ ਬਹੁਤ ਘੱਟ ਹੈ, ਨਾਮ ਅਮੁੱਲਾ ਹੈ। ਨਾਮ ਨਿਰਾ ਹੀ ਪਿਆਰ ਦਾ ਵਹਿੰਦਾ ਦਰਿਆ ਹੈ, ਵਾਹਿਗੁਰੂ ਜੀ ਪ੍ਰੇਮ ਦਾ ਸਾਗਰ ਹੈ, ਅਸਾਡੇ ਨਿਕੇ ਆਪੇ ਦਾ ਪਰਮ ਆਪੇ ਨਾਲ ਕੀਤਾ ਪਿਆਰ ਉਸ ਨੂੰ ਖਿਚਦਾ ਹੈ। ਪ੍ਰੇਮੀ, ਪ੍ਰੀਤ ਵਿਹੂਣਾ ਮੁਰਦਾ ਹੋਇਆ ਕਰਦਾ ਹੈ। ਮੁਰਦੇ ਦਾ ਕੀ ਅਚਾਰ, ਕੀ ਵਿਉਹਾਰ, ਮੁਰਦੇ ਦਾ ਕੀ ਸ਼ਿੰਗਾਰ? ਨਾਮ ਕਰਨ ਜੀਵਨ ਨਿਸ਼ਾਨੀ ਹੈ ਕਰਮ ਧਰਮ ਮੁਰਦੇ ਦੇ ਸਾਧਨ ਹਨ। ਫੁਰਮਾਨ ਹੈ –

*ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥*
*ਤਾ ਕੀ ਪੂਰਨ ਹੋਈ ਘਾਲ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ॥*
*ਸੋ ਬੈਸਨੋ ਹੈ ਅਪਰ ਅਪਾਰੁ॥ ਕਹੁ ਨਾਨਕ ਜਿਨਿ ਤਜੇ ਬਿਕਾਰ॥ ਪੰਨਾ - 199*

ਸੋ ਗੁਰੂ ਮਹਾਰਾਜ ਜੀ ਸਿੱਟਾ ਕੱਢਦੇ ਹੋਏ ਫੁਰਮਾਨ ਕਰਦੇ ਹਨ ਕਿ ਸਭ ਤੋਂ ਉਤਮ ਭਾਗ ਜੀਵ ਦੇ ਹੋਇਆ ਕਰਦੇ ਹਨ ਜਦੋਂ ਉਸ ਨੂੰ ਸਮਰੱਥ ਗੁਰੂ ਮਿਲ ਜਾਵੇ ਅਤੇ ਉਸ ਤੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਆਪਣੇ ਸਰੂਪ ਦਾ ਗਿਆਨ ਪ੍ਰਾਪਤ ਕਰਕੇ ਰੂਹਾਨੀਅਤ ਦੀਆਂ ਪੌੜੀਆਂ ਚੜ੍ਹਦਾ-ਚੜ੍ਹਦਾ ਵਾਹਿਗੁਰੂ ਵਿਚ ਅਭੇਦ ਹੋ ਜਾਂਦਾ ਹੈ -

*ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ॥*
*ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥*
*ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ॥*
*ਜੀਅ ਕੀ ਕੈ ਪਹਿ ਬਾਤ ਕਹਾ॥*
*ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ॥ਰਹਾਉ॥*
*ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥*
*ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥*
*ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥*
*ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥*
*ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥*
*ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥*
*ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ॥*
*ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ॥*
*ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ॥*
*ਮੇਰਾ ਅੰਤਰਜਾਮੀ ਹਰਿ ਰਾਇਆ॥*
*ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ॥ ਪੰਨਾ - 1003*

ਸੋ ਇਸ ਕਰਕੇ ਰਾਮ ਦੇ ਨਾਮ ਤੋਂ ਬਗੈਰ ਮੁਕਤੀ ਨਹੀਂ ਹੁੰਦੀ ਅਤੇ ਹੋਰ ਕੋਈ ਵੀ ਐਸਾ ਕਰਮ ਨਹੀਂ ਜੋ ਇਸ ਨੂੰ ਸੰਸਾਰ ਸਾਗਰ ਤੋਂ ਪਾਰ ਕਰਾ ਦੇਵੇ। ਸੋ ਰਾਮ ਨਾਮ ਦਾ ਜਪਣਾ ਹੀ ਸ੍ਰੇਸ਼ਟ ਕਰਮ ਹੈ ਜਿਸ ਨਾਮ ਤੋਂ ਨਿਰਮਲ ਕਰਮ ਪ੍ਰਗਟ ਹੁੰਦੇ ਹਨ। ਜਗਿਆਸੂ ਨੂੰ ਨਾਮ ਜਪਦਿਆਂ ਸੋਝੀ ਹੋ ਆਉਂਦੀ ਹੈ ਕਿ ਸਭ ਕੁਝ ਵਾਹਿਗੁਰੂ ਜੀ ਦੇ ਹੁਕਮ ਵਿਚ ਹੀ ਹੋ ਰਿਹਾ ਹੈ, ਮੈਂ ਕੁਝ ਭੀ ਕਰਨ ਦੀ ਸਮਰੱਥਾ ਨਹੀਂ ਰਖਦਾ। ਨਾਮ ਉਸ ਦੀ ਕ੍ਰਿਪਾ ਰਾਹੀਂ ਹੀ ਜਪਿਆ ਜਾ ਰਿਹਾ ਹੈ। ਪੂਰੇ ਗੁਰੂ ਦੀ ਮਤਿ ਧਾਰਨ ਕਰਕੇ ਭਗਤੀ ਕਰਦਾ ਹੈ। ਸ਼ਬਦ ਦੀ ਕਮਾਈ ਕਰਕੇ ਆਪਣੇ ਆਤਮ ਸਰੂਪ ਦੀ ਸੋਝੀ ਉਤਪੰਨ ਹੁੰਦੀ ਹੈ ਅਤੇ ਪ੍ਰਮਾਤਮ ਸਰੂਪ ਵਿਚ ਸਮਾਈ ਹੁੰਦੀ ਹੈ। ਬਾਕੀ ਕਰਮਾਂ ਨੂੰ ਫੋਕਟ ਕਰਮ ਹੀ ਕਿਹਾ ਗਿਆ ਹੈ –

***ਇਕਿ ਸੋਗੀ ਇਕਿ ਰੋਗਿ ਵਿਆਪੇ॥ ਜੋ ਕਿਛੁ ਕਰੇ ਸੁ ਆਪੇ ਆਪੇ॥***
***ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ॥***
***ਇਕਿ ਨਾਗੇ ਭੂਖੇ ਭਵਹਿ ਭਵਾਏ।। ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ।।***
***ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ।।***
***ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ॥ ਇਕਿ ਅਗਨਿ ਜਲਾਵਹਿ ਦੇਹ ਖਪਾਵਹਿ॥***
***ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ॥ ਪੰਨਾ – 1025***

ਸੋ ਇਹ ਬੰਧਨ ਜੀਵ ਦਾ ਬਹੁਤ ਹੀ ਭਿਆਨਕ ਹੈ ਇਸ ਦੀ ਨਵਿਰਤੀ ਗੁਰੂ ਪਾਸੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਹੀ ਹੋਇਆ ਕਰਦੀ ਹੈ। ਜਦੋਂ ਤਕ ਇਸ ਨੂੰ ਯਥਾਰਥ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਇਸ ਦੀ ਪ੍ਰਮਗਤ ਨਹੀਂ ਹੋਇਆ ਕਰਦੀ ਕਿਉਂਕਿ ਹਉਮੈ ਦੀ ਮੈਲ ਪੂਰੇ ਗੁਰੂ ਤੋਂ ਬਿਨਾਂ ਧੋਣ ਨੂੰ ਕੋਈ ਸਮਰੱਥ ਨਹੀਂ। ਫਲ ਦੇਣ ਵਾਸਤੇ ਫਲ ਦਾ ਦਰੱਖਤ ਫਲਦਾ ਹੈ, ਉਸ ਨੂੰ ਫੁੱਲ ਆਉਂਦੇ ਹਨ। ਫੁਲਾਂ ਵਿਚੋਂ ਡੋਡੀਆਂ ਨਿਕਲਦੀਆਂ ਹਨ ਅਤੇ ਫਲ ਦੇ ਰੂਪ ਵਿਚ ਫਲਦੀਆਂ ਹਨ। ਜੀਵ ਦਾ ਕੰਮ ਫਲ ਹਾਸਲ ਕਰਨਾ ਹੈ ਜਦੋਂ ਫਲ ਹੱਥ ਆ ਗਿਆ ਫੇਰ ਜੋ ਉਸ ਦਰੱਖਤ ਨੂੰ ਫਲ ਲੈਣ ਤੋਂ ਬਾਦ ਵੀ **spray** ਕੀਤੀ ਜਾਵੇ ਤਾਂ ਉਹ ਬਹੁਤੀ ਫਲਦਾਇਕ ਨਹੀਂ ਹੋਇਆ ਕਰਦੀ। ਸੋ ਸਾਰੇ ਕਰਮਾਂ ਦਾ ਖਾਤਮਾ ਹੋ ਜਾਂਦਾ ਹੈ ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਕਰਮ ਫਲ ਦੇਣੋਂ ਹਟ ਜਾਂਦੇ ਹਨ।

***ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥***
***ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨ ਭਇਆ ਤਹ ਕਰਮਹ ਨਾਸੁ॥ ਪੰਨਾ – 1167***

ਇਸ ਦਾ ਇਹ ਮਤਲਬ ਨਹੀਂ ਕਿ ਪਰਮ ਪੁਰਸ਼ ਗਿਆਨ ਪ੍ਰਾਪਤੀ ਤੋਂ ਬਾਦ ਕ੍ਰਿਆ ਛੱਡ ਦਿੰਦੇ ਹਨ, ਉਹ ਜੋ ਵੀ ਰਹਿਤ ਮਰਿਆਦਾ ਅਨੁਸਾਰ ਜੀਵਨ ਗੁਜ਼ਾਰਦੇ ਹਨ ਉਨ੍ਹਾਂ ਨੂੰ ਕੋਈ ਭੀ ਕਰਮ, ਫਲ ਦੇਣਹਾਰਾ ਨਹੀਂ ਹੁੰਦਾ। ਉਹ ਇਕ ਅਜਿਹੇ ਪ੍ਰੋਫੈਸਰ ਦਾ ਕੰਮ ਕਰਦੇ ਹਨ ਜੋ ਆਪ ਸਭ ਕੁਝ ਜਾਣ ਕੇ ਦੂਸਰਿਆਂ ਨੂੰ **Practically** (ਅਮਲੀ ਰੂਪ ਵਿਚ) ਜੀਵਨ ਗੁਜ਼ਾਰਨ ਵਾਸਤੇ ਕਰਮ ਕਰਦਾ ਹੈ। ਜਿਵੇਂ ਪੀ.ਟੀ. ਕਰਾਉਣ ਵਾਲੇ ਮਾਸਟਰ ਵਿਦਿਆਰਥੀ ਦੇ ਨਾਲ ਹੀ **demonstration** ਦਿੰਦੇ ਹਨ, ਉਨ੍ਹਾਂ ਦਾ ਕਰਮ ਦੂਸਰਿਆਂ ਨੂੰ ਸਿਖਾਉਣ ਦਾ ਹੋਇਆ ਕਰਦਾ ਹੈ ਉਹ ਆਪ ਤਾਂ ਕੋਰਸ ਪਾਸ ਕਰ ਚੁੱਕੇ ਹੁੰਦੇ ਹਨ। ਇਸ ਤਰ੍ਹਾਂ ਗਿਆਨਵਾਨ ਪੁਰਸ਼ ਦੀ ਸ਼ੁਭ ਕਰਨੀ, ਅੰਮ੍ਰਿਤ ਵੇਲੇ ਦੀ ਜਾਗ, ਬਾਣੀ ਵਿਚ ਲੀਨ ਹੋਣਾ, ਨਾਮ ਜਪਣਾ, ਸਮਾਧਿਸ਼ਟ ਹੋਣਾ, ਲੰਗਰ ਚਲਾਉਣਾ, ਵਿਦਿਆਲੇ ਚਲਾਉਣੇ, ਹਸਪਤਾਲ ਚਲਾਉਣੇ ਆਦਿ ਦੇ ਕਰਮ ਉਨ੍ਹਾਂ ਨੂੰ ਆਪ ਕੋਈ ਲਾਭ ਨਹੀਂ ਦਿਆ ਕਰਦੇ ਕਿਉਂਕਿ ਉਨ੍ਹਾਂ ਨੇ ਜੋ ਪ੍ਰਾਪਤ ਕਰਨਾ ਸੀ ਉਹ ਕਰ ਚੁੱਕੇ ਹਨ। ਉਹ ਸੱਚ ਦਾ ਰੂਪ ਹੋ ਚੁੱਕੇ ਹਨ। ਇਸ ਲਈ ਉਨ੍ਹਾਂ ਦੀ ਕਰਨੀ ਸੱਚ ਦੀ ਹੋਇਆ ਕਰਦੀ ਹੈ, ਜੋ ਸੰਸਾਰ ਦੇ ਅਨੇਕ ਜੀਵਾਂ ਨੂੰ ਤਾਰਨ ਦੀ ਸਮਰੱਥਾ ਰਖਦੀ ਹੈ। ਸੋ ਇਹ ਕਰਮ ਧਰਮ ਦਾ ਬੰਧਨ ਗਿਆਨ ਤੋਂ ਬਗੈਰ ਨਹੀਂ ਕੱਟ ਹੋਇਆ ਕਰਦਾ। ਗਿਆਨ ਸਮਰੱਥ ਗੁਰੂ ਤੋਂ ਬਿਨਾਂ ਨਹੀਂ ਹੋਇਆ ਕਰਦਾ ਜਿਵੇਂ ਕਿ ਫੁਰਮਾਨ ਹੈ -

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥***
***ਪੰਨਾ - 59***

ਜੀਵ ਦੀ ਕਲਿਆਣ ਲਈ ਗੁਰੂ ਦੀ ਅਵਸ਼ਕਤਾ ਹੈ ਗੁਰੂ ਘਰ ਦੇ ਅੰਦਰ ਤੱਤ ਬੇਤੇ ਮਹਾਂਪੁਰਸ਼ਾਂ ਦੀ ਮਦਦ ਦੀ ਲੋੜ ਹੈ ਪਰ ਮਹਾਂਪੁਰਸ਼ ਭੇਖਧਾਰੀ, ਪਾਖੰਡੀ ਨਾ ਹੋਵੇ, ਨਾ ਹੀ ਕੋਈ ਅਡੰਬਰ ਰਚਣ ਵਾਲਾ ਹੋਵੇ ਅਤੇ ਨਾ ਹੀ ਮਾਨਤਾ ਪ੍ਰਾਪਤੀ ਲਈ ਇਛੁਕ ਹੋਵੇ। ਤੱਤ ਬੇਤੇ ਮਹਾਂਪੁਰਸ਼ ਉਹਨਾਂ ਨੂੰ ਆਖਦੇ ਹਨ ਜਿਨਾਂ ਨੇ ਸੰਸਾਰ ਵਿਚ ਸਤਿ ਨੂੰ ਆਪਣੇ ਅੰਦਰ ਪ੍ਰਗਟ ਕਰ ਲਿਆ ਹੋਵੇ ਅਤੇ ਕਣ-ਕਣ ਦੇ ਵਿਚ ਉਸ ਦੀ ਹਾਜ਼ਰੀ ਅਨੁਭਵ ਕਰਕੇ ਉਸ ਵਿਚ ਲੀਨ ਰਹਿੰਦੇ ਹੋਣ, ਉਹਨਾਂ ਦੀ ਦ੍ਰਿਸ਼ਟੀ ਹਰ ਥਾਂ ਉਪਰ ਪ੍ਰਭੂ ਦੇ ਦਰਸ਼ਨ ਕਰਨ ਵਾਲੀ ਹੋਵੇ, ਅਜਿਹੇ ਮਹਾਤਮਾ ਗੁਰਬਾਣੀ ਦੇ ਗੋਹਝ ਭਾਵਾਂ ਨੂੰ ਆਪਣੇ ਜੀਵਨ ਅੰਦਰ ਪਰਤੱਖ ਰੂਪ ਵਿਚ ਪ੍ਰਗਟ ਕਰਨ ਵਾਲੇ ਹੋਇਆ ਕਰਦੇ ਹਨ। ਸੋ ਐਸੇ ਅਦ੍ਵੈਤਵਾਦੀ ਪੰਜ ਭਰਮਾਂ ਤੋਂ ਰਹਿਤ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ, ਬ੍ਰਹਮ ਬਕਤਾ ਮਹਾਤਮਾ ਜਗਿਆਸੂ ਦੀ ਪੂਰਨ ਰੂਪ ਵਿਚ ਮਦਦ ਕਰਕੇ ਉਸਦੇ ਅਗਿਆਨ ਦੇ ਛੌੜ ਕੱਟਣ ਨੂੰ ਸਮਰੱਥ ਹੋਇਆ ਕਰਦੇ ਹਨ। ਇਸ ਦੇ ਵਿਪਰੀਤ ਕੱਚਾ ਗੁਰੂ, ਪੰਡਤ ਗੁਰੂ ਜੋ ਵੇਦ ਵਾਕਾਂ, ਗੁਰਬਾਣੀ ਦੇ ਪਰਮ ਸਿਧਾਂਤਾਂ, ਜੀਵ ਬ੍ਰਹਮ ਦੀ ਏਕਤਾ ਤੇ ਸ਼ਰਧਾ ਰੱਖਣ ਵਾਲਾ ਨਾ ਹੋਵੇ, ਉਹ ਜੀਵ ਦੀ ਕਲਿਆਣ ਨਹੀਂ ਕਰ ਸਕਿਆ ਕਰਦਾ। ਇਸੇ ਤਰ੍ਹਾਂ ਨਾਲ ਅਵਦੂਤ ਗੁਰੂ ਜਿਸ ਨੇ ਆਪ ਤਾਂ ਤਤ੍ਵ ਨੂੰ ਸਮਝ ਲਿਆ ਹੋਵੇ ਪਰ ਉਸ ਵਿਚ ਉਹ ਵਾਕ ਸ਼ਕਤੀ ਨਾ ਹੋਵੇ ਜਿਸ ਨਾਲ ਜੀਵ ਦੇ ਭਰਮ ਕੱਟ ਸਕੇ ਉਹ ਵੀ ਉਧਾਰ ਕਰਨ ਨੂੰ ਸਮਰੱਥ ਨਹੀਂ ਹੁੰਦਾ।

ਅਗਿਆਨ ਦਾ ਨਾਸ਼ ਕਰਨ ਵਾਲਾ ਕੇਵਲ ਤੱਤ ਬੇਤਾ ਮਹਾਂਪੁਰਸ਼ ਹੀ ਹੋਇਆ ਕਰਦਾ ਹੈ। ਭਾਵੇਂ ਸਾਰਾ ਪਸਾਰਾ ਆਤਮਾ ਦਾ ਹੈ, ਆਤਮਾ ਵਿਚ ਨਾ ਕੋਈ ਜਾਤ ਹੁੰਦੀ ਹੈ, ਜੀਵ ਨੂੰ ਜਾਤ-ਪਾਤ ਦਾ ਗਿਆਨ ਕੇਵਲ ਅਧਿਆਸ ਕਰਕੇ ਹੈ। ਆਤਮਾ ਨੂੰ ਕੋਈ ਵੀ ਬੰਧਨ ਨਹੀਂ ਹੋਇਆ ਕਰਦਾ ਪਰ ਜਿਵੇਂ ਅਕਾਸ਼ ਵਿਚ ਕੋਈ ਰੰਗ ਨਹੀਂ ਹੁੰਦਾ ਅਤੇ ਜਦੋਂ ਅਕਾਸ਼ ਨੂੰ ਅਸੀਂ ਉਚੇ ਥਾਂ ਤੋਂ ਦੇਖਦੇ ਹਾਂ ਤਾਂ ਐਉਂ ਪ੍ਰਤੀਤ ਦਿੰਦਾ ਹੈ ਜਿਵੇਂ ਚਾਰੇ ਪਾਸਿਓਂ ਤੰਬੂ ਵਰਗੀ ਸ਼ਕਲ ਬਣਾ ਕੇ ਧਰਤੀ ਦੇ ਨਾਲ ਲੱਗਿਆ ਹੈ। ਵਾਸਤਵ ਵਿਚ ਉਸਦੀ ਦਸ਼ਾ ਇਹ ਨਹੀਂ ਹੁੰਦੀ ਪਰ ਦਿਸਦਾ ਜ਼ਰੂਰ ਹੈ, ਰੰਗ ਵੀ ਨੀਲਾ ਦਿਸਦਾ ਹੈ, ਅਕਾਸ਼ ਦਾ ਕੋਈ ਰੰਗ ਨਹੀਂ ਹੋਇਆ ਕਰਦਾ। ਇਸੇ ਤਰ੍ਹਾਂ ਨਾਲ ਆਤਮਾ ਵਿਚ ਕਿਸੇ ਕਿਸਮ ਦਾ ਕੋਈ ਬੰਧਨ ਨਹੀਂ ਹੁੰਦਾ, ਕੇਵਲ ਅਧਿਆਸ ਕਰਕੇ ਪ੍ਰਤੀਤ ਹੁੰਦਾ ਹੈ, ਆਤਮਾ ਵਿਚ ਅਗਿਆਨ ਦਾ ਕੋਈ ਅੰਸ ਨਹੀਂ ਹੋਇਆ ਕਰਦਾ ਜਿਵੇਂ ਹਨ੍ਹੇਰੇ ਤੇ ਪ੍ਰਕਾਸ਼ ਦਾ ਆਪਸ ਵਿਚ ਵਿਰੋਧ ਹੈ, ਆਤਮਾ (ਨਾਮ) ਸਵੈ ਪ੍ਰਕਾਸ਼ ਹੈ, ਅਗਿਆਨ ਹਨ੍ਹੇਰਾ ਹੈ ਪਰ ਇਹ ਦੋਵੇਂ ਤੱਤ ਬਿਨਾਂ ਕਿਸੇ ਵਿਧੀ ਦੇ ਇਕ ਦੂਜੇ ਦੀ ਵਿਰੋਧਤਾ ਨਹੀਂ ਕਰਦੇ, ਸਮਾਨ ਰੂਪ ਵਿਚ ਟਿਕੇ ਰਹਿੰਦੇ ਹਨ। ਹਉਮੈ ਆਪਣਾ ਕੰਮ ਜਾਰੀ ਰਖਦੀ ਹੈ ਜੀਵ ਤੋਂ ਕਰਮ ਕਰਾਉਂਦੀ ਹੈ, ਨਰਕ ਸੁਰਗ ਦਿੰਦੀ ਹੈ, ਨਰਕ ਸੁਰਗ ਦੀ ਦਾਤੀ ਹੈ, ਜੰਮਣਾ ਮਰਨਾ ਹਰ ਵਕਤ ਗਲ ਪਿਆ ਰਹਿੰਦਾ ਹੈ। ਜਦੋਂ ਤਕ ਗੁਰੂ ਤੋਂ ਮੰਤ੍ਰ ਪ੍ਰਾਪਤ ਕਰਕੇ ਜੀਵ ਨਾਮ ਤੱਤ ਵਿਚ ਪ੍ਰਵੇਸ਼ ਨਹੀਂ ਕਰਦਾ ਉਨੀਂ ਦੇਰ ਤਕ ਨਾਮ ਤੱਤ ਆਪਣੇ ਆਪ ਹੀ 'ਮੈਂ' ਦਾ ਨਾਸ਼ ਨਹੀਂ ਕਰਿਆ ਕਰਦਾ। ਹਉਮੈ ਦਾ ਨਾਸ਼ ਕਰਨ ਵਾਸਤੇ ਤੱਤ ਬੇਤੇ ਮਹਾਂਪੁਰਸ਼ ਦੇ ਮੁਖਾਰਬਿੰਦ ਤੋਂ ਉਨ੍ਹਾਂ ਤੱਤ ਬਚਨਾਂ ਦੇ ਸ੍ਰਵਣ ਕਰਨ ਦੀ ਲੋੜ ਹੈ ਜਿਨ੍ਹਾਂ ਨੂੰ ਸਰਵਣ ਕਰਕੇ ਜੀਵ ਦੇ ਅੰਦਰ ਪ੍ਰਗਟ ਹੋਇਆ ਨਾਮ ਤੱਤ ਹਉਮੈ ਦਾ ਪੂਰਨ ਰੂਪ ਵਿਚ ਵਿਨਾਸ਼ ਕਰ ਦਿੰਦਾ ਹੈ। ਇਹ ਕ੍ਰਿਆ ਕੇਵਲ ਉਸੇ ਸਰੀਰ ਵਿਚ ਹੋਵੇਗੀ ਜੋ ਸਾਧਨ ਸੰਪੰਨ ਹੋ ਕੇ ਇਸ ਅਵਸਥਾ ਨੂੰ ਪ੍ਰਾਪਤ ਕਰ ਗਿਆ ਹੋਵੇ, ਬਾਕੀ ਸਰੀਰਾਂ ਵਿਚ ਨਾਮ ਤੇ ਹਉਮੈ ਆਪਣੇ ਸਹਿਜ ਦੇ ਵਿਚ ਟਿਕੇ ਰਹਿੰਦੇ ਹਨ। ਆਤਮਾ ਸਵੈ ਪ੍ਰਕਾਸ਼ ਹੈ, ਅਗਿਆਨ ਬਿਲਕੁਲ ਘੁੱਪ ਹਨ੍ਹੇਰ ਹੈ, ਪਰ ਆਤਮਾ ਅਗਿਆਨ ਦਾ ਵਿਰੋਧੀ ਨਹੀਂ ਹੈ ਇਸਦੇ ਵਿਪਰੀਤ ਵਿਸ਼ੇਸ਼ ਚੇਤਨ ਅਗਿਆਨ ਦਾ ਵਿਰੋਧੀ ਹੈ, ਸਖੋਪਤੀ ਅਗਿਆਨ ਅਵਸਥਾ ਹੈ, ਉਸ ਅਵਸਥਾ ਵਿਚ ਨਾ ਕੋਈ ਆਪਣੇ ਸਰੀਰ ਦੀ ਖਬਰ ਹੁੰਦੀ ਹੈ, ਨਾ ਹੀ ਕੋਈ ਪਤਾ ਹੁੰਦਾ ਹੈ ਕਿ ਸੰਸਾਰ ਹੈ। ਨਾ ਕੋਈ ਉਸ ਵਿਚ ਪੁਤਰ, ਧੀਆਂ, ਇਸਤ੍ਰੀ, ਮਿਤਰ, ਦੋਸਤ ਹੁੰਦੇ ਹਨ। ਇਕ ਤਰ੍ਹਾਂ ਨਾਲ ਗਾੜ੍ਹੀ ਨੀਂਦ ਬੇਹੋਸ਼ੀ ਦੀ ਹੀ ਹਾਲਤ ਹੁੰਦੀ ਹੈ, ਉਸ ਗਾੜ੍ਹੀ ਨੀਂਦ ਵਿਚ ਮਾਣੇ ਹੋਏ ਸੁਖ ਦਾ ਜੋ ਗਿਆਨ ਯਾਦਾਸ਼ਤ ਵਿਚ ਸਮਾਇਆ ਹੁੰਦਾ ਹੈ ਉਸ ਦਾ ਪ੍ਰਕਾਸ਼ਕ ਵੀ ਆਤਮਾ ਹੀ ਹੁੰਦਾ ਹੈ, ਅੰਤਸ਼ਕਰਣ ਨਹੀਂ ਹੁੰਦਾ ਕਿਉਂਕਿ ਅੰਤਸ਼ਕਰਣ, ਮਨ, ਚਿਤ, ਬੁੱਧ, ਅਹੰਭਾਵ ਅਤੇ ਸਾਰੀਆਂ ਹੀ ਗਿਆਨ ਇੰਦ੍ਰੀਆਂ ਉਸ ਵੇਲੇ ਆਪਣੇ ਕਾਰਜ ਵਿਚ ਲੈਅ ਹੋ ਜਾਂਦੀਆਂ ਹਨ, ਉਨ੍ਹਾਂ ਦਾ ਕਾਰਜ ਗਿਆਨ ਹੋਇਆ ਕਰਦਾ ਹੈ। ਇਸ ਉਤੇ ਇਕ ਪ੍ਰਸ਼ਨ ਉਠਦਾ ਹੈ ਜਦੋਂ ਆਤਮਾ (ਨਾਮ) ਹਉਮੈ ਦਾ ਵਿਰੋਧੀ ਹੈ ਜਾਂ ਕਹੋ ਅਗਿਆਨ ਦੇ ਵਿਰੋਧੀ ਹੈ ਫੇਰ ਦੋਵੇਂ ਇਕ ਥਾਂ ਤੇ ਰਹਿ ਕੇ ਕਿਵੇਂ ਸਮਝੌਤਾ ਕਰ ਰਖਦੇ ਹਨ, ਦੋਹਾਂ

ਦੀ ਹੋਂਦ ਕਿਵੇਂ ਕਾਇਮ ਰਹਿ ਸਕਦੀ ਹੈ, ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ –

*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥*
*ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥*
*ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥*
*ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥*
*ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥* *ਪੰਨਾ – 617*

ਬਨਸਪਤ ਵਿਚ ਜੋ ਅਗਨ ਹੈ ਉਹ ਕਾਠ ਦੀ ਵਿਰੋਧਨ ਹੈ ਪਰ ਕਾਠ ਵਿਚ ਪਈ ਅੱਗ ਉਸ ਨੂੰ ਨਹੀਂ ਜਲਾਉਂਦੀ ਪਰ ਜਦੋਂ ਪਰਚੰਡ ਹੋ ਜਾਵੇ ਫਿਰ ਜਾਲ ਦਿੰਦੀ ਹੈ। ਇਸੇ ਤਰ੍ਹਾਂ ਨਾਲ ਵਿਆਪਕ ਚੇਤਨ ਅਗਿਆਨ ਨੂੰ ਆਪੇ ਦੂਰ ਨਹੀਂ ਕਰਦਾ ਪਰ ਜਦੋਂ ਅੰਤਸ਼ਕਰਣ ਵਿਚ ਬ੍ਰਹਮਾਕਾਰ ਬਿਰਤੀ ਉਦੈ ਹੋ ਜਾਵੇ ਉਸ ਸਮੇਂ ਇਹ ਬ੍ਰਹਮ ਬਿਰਤੀਆਂ ਅਗਿਆਨ ਅੰਧੇਰੇ ਦਾ ਨਾਸ਼ ਕਰ ਦਿੰਦੀਆਂ ਹੈ। ਸੋ ਬਿਰਤੀ ਨਾਲ ਚੇਤਨ ਜੋ ਹੈ ਉਹ ਅਗਿਆਨ ਦਾ ਵਿਰੋਧੀ ਹੈ। ਅਸੀਂ ਆਤਮਾ ਦੇ ਸਤਿ ਸਰੂਪ ਨੂੰ ਮੰਨਦੇ ਹਾਂ ਪਰ ਅਨੰਦ ਅਤੇ ਚੇਤਨ, ਵਿਆਪਕ, ਨਿਤ ਸ਼ੁਧ, ਨਿਤ ਮੁਕਤ ਰੂਪ ਆਤਮਾ ਨੂੰ ਜਾਨਿਆ ਨਹੀਂ। ਇਹ ਗੱਲ ਕੇਵਲ ਅਨੁਭਵ ਸਿੱਧ ਹੈ। ਇਸ ਸਰੂਪ ਦਾ ਅਨੁਭਵ ਕੇਵਲ ਆਤਮ ਗਿਆਨੀ ਨੂੰ ਹੀ ਹੁੰਦਾ ਹੈ। ਇਸ ਆਤਮਾ ਨੂੰ ਸਾਖਸ਼ਾਤ ਕਰਨ ਵਿਚ ਤੱਤ ਬੇਤੇ ਮਹਾਂਪੁਰਸ਼ ਦੀ ਅਤਿਅੰਤ ਲੋੜ ਹੈ। ਗੁਰੂ ਘਰ ਵਿਚ ਤੱਤ ਬੇਤੇ ਮਹਾਂਪੁਰਸ਼ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ, ਬ੍ਰਹਮ ਬਕਤਾ ਆਪਣੇ ਆਪ ਨੂੰ ਕਿਸੇ ਤਰ੍ਹਾਂ ਨਾਲ ਵੀ ਗੁਰੂ ਤਾਂ ਕੀ ਕਹਾਉਣਾ ਹੋਇਆ ਕੁਝ ਵੀ ਨਹੀਂ ਕਹਾਇਆ ਕਰਦੇ ਕਿਉਂਕਿ ਉਨ੍ਹਾਂ ਨੂੰ ਤਤੂ ਦਾ ਗਿਆਨ ਹੁੰਦਾ ਹੈ। ਪ੍ਰਮਾਤਮ ਤੱਤ ਘਟ-ਘਟ ਵਿਚ ਰਵਿਆ ਹੁੰਦਾ ਹੈ, ਉਹ ਉਸ ਵਿਚ ਅਭੇਦ ਹੋਇਆ ਹੋਇਆ ਹੁੰਦਾ ਹੈ, ਆਪਣੀ ਵੱਖਰੀ ਹੋਂਦ ਨਹੀਂ ਰੱਖਿਆ ਕਰਦਾ। ਇਹ ਦੋ ਅਵਸਥਾਵਾਂ ਦਾ ਜ਼ਿਕਰ ਕੀਤਾ ਹੈ। ਇਸ ਵਿਚ ਕਰਮ ਪਹਿਲਾ ਬੰਧਨ ਰੂਪ ਹੋਇਆ ਕਰਦਾ ਹੈ। ਦੋ ਕਿਸਮ ਦੇ ਕਰਮ, ਸ਼ੁਭ ਕਰਮ ਕਿਉਂ ਬੰਧਨ ਰੂਪ ਹਨ ਕਿਉਂਕਿ ਸ਼ੁਭ ਕਰਮ ਕਰਕੇ ਉਨ੍ਹਾਂ ਦਾ ਕਰਤਾ ਭਾਵ ਆਪਣੇ ਅੰਦਰ ਵਸਾਉਣਾ ਸਵਰਗ ਦਾ ਵਾਸ ਦਿਆ ਕਰਦਾ ਹੈ, ਨਖਿੱਧ ਕਰਮਾਂ ਦਾ ਫਲ ਨਰਕ ਹੋਇਆ ਕਰਦਾ ਹੈ। ਸ਼ੁਭ ਕਰਮ ਸ਼ੁਭ ਵਾਸ਼ਨਾ ਕਰਕੇ ਕੀਤੇ ਜਾਇਆ ਕਰਦੇ ਹਨ। ਅਸ਼ੁਭ ਕਰਮ, ਅਸ਼ੁਭ ਵਾਸ਼ਨਾ ਕਰਕੇ ਕੀਤੇ ਜਾਂਦੇ ਹਨ। ਹਰ ਤਰ੍ਹਾਂ ਦੇ ਕਰਮਾਂ ਦਾ ਕਰਤਾਪਨ ਦਾ ਅਧਿਆਸ ਬੁਧੀ ਗਿਆਨ ਵਿਚ ਹੋਣਾ ਹਰ ਹਾਲਤ ਵਿਚ ਫਲ ਦੇਣ ਵਾਲਾ ਹੋਇਆ ਕਰਦਾ

ਹੈ, ਇਹ ਗਲੋਂ ਨਹੀਂ ਲਹਿਆ ਕਰਦਾ, ਅਸ਼ੁਭ ਵਾਸ਼ਨਾ ਦਾ ਨਾਸ਼ ਕੇਵਲ ਸਤਿਸੰਗ ਵਿਚ ਹੁੰਦਾ ਹੈ ਅਤੇ ਜੀਵ ਸਤਿਸੰਗ ਵਿਚ ਗਿਆਨ ਪ੍ਰਾਪਤ ਕਰਕੇ ਅਸ਼ੁਭ ਕਰਮਾਂ ਤੋਂ ਹਟ ਜਾਇਆ ਕਰਦਾ ਹੈ ਅਤੇ ਅੱਗੇ ਲਈ ਬੁਰੇ ਕਰਮ ਕਰਨ ਤੋਂ ਹਟ ਕੇ ਨਾਮ ਜਪ ਕੇ ਪਿਛਲੇ ਕਰਮਾਂ ਦਾ ਨਾਸ਼ ਕਰ ਲਿਆ ਕਰਦਾ ਹੈ। ਇਸ ਦੇ ਵਿਪਰੀਤ ਸ਼ੁਭ ਵਾਸ਼ਨਾਵਾਂ ਕੁਸੰਗ ਮਿਲਣ ਨਾਲ ਖਤਮ ਹੋਇਆ ਕਰਦੀਆਂ ਹਨ ਅਤੇ ਜੀਵ ਕੁਸੰਗਤ ਦੇ ਅਧੀਨ ਹੋਇਆ ਅਸ਼ੁਭ ਕਰਮ ਕਰਦਾ ਹੈ। ਕਰਮਾਂ ਦਾ ਇਹ ਨਿਯਮ ਹੈ ਕਿ ਚਾਹੇ ਸ਼ੁਭ ਚਾਹੇ ਅਸ਼ੁਭ ਕੀਤੇ ਜਾਣ ਉਨ੍ਹਾਂ ਦਾ ਫਲ ਭੋਗਣਾ ਹੀ ਹੁੰਦਾ ਹੈ। ਇਹ ਦੋਹਾਂ ਕਿਸਮਾਂ ਦੇ ਉਪਜੇ ਕਰਮ ਭੋਗਾਂ ਦਾ ਨਾਸ਼ ਕੇਵਲ ਗਿਆਨ ਪ੍ਰਾਪਤੀ ਤੋਂ ਹੁੰਦਾ ਹੈ। ਜਦੋਂ ਗਿਆਨ ਹੋ ਜਾਂਦਾ ਹੈ ਤਾਂ ਕਰਮ ਭੋਗ ਸੁਪਨ ਅਵਸਥਾ (ਅਗਿਆਨ) ਵਿਚ ਹੀ ਰਹਿ ਜਾਂਦੇ ਹਨ ਜਿਸ ਤਰ੍ਹਾਂ ਜਾਗਣ ਤੇ ਸੁਪਨੇ ਦੀ ਸਾਰੀ ਸਮਗੱਰੀ ਨਾਸ਼ ਹੋ ਜਾਇਆ ਕਰਦੀ ਹੈ ਅਤੇ ਸੁਪਨੇ ਵਿਚ ਕੀਤੇ ਹੋਏ ਪੁੰਨ-ਦਾਨ ਦਾ ਵੀ ਜਾਗ੍ਰਤ ਵਿਚ ਕੋਈ ਫਲ ਨਹੀਂ ਮਿਲਿਆ ਕਰਦਾ ਅਤੇ ਨਾ ਹੀ ਸੁਪਨੇ ਵਿਚ ਬਹੁਤ ਬੁਰੇ ਕਰਮ, ਕਤਲ, ਡਾਕੇ ਮਾਰਨੇ ਆਦਿ ਦਾ ਫਲ ਜਾਗ੍ਰਤ ਵਿਚ ਹੋਇਆ ਕਰਦੇ ਹਨ। ਸੁਪਨੇ ਦੀ ਆਪਣੀ ਦੁਨੀਆ ਹੈ, ਜਾਗ੍ਰਤ ਦੀ ਆਪਣੀ ਦੁਨੀਆ ਹੈ ਅਤੇ ਇਸੇ ਤਰ੍ਹਾਂ ਨਾਲ ਦੋਹਾਂ ਕਿਸਮ ਦੀਆਂ ਵਾਸ਼ਨਾਵਾਂ ਤੋਂ ਉਪਜੇ ਕਰਮ ਭੋਗਾਂ ਦਾ ਨਾਸ਼ ਗਿਆਨ ਹੋਣ ਤੇ ਅਵਸ਼ ਹੋ ਜਾਇਆ ਕਰਦਾ ਹੈ ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਹੈ-

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥***
***ਪੰਨਾ - 1195***

ਪਰ ਇਸ ਦੇ ਵਿਪਰੀਤ ਜੇ ਗਿਆਨ ਦੀ ਅਵਸਥਾ ਵਿਚ ਜੀਵ ਕਹਿੰਦਾ ਹੈ ਕਿ ਮੈਂ ਕੋਈ ਕਰਮ ਨਹੀਂ ਕਰਦਾ, ਨਾ ਹੀ ਫਲ ਦੀ ਇਛਿਆ ਰਖਦਾ ਹਾਂ। ਕਹਿਣ ਦੇ ਨਾਲ ਇਸਨੇ ਉਨ੍ਹਾਂ ਕਰਮਾਂ ਦਾ ਫਲ ਭੋਗਣ ਤੋਂ ਬਚ ਨਹੀਂ ਜਾਣਾ। ਸੋ ਅਗਿਆਨ ਦੀ ਅਵਸਥਾ ਵਿਚ ਭਾਵੇਂ ਕਰਮ ਇੱਛਾ ਰਹਿਤ ਹੋ ਕੇ ਕੀਤੇ ਜਾਣ ਪਰ ਫਲ ਜ਼ਰੂਰ ਦਿੰਦੇ ਹਨ ਪਰ ਇਹ ਜ਼ਰੂਰ ਹੈ ਕਿ ਨਿਸ਼ਕਾਮ ਕਰਮ ਕਰਕੇ ਅੰਤਸ਼ਕਰਣ ਦੀ ਮੈਲ ਦੂਰ ਹੋ ਜਾਇਆ ਕਰਦੀ ਹੈ, ਨਿਰਮਲ ਅੰਤਸ਼ਕਰਣ ਗਿਆਨ ਪ੍ਰਾਪਤੀ ਦਾ ਸਹਾਇਕ ਹੈ। ਸੋ ਤੱਤ ਬੇਤਾ ਮਹਾਂਪੁਰਸ਼ ਹੀ ਗਿਆਨ ਪ੍ਰਾਪਤੀ ਵਿਚ ਸਹਾਇਤਾ ਕਰ ਸਕਦਾ ਹੈ। ਜਿਹੜੇ ਪੁਰਸ਼ ਅਗਿਆਨੀ ਹਨ ਜਿਨ੍ਹਾਂ ਦੇ ਅੰਦਰੋਂ ਪੰਜਾਂ ਭਰਮਾਂ ਦਾ ਨਾਸ਼ ਨਹੀਂ ਹੋਇਆ, ਜਿਨ੍ਹਾਂ ਦੇ ਅੰਦਰੋਂ ਭਰਮ ਦੀ ਕਾਈ ਨਹੀਂ ਮਿਟ ਸਕੀ ਉਹ ਭਾਵੇਂ ਕਿੰਨੇ ਹੀ ਚਤੁਰ ਹੋਣ, ਉਸ ਦੀ ਵਾਕ ਸ਼ਕਤੀ ਕਿੰਨੀ ਹੀ ਸੁਲਝੀ ਹੋਈ ਹੋਵੇ ਉਹ ਜੀਵ ਦੇ ਅਗਿਆਨ ਮੰਡਲ ਨੂੰ ਕਿਸੇ ਤਰ੍ਹਾਂ ਵੀ ਤੋੜ ਨਹੀਂ ਸਕਦੇ ਅਤੇ ਉਨ੍ਹਾਂ ਦਾ ਦਿਤਾ ਹੋਇਆ ਉਪਦੇਸ਼ ਫਲੀਭੂਤ ਨਹੀਂ ਹੋਇਆ ਕਰਦਾ।

ਸਮੁੰਦਰ ਦਾ ਪਾਣੀ ਖਾਰਾ ਹੈ, ਪੀਣ ਨਾਲ ਅਨੇਕ ਰੋਗ ਲਗ ਜਾਂਦੇ ਹਨ ਪਰ ਜੇ ਇਹੋ ਪਾਣੀ ਬੱਦਲ ਬਣ ਕੇ ਬਰਸੇ ਤਾਂ ਅੰਮ੍ਰਿਤ ਹੋ ਜਾਇਆ ਕਰਦਾ ਹੈ। ਵੇਦ ਵਾਕ ਅਤੇ ਗੁਰਬਾਣੀ ਦੇ ਸਿਧਾਂਤ ਜਦੋਂ ਅਗਿਆਨੀ ਪੁਰਸ਼ ਦੇ ਅੰਦਰ ਪ੍ਰਵੇਸ਼ ਕਰੇ ਹੋਏ ਹੁੰਦੇ ਹਨ ਤਾਂ ਉਨ੍ਹਾਂ ਦਾ ਅਸਰ ਖਾਰੇ ਪਾਣੀ

ਵਰਗਾ ਹੀ ਹੁੰਦਾ ਹੈ ਪਰ ਜਦੋਂ ਇਹੀ ਉਪਦੇਸ਼ ਤੱਤ ਬੇਤੇ ਮਹਾਂਪੁਰਸ਼ ਨੇ ਘਾਲ ਕਮਾਈਆਂ ਕਰਕੇ ਕਮਾ ਲਏ ਤਾਂ ਇਸ ਤਰ੍ਹਾਂ ਅੰਮ੍ਰਿਤ ਬਣ ਜਾਂਦੇ ਹਨ ਜਿਵੇਂ ਖਾਰਾ ਪਾਣੀ ਭਾਫ ਬਣ ਕੇ ਬੱਦਲ ਦਾ ਰੂਪ ਧਾਰਨ ਕਰਦਾ ਹੈ ਅਤੇ ਉਚੀਆਂ ਥਾਵਾਂ ਤੇ ਮੀਂਹ ਦੇ ਰੂਪ ਵਿਚ ਵਰਸਦਾ ਹੈ ਤਾਂ ਇਹ ਅੰਮ੍ਰਿਤ ਜਲ ਫਸਲਾਂ ਵਿਚ ਹਰਿਆਵਲ ਲਿਆਉਂਦਾ ਹੈ, ਅਨਾਜ ਪੈਦਾ ਕਰਦਾ ਹੈ। ਐਸੇ ਮਹਾਂਪੁਰਸ਼ਾਂ ਦੇ ਵਾਕ ਕਲਿਆਣਕਾਰੀ ਹੋਇਆ ਕਰਦੇ ਹਨ। ਭੇਦਵਾਦੀ ਤੋਂ ਨਾ ਹੀ ਤਾਂ ਆਪ ਦੀ ਕਲਿਆਣ ਹੁੰਦੀ ਹੈ ਨਾ ਹੀ ਕਿਸੇ ਹੋਰ ਦੀ ਕਲਿਆਣ ਕਰਨ ਨੂੰ ਸਮਰੱਥ ਹੁੰਦਾ ਹੈ। ਗੱਲਾਂ ਬਾਤਾਂ ਦਾ ਧਨੀ ਹੁੰਦਾ ਹੈ ਪਰ ਕਰਨੀ ਕਮਾਈ ਵਿਚ ਕੁਝ ਵੀ ਨਹੀਂ ਹੋਇਆ ਕਰਦਾ ਜਿਸ ਤਰ੍ਹਾਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥*

*ਪੰਨਾ – 433*

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*
*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥*
*ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥*
*ਪੰਨਾ – 85*

ਸੋ ਇਸ ਕਰਕੇ ਅਗਿਆਨੀ ਪੁਰਸ਼ ਭਾਵੇਂ ਉਸ ਦਾ ਭੇਖ ਸਾਧੂਆਂ ਦਾ ਹੋਵੇ, ਭਾਵੇਂ ਕੋਈ ਹੋਰ ਹੋਵੇ ਉਹ, ਉਸ ਦੇ ਅੰਦਰੋਂ ਪ੍ਰਗਟ ਹੋਇਆ ਗਿਆਨ, ਨਾਸਤਕਤਾ ਪੈਦਾ ਕਰ ਦਿਆ ਕਰਦਾ ਹੈ। ਉਹ ਆਪ ਵੀ ਨਾਸਤਕ ਹੁੰਦਾ ਹੈ ਅਤੇ ਪਿਛੇ ਲੱਗਣ ਵਾਲਿਆਂ ਨੂੰ ਵੀ ਨਾਸਤਕ ਬਣਾ ਦਿੰਦਾ ਹੈ। ਜਿਵੇਂ ਘੜੇ ਵਿਚ ਸਮੁੰਦਰ ਦਾ ਪਾਣੀ ਖਾਰਾ ਸਵਾਦ ਬਦਲ ਨਹੀਂ ਸਕਦਾ ਇਸੇ ਤਰ੍ਹਾਂ ਅਗਿਆਨੀ ਦੀ ਬੁੱਧੀ ਰਾਹੀਂ ਦਿਤਾ ਉਪਦੇਸ਼ ਅਗਿਆਨਤਾ ਦਾ ਨਾਸ਼ ਨਹੀਂ ਕਰ ਸਕਦਾ, ਕੇਵਲ ਬ੍ਰਹਮ ਗਿਆਨੀ, ਬ੍ਰਹਮ ਸ੍ਰੋਤਰੀ, ਬ੍ਰਹਮ ਬਕਤਾ ਦੇ ਬਚਨ ਹੀ ਅੰਮ੍ਰਿਤ ਰੂਪ ਹੋਇਆ ਕਰਦੇ ਹਨ। ਬ੍ਰਹਮਗਿਆਨੀ ਦੇ ਬਚਨ ਹੀ ਵੇਦ ਬਾਣੀ ਹੋਇਆ ਕਰਦੀ ਹੈ ਅਤੇ ਤੱਤ ਬਚਨ ਹੋਇਆ ਕਰਦੇ ਹਨ ਜਿਸ ਤਰ੍ਹਾਂ ਕਿ –

*ਜਿਨਿ ਜਾਤਾ ਤਿਸ ਕੀ ਇਹ ਰਹਤ॥*
*ਸਤਿ ਬਚਨ ਸਾਧੂ ਸਭਿ ਕਹਤ॥ ਪੰਨਾ – 294*

ਇਹ ਬਚਨ ਭਾਵੇਂ ਕਿਸੇ ਵੀ ਭਾਸ਼ਾ ਵਿਚ ਹੋਣ, ਜੀਵ ਦਾ ਅਗਿਆਨ ਦੂਰ ਕਰਨ ਵਾਸਤੇ ਸਹਾਇਕ ਹੁੰਦੇ ਹਨ।

ਕਰਮ ਧਰਮ ਦੇ ਬੰਧਨ ਨੂੰ ਜਣਾਉਂਦੇ ਗੁਰੂ ਮਹਾਰਾਜ ਜੀ ਦਸਦੇ ਹਨ

ਕਿ ਦੂਸਰਾ ਬੰਧਨ ਜੋ ਜੀਵ ਦੀ ਸੁਰਤ ਨੂੰ ਗੁਆ ਰਿਹਾ ਹੈ ਉਹ ਅਵਿਦਿਆ ਹੈ। ਜੀਵ ਨੂੰ ਜੀਵ ਭਾਵ ਵਿਚੋਂ ਰੋਕ ਕੇ ਰੱਖਣ ਵਾਸਤੇ ਅਵਿਦਿਆ ਦਾ ਬੰਧਨ ਬਹੁਤ ਹੀ ਪ੍ਰਬਲ ਹੈ। ਜਦੋਂ ਇਸ ਸੰਸਾਰ ਦੀ ਰਚਨਾ ਬਾਰੇ ਵਿਚਾਰਦੇ ਹਾਂ ਤਾਂ ਗੁਰਬਾਣੀ ਦੇ ਪ੍ਰਕਾਸ਼ ਵਿਚ ਪਤਾ ਚਲਦਾ ਹੈ ਕਿ ਇਥੇ ਕੇਵਲ ਇਕੋ ਚੇਤਨ ਤੱਤ ਹੈ। ਕੋਈ ਅੱਲਾਹ, ਰਾਮ, **God** ਜਾਂ ਹੋਰ ਅਨੇਕਾਂ ਨਾਮ ਦੇ ਕੇ ਸੰਬੋਧਨ ਕਰਦੇ ਹਨ। ਇਸ ਇਕ ਨੇ ਸਰਗੁਣ ਸਰੂਪ ਧਾਰਿਆ ਅਤੇ ਏਕੰਕਾਰ ਕਹਾਇਆ, ਏਕੰਕਾਰ ਤੋਂ ਸ਼ਬਦ ਧੁਨ ਹੋਈ ਜਿਸ ਤੋਂ ਸਾਰੇ ਆਕਾਰ ਪ੍ਰਗਟ ਹੋ ਗਏ ਅਤੇ ਇਕ ਅਨੇਕਤਾ ਵਿਚ ਵਰਤ ਗਿਆ। ਸਿਆਣਿਆਂ ਦਾ ਐਸਾ ਮਤ ਹੈ ਕਿ ਸੰਸਾਰ ਵਿਚ ਦੋ ਤਤੂ ਹਨ ਇਕ ਨੂੰ ਚੇਤਨ ਤੱਤ ਆਖਿਆ ਜਾਂਦਾ ਹੈ, ਦੂਸਰਾ ਜੜ੍ਹ ਤਤੂ ਹੈ। ਜੜ੍ਹ ਤਤੂ ਦੇ ਪ੍ਰਥਮ ਦੋ ਭੇਦ ਹਨ ਇਕ ਨੂੰ ਪ੍ਰਕ੍ਰਿਤੀ, ਇਕ ਨੂੰ ਵਿਕ੍ਰਤੀ ਆਖਿਆ ਜਾਂਦਾ ਹੈ। ਇਨ੍ਹਾਂ ਵਿਚੋਂ ਅੱਠ ਪ੍ਰਕ੍ਰਿਤੀਆਂ ਹਨ, ਪ੍ਰਧਾਨ ਨੂੰ ਮੂਲ ਪ੍ਰਕ੍ਰਿਤੀ ਜਾਂ ਮਹਤਤੂ ਕਹਿੰਦੇ ਹਨ। ਮਹਤਤੂ ਚਿੱਤ ਨੂੰ ਆਖਿਆ ਜਾਂਦਾ ਹੈ। ਉਸ ਪਿਛੋਂ ਹਉਮੈ ਦੀ ਉਪਜ ਹੋਈ ਜਿਸ ਤੋਂ ਪੰਜ ਤਨ ਮਾਤਰਾ - ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਅੱਠ ਮੂਲ ਪ੍ਰਕ੍ਰਿਤੀਆਂ ਹਨ। ਇਨ੍ਹਾਂ ਤੋਂ ਪੰਜ ਸਥੂਲ ਭੂਤ - ਅਕਾਸ਼, ਅਗਨ, ਵਾਯੂ, ਜਲ, ਪ੍ਰਿਥਵੀ, ਗਿਆਰਾਂ ਇੰਦ੍ਰੀਆਂ (ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ) ਸ੍ਰੋਤ, ਤਵੱਚਾ, ਨੇਤਰ, ਰਸਨਾ, ਨੱਕ, ਜਿਹਭਾ, ਹੱਥ, ਪੈਰ, ਉਪਸਥ ਇੰਦਰਾ ਗੁਦਾ ਅਤੇ ਮਨ ਇਹ 16 ਵਿਕ੍ਰਤੀਆਂ ਕਹਾਉਂਦੀਆਂ ਹਨ। ਗੁਰਮਤਿ ਅਨੁਸਾਰ ਇਸ ਤਰ੍ਹਾਂ ਹੈ ਕਿ ਮਾਇਆ ਦੀ ਉਤਪਤੀ ਦਾ ਕਾਰਨ ਓਅੰਕਾਰ ਆਪ ਹੀ ਹੈ। ਏਕੰਕਾਰ ਜੀ ਨੇ ਆਪਣੀ ਮਾਇਆ ਆਪ ਹੀ ਪਸਾਰੀ ਹੈ ਆਪ ਹੀ ਦੇਖਣਹਾਰਾ ਹੈ।

*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥*
*ਪੰਨਾ - 537*

ਇਸ ਕਰਕੇ ਜੜ੍ਹ ਤਤ ਸੁਤੰਤਰ ਤੱਤ ਨਹੀਂ ਹੈ ਕੇਵਲ ਇਕੋ ਵਾਹਿਗੁਰੂ ਜੀ ਹੀ ਪ੍ਰਾਕ੍ਰਿਤੀ ਅਤੇ ਜੀਵ ਤਤੂ ਹੈ, ਪੂਰਨ ਅਦ੍ਵੈਤ ਹੈ। ਚੇਤਨ ਤੱਤ ਜਿਸ ਨੂੰ ਅਸੀਂ ਪ੍ਰਮੇਸ਼ਰ ਆਖਦੇ ਹਾਂ ਉਹ ਆਪ ਹੀ ਗਿਆਨ ਹੈ, ਸਰਬ ਕਲਾ ਸਮਰੱਥ ਹੈ ਆਪ ਹੀ ਮੂਲ ਪ੍ਰਕ੍ਰਿਤੀ ਹੈ, ਆਪ ਹੀ ਪ੍ਰਧਾਨ ਹੈ। ਪ੍ਰਧਾਨ ਆਪ ਹੀ ਹੋਣ ਕਰਕੇ ਆਪ ਹੀ ਪ੍ਰਭੂ ਦਾ ਚਮਤਕਾਰਾ ਹੈ ਜਿਸ ਨੂੰ ਮੂਲ ਪ੍ਰਕ੍ਰਿਤੀ ਆਖਦੇ ਹਨ ਅਤੇ 8 ਪ੍ਰਕ੍ਰਿਤੀਆਂ, 16 ਵਿਕ੍ਰਤੀਆਂ ਇਹ ਸਭ ਚੇਤਨ ਤੱਤ ਵਿਚੋਂ ਹੀ ਉਤਪਤ ਹੋਏ ਹਨ। ਪ੍ਰਕ੍ਰਿਤੀ ਕਿਸਨੂੰ ਆਖਿਆ ਜਾਂਦਾ ਹੈ ਇਹ ਸਮਝਣ ਵਾਲੀ ਗੱਲ ਹੈ। ਜਿਸ ਤੋਂ ਅੱਗੇ ਕੋਈ ਨਵਾਂ ਤੱਤ ਉਤਪਤ ਹੋਵੇ ਉਸ ਨੂੰ ਪ੍ਰਕ੍ਰਿਤੀ ਕਹਿੰਦੇ ਹਨ ਅਰਥਾਤ ਜੋ ਕਿਸੇ ਨਵੇਂ ਤੱਤ ਦਾ ਉਪਾਦਾਨ, ਜਿਸ ਤੋਂ ਅੱਗੇ ਨਵਾਂ ਤੱਤ ਉਤਪੰਨ ਹੋਵੇ, ਉਸ ਨੂੰ ਪ੍ਰਕ੍ਰਿਤੀ ਆਖਦੇ ਹਨ। ਜੋ ਕਿਸੇ ਨਵੇਂ ਤੱਤ ਦਾ ਉਪਾਦਾਨ ਕਾਰਨ ਨਾ ਹੋਵੇ ਅਤੇ ਜਿਸ ਤੋਂ ਅੱਗੇ ਕੋਈ ਨਵਾਂ ਤੱਤ ਉਤਪੰਨ ਨਾ ਹੋਵੇ ਉਸ ਨੂੰ ਵਿਕ੍ਰਿਤੀ ਵਿਕਾਰ ਅਰਥਾਤ ਕਾਰਜ ਵੀ ਕਹਿੰਦੇ ਹਨ। ਜੜ੍ਹ ਤਤੂ ਦੇ 24 ਵਿਭਾਗਾਂ ਵਿਚੋਂ ਅੱਠ ਪ੍ਰਕ੍ਰਿਤੀਆਂ ਦੱਸੀਆਂ ਗਈਆਂ ਹਨ ਅਤੇ ਉਨ੍ਹਾਂ ਵਿਚੋਂ

ਪ੍ਰਧਾਨ ਅਰਥਾਤ ਮੂਲ ਪ੍ਰਕ੍ਰਿਤੀ ਹੀ ਇਕ ਕੇਵਲ ਪ੍ਰਕ੍ਰਿਤੀ ਹੈ, ਬਾਕੀ ਸੱਤ ਤਾਂ ਪ੍ਰਕ੍ਰਿਤੀ ਅਤੇ ਵਿਕ੍ਰਤੀਆਂ ਦੋਨੋਂ ਹਨ। ਅਰਥਾਤ ਮਹਤਤ (ਚਿੱਤ) ਪ੍ਰਧਾਨ (ਮੂਲ ਪ੍ਰਕ੍ਰਿਤੀ) ਦੀ ਵਿਕ੍ਰਿਤੀ ਹੈ। ਹਉਮੈ ਮਹਤਤੂ ਦੀ ਵਿਕ੍ਰਿਤੀ ਅਤੇ ਪੰਚ ਤਨਮਾਤਰਾਵਾਂ ਅਤੇ ਗਿਆਰ੍ਹਾਂ ਇੰਦ੍ਰਿਆਂ ਦੀ ਪ੍ਰਕ੍ਰਿਤੀ ਹੈ। ਪੰਚ ਤਨ ਮਾਤਰਾਵਾਂ ਹਉਮੈ ਦੀ ਵਿਕ੍ਰਿਤੀ ਅਤੇ ਪੰਜ ਸਥੂਲ ਭੂਤਾਂ ਦੀ ਪ੍ਰਕ੍ਰਿਤੀ ਹੈ। ਗਿਆਰ੍ਹਾਂ ਇੰਦਰੇ ਹਉਮੈ ਦੀਆਂ ਵਿਕ੍ਰਤੀਆਂ ਹਨ। ਇਨ੍ਹਾਂ ਤੋਂ ਅੱਗੇ ਕੋਈ ਨਵਾਂ ਤਤੂ ਉਤਪੰਨ ਨਹੀਂ ਹੁੰਦਾ। ਇਸ ਲਈ ਇਹ ਆਪ ਕਿਸੀ ਦੀਆਂ ਪ੍ਰਕ੍ਰਿਤੀਆਂ ਨਹੀਂ। ਇਹ ਕੇਵਲ ਵਿਕ੍ਰਤੀਆਂ ਹਨ। ਇਸੀ ਪ੍ਰਕਾਰ ਪੰਜ ਸਥੂਲ ਭੂਤ ਤਨਮਾਤਰਾਵਾਂ ਦੀਆਂ ਵਿਕ੍ਰਤੀਆਂ ਹਨ। ਇਨ੍ਹਾਂ ਤੋਂ ਅੱਗੇ ਕੋਈ ਨਵਾਂ ਤਤੂ ਉੱਤਪੰਨ ਨਹੀਂ ਹੁੰਦਾ। ਇਸ ਲਈ ਇਹ ਆਪ ਕਿਸੀ ਦੀਆਂ ਪ੍ਰਕ੍ਰਿਤੀਆਂ ਨਹੀਂ ਹਨ। ਇਹ ਕੇਵਲ ਵਿਕ੍ਰਤੀਆਂ ਹਨ। ਇਹ 24 ਭੇਦ ਵਾਸਤਵ ਵਿਚ ਇਕ ਜੜ੍ਹ ਤਤੂ 'ਪ੍ਰਧਾਨ' ਅਰਥਾਤ ਮੂਲ ਪ੍ਰਕ੍ਰਿਤੀ ਹੀ ਦੇ ਹਨ ਜੋ ਸਕ੍ਰਿਅ ਅਤੇ ਚੇਤਨਾ ਰਹਿਤ ਹੈ।

ਗੁਰਮਤਿ ਅਨੁਸਾਰ ਇਹ ਸਾਰੀਆਂ ਪ੍ਰਕ੍ਰਿਤੀਆਂ ਅਤੇ ਵਿਕ੍ਰਤੀਆਂ ਹਉਮੈ ਤੱਤ ਵਿਚੋਂ ਹੀ ਉਤਪੰਨ ਹੁੰਦੀਆਂ ਹਨ। ਇਸ ਕਰਕੇ ਪ੍ਰਕ੍ਰਿਤੀ ਕੋਈ ਸੁਤੰਤ੍ਰ ਤੱਤ ਨਹੀਂ ਹੈ। ਇਹ ਸਭ ਹਉਮੈ ਦਾ ਪਰਿਵਾਰ ਹੈ। ਹਉਮੈ ਤੱਤ ੧ੳ ਵਿਚੋਂ ਹੀ ਹੁਕਮ ਅਨੁਸਾਰ ਖੇਲ੍ਹ ਰਚਣ ਲਈ ਪੈਦਾ ਕੀਤਾ ਗਿਆ ਹੈ। ਜਿਵੇਂ ਕਿ ਫੁਰਮਾਨ ਹੈ -

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥***
***ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥***

***ਪੰਨਾ - 999***

ਹੋਰ ਮਤਾਂ ਦਾ ਖਿਆਲ ਹੈ ਕਿ 24 ਪ੍ਰਕ੍ਰਿਤੀਆਂ ਅਤੇ ਵਿਕ੍ਰਤੀਆਂ ਚੇਤਨ ਤੋਂ ਵੱਖਰੇ ਰੂਪ ਵਿਚ ਹਨ। ਚੇਤਨ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੈ ਕਿਉਂਕਿ ਇਹ ਚੇਤਨ ਵਿਚੋਂ ਪੈਦਾ ਨਹੀਂ ਹੋਈਆਂ ਪਰ ਗੁਰਮਤਿ ਅਨੁਸਾਰ ਸਭ ਕੁਝ 'ਨਾਮੇ ਹੀ ਤੇ ਹੋਇਆ' ਹੈ। ੧ੳ ਨੇ ਆਪ ਹੀ ਆਪਣਾ ਪਸਾਰਾ ਕੀਤਾ ਹੈ ਆਪੇ ਹੀ ਜੜ੍ਹ ਤਤੂ ਪ੍ਰਕ੍ਰਿਤੀ ਸਾਜੀ ਹੈ, ਆਪ ਹੀ ਉਸ ਨੇ ਅਵਿਦਿਆ ਤੱਤ ਉਤਪੰਨ ਕੀਤਾ ਹੈ ਜਿਸ ਕਰਕੇ ਆਪਣੇ ਆਪ ਨੂੰ ਪ੍ਰਭੂ ਤੋਂ ਵੱਖਰਾ ਜਾਣ ਕੇ ਜੀਵ, ਹਉਮੈ ਦਾ ਬੰਨ੍ਹਿਆ ਹੋਇਆ ਕ੍ਰਿਆ ਕਰਕੇ ਫਲ ਭੋਗਣ ਲਈ ਅਨੇਕਾਂ ਜਨਮਾਂ-ਜਨਮਾਤਰਾਂ ਵਿਚ ਘੁੰਮੇਟਣੀਆਂ ਖਾ ਰਿਹਾ ਹੈ। ਮੋਟੇ ਰੂਪ ਵਿਚ ਅਵਿਦਿਆ ਉਸ ਚੀਜ਼ ਨੂੰ ਆਖਿਆ ਜਾਂਦਾ ਹੈ ਕਿ ਦਰਅਸਲ ਚੀਜ਼ ਤਾਂ ਹੋਰ ਹੋਵੇ ਪਰ ਨਿਸ਼ਚੇਪੂਰਵਕ ਦ੍ਰਿਸ਼ਟੀ ਹੋਰ ਆਵੇ, ਜਿਵੇਂ ਗਰਮੀ ਦੇ ਮਹੀਨੇ ਰੜੇ ਮੈਦਾਨ ਵਿਚ ਕੁਝ ਬੰਦੇ ਪੈਦਲ ਸਫਰ ਕਰ ਰਹੇ ਹੋਣ, ਉਨ੍ਹਾਂ ਨੂੰ ਪਿਆਸ ਲੱਗੀ ਹੋਵੇ ਤਾਂ ਉਹ ਪਾਣੀ ਢੂੰਡਣ ਦਾ ਜਤਨ ਕਰਦੇ ਹਨ। ਸਾਮ੍ਹਣੇ ਦੋ ਚਾਰ ਦਰੱਖਤ ਨਜ਼ਰ ਆਉਂਦੇ ਹਨ ਉਨ੍ਹਾਂ ਦੇ ਨਾਲ ਲਗਦਾ ਹੀ ਪਾਣੀ ਦਾ ਕੋਈ ਸਰੋਤ ਵਗ ਰਿਹਾ ਹੈ ਦਰਖਤਾਂ ਦੇ ਪਰਛਾਵੇਂ

ਪਾਣੀ ਵਿਚ ਪਏ ਪ੍ਰਤੱਖ ਨਜ਼ਰੀ ਆਉਂਦੇ ਹਨ। ਆਦਮੀ ਭੁਲੇਖਾ ਖਾਂਦਾ ਹੈ ਜਦੋਂ ਉਸ ਥਾਂ ਪਹੁੰਚਦਾ ਹੈ ਉਥੇ ਪਾਣੀ ਨਹੀਂ ਹੁੰਦਾ ਪਰ ਹੋਰ ਅੱਗੇ ਪਾਣੀ ਦਾ ਝਲਕਾਰਾ ਵਜਦਾ ਹੈ। ਜਦੋਂ ਉਥੇ ਜਾਂਦੇ ਹਨ ਉਥੇ ਵੀ ਪਾਣੀ ਨਹੀਂ ਹੁੰਦਾ। ਇਸ ਦਾ ਮਤਲਬ ਇਹ ਹੈ ਕਿ ਇਹ ਇਕ ਰੜਾ ਮੈਦਾਨ ਸੀ ਪਾਣੀ ਦੀ ਇਕ ਵੀ ਬੂੰਦ ਉਥੇ ਨਹੀਂ ਸੀ ਪਰ ਪਾਣੀ ਦਾ ਭਰਿਆ ਦਰਿਆ ਨਜ਼ਰ ਆਉਂਦਾ ਹੈ। ਸੋ ਆਦਮੀ ਭੁਲੇਖਾ ਖਾਂਦਾ ਹੈ। ਇਸ ਤਰ੍ਹਾਂ ਜਦੋਂ ਹਰਨ ਨੂੰ ਭੁਲੇਖਾ ਪੈਂਦਾ ਹੈ ਤਾਂ ਉਹ ਪਾਣੀ ਸਾਮ੍ਹਣੇ ਦਿਸਦਾ ਰਹਿਣ ਕਰਕੇ ਉਹਨੂੰ ਪੀਣ ਲਈ ਦੌੜਦਾ ਹੈ ਪਰ ਪਾਣੀ ਦੀ ਪ੍ਰਾਪਤੀ ਨਾ ਹੋਣ ਕਰਕੇ ਬੇਹੋਸ਼ ਹੋ ਕੇ ਗਿਰ ਜਾਂਦਾ ਹੈ ਇਸ ਨੂੰ ਮਿਰਗ ਤ੍ਰਿਸ਼ਨਾ ਦਾ ਜਲ ਵੀ ਆਖਿਆ ਜਾਂਦਾ ਹੈ ਇਸੇ ਤਰ੍ਹਾਂ ਨਾਲ ਇਹ ਸਾਰੀ ਰਚਨਾ ਵਿਚ ਨਿਰੰਕਾਰ ਆਪ ਹੀ ਹੈ ਪਰ ਭ੍ਰਾਂਤੀ ਪੈਣ ਕਰਕੇ ਇਹ ਸਾਨੂੰ ਸੰਸਾਰ ਦੇ ਰੂਪ ਵਿਚ ਨਜ਼ਰ ਆ ਰਿਹਾ ਹੈ ਅਤੇ ਵੱਖਰਾ-ਵੱਖਰਾ ਦਿਸਦਾ ਹੈ, ਕੋਈ ਚੰਗਾ ਦਿਸਦਾ ਹੈ, ਕੋਈ ਮਾੜਾ ਦਿਸਦਾ ਹੈ, ਕੋਈ ਅਮੀਰ, ਕੋਈ ਗਰੀਬ, ਕੋਈ ਵਿਦਵਾਨ ਪੁਰਸ਼ ਦਿਸਦਾ ਹੈ। ਕੋਈ ਬਿਲਕੁਲ ਅਨਪੜ੍ਹ ਨਜ਼ਰ ਆਉਂਦਾ ਹੈ, ਕੋਈ ਆਪਣਾ ਹੈ ਕੋਈ ਬੇਗਾਨਾ ਹੈ। ਇਹ ਜੋ ਭਰਮ ਮਨ ਵਿਚ ਪੈਦਾ ਹੋਇਆ, ਅਸਲ ਨੂੰ ਨਕਲ ਜਾਨਣ ਦੀ ਜੋ ਕ੍ਰਿਆ ਹੈ ਅਤੇ ਅਸਾਡੇ ਉਪਰ ਜੋ ਇਸ ਕ੍ਰਿਆ ਦਾ ਅਸਰ ਹੈ ਉਸ ਨੂੰ ਅਵਿਦਿਆ ਆਖਿਆ ਜਾਂਦਾ ਹੈ। ਜਿਸ ਤਰ੍ਹਾਂ ਨਾਲ ਪਾਣੀ ਦੇ ਭਰੇ ਹੋਏ ਬੇਅੰਤ ਬਰਤਨਾਂ ਵਿਚ ਰਾਤ ਨੂੰ ਵੱਖਰਾ-ਵੱਖਰਾ ਚੰਦਰਮਾ ਹਰ ਬਰਤਨ ਵਿਚ ਨਜ਼ਰ ਆਉਂਦਾ ਹੈ ਅਤੇ ਐਉਂ ਪ੍ਰਤੀਤ ਦਿੰਦਾ ਹੈ ਕਿ ਬੇਅੰਤ ਚੰਦਰਮਾਂ ਹਨ ਅਤੇ ਜਦੋਂ ਨਿਰਣਾ ਕੀਤਾ ਜਾਂਦਾ ਹੈ ਤਾਂ ਨਿਸ਼ਚਾ ਆਉਂਦਾ ਹੈ ਕਿ ਇਹ ਤਾਂ ਇਕੋ ਚੰਦਰਮਾ ਦੇ ਪ੍ਰਤੀਬਿੰਬ ਦਾ ਬਿੰਬ ਸੀ। ਇਹ ਜੋ ਕ੍ਰਿਆ ਹੈ ਇਸ ਨੂੰ ਅਵਿਦਿਆ ਆਖਿਆ ਜਾਂਦਾ ਹੈ ਯਾਨਿ ਕਿ ਵਾਹਿਗੁਰੂ ਜੀ ਦੀ ਥਾਂ ਅਨੇਕ ਭਾਂਤ ਦੀ ਸ੍ਰਿਸ਼ਟੀ ਨਜ਼ਰ ਆਉਂਦੀ ਹੈ।

ਅਗੰਮ ਅਗੋਚਰ ਦੇ ਮਾਰਗ ਤੇ ਅੱਜ ਤਕ ਜੋ ਵਿਚਾਰ ਹੋਈ ਹੈ ਉਹ ਇਹ ਹੈ ਕਿ ਇਸ ਮਾਰਗ ਤੇ ਚੱਲਣ ਵਿਚ ਜੋ ਰੁਕਾਵਟਾਂ ਹਨ, ਉਨ੍ਹਾਂ ਨਾਲ ਕਿਵੇਂ ਨਿਪਟਿਆ ਜਾਵੇ? ਇਨ੍ਹਾਂ ਰੁਕਾਵਟਾਂ ਦਾ ਸੰਖੇਪ ਵਰਣਨ ਇਸ ਤਰ੍ਹਾਂ ਹੈ ਕਿ -

***ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥***

***ਪੰਨਾ - 877***

ਦੁਖ ਦਰਵਾਜ਼ੇ ਅਤੇ ਰੋਹ ਰਖਵਾਲੇ ਦੀ ਬਹੁਤ ਹੀ ਵਿਸਥਾਰ ਪੂਰਵਕ ਵਿਚਾਰ ਕਰਕੇ ਸਾਰੇ ਪੱਖਾਂ ਨੂੰ ਵਿਚਾਰਿਆ ਗਿਆ ਹੈ ਅਤੇ ਜੋ ਬੰਧਨ ਆਉਂਦੇ ਹਨ ਜਿਵੇਂ ਕਿ ਅਗਿਆਨ, ਕਰਮ-ਧਰਮ, ਪੰਜ ਚੋਰ ਇਨ੍ਹਾਂ ਉਪਰ ਵਿਸਥਾਰਪੂਰਵਕ ਬਹੁਤ ਹੀ ਵਿਚਾਰ ਹੋ ਚੁਕੀ ਹੈ, ਸਾਰੇ ਗ੍ਰੰਥਾਂ ਵਿਚ ਆਉਂਦਾ ਹੈ ਕਿ ਜਦੋਂ ਅਸੀਂ 'ਆਤਮ ਮਾਰਗ' ਤੇ ਚਲਦੇ ਹਾਂ, ਇਸ ਸੂਖਸ਼ਮ ਮਾਰਗ ਤੇ ਇਕ ਐਸੀ ਥਾਂ ਆਉਂਦੀ ਹੈ ਜਿਥੇ ਅਤਿ ਕਰੜੇ ਦਰਵਾਜ਼ੇ ਬੰਦ ਕੀਤੇ ਗਏ ਹਨ, ਜੋ ਕਿਸੇ ਤਰੀਕੇ ਨਾਲ ਵੀ ਨਹੀਂ ਖੁਲ੍ਹਦੇ। ਜਦੋਂ ਤਕ ਤੁਸੀਂ ਸਮਰੱਥ ਗੁਰੂ ਤੋਂ ਚਾਬੀ ਲੈ ਕੇ ਇਹ ਤਾਲੇ ਨਾ ਖੋਲ੍ਹ ਲਵੋਂ ਉਨੀਂ

ਦੇਰ ਤਕ ਇਹ ਬਜਰ ਕਪਾਟ ਨਹੀਂ ਖੁਲਿਆ ਕਰਦੇ। ਕਿਤਾਬਾਂ ਪੜ੍ਹ ਕੇ, ਸਤਿਪੁਰਸ਼ਾਂ ਦੇ ਬਚਨ ਪੜ੍ਹ ਕੇ ਅਸੀਂ ਸਮਝਦੇ ਹਾਂ ਕਿ ਅਸੀਂ ਆਪਣੀ ਮੰਜ਼ਲ ਤੇ ਪੁੱਜ ਚੁਕੇ ਹਾਂ ਪਰ ਇਹ ਇਕ ਖਿਆਲ ਹੀ ਹੋਇਆ ਕਰਦਾ ਹੈ ਕਿਉਂਕਿ ਆਦਮੀ ਦੇ ਵਿਚ ਕੋਈ ਵੀ ਪਰਿਵਰਤਨ ਨਹੀਂ ਆਉਂਦਾ, ਜੋ ਆਦਮੀ ਦਾ ਸੁਭਾਅ ਪਹਿਲਾਂ ਸੀ ਉਹ ਉਸੇ ਤਰ੍ਹਾਂ ਹੀ ਬਣਿਆ ਰਹਿੰਦਾ ਹੈ। ਮੌਤ ਤੋਂ ਉਸ ਨੂੰ ਡਰ ਲਗਦਾ ਹੈ, ਸਬੰਧੀਆਂ ਦੇ ਵਿਛੋੜੇ ਤੋਂ ਉਸ ਨੂੰ ਡਰ ਲਗਦਾ ਹੈ। ਤਿੰਨਾਂ ਕਿਸਮਾਂ ਦੇ ਦੁਖਾਂ ਦਾ ਅਸਰ ਉਸ ਦੇ ਮਨ ਉਪਰ ਛਾਇਆ ਰਹਿੰਦਾ ਹੈ -

1. ਆਧਯਾਤਮਿਕ ਦੁੱਖ - ਸਰੀਰ ਤੇ ਮਨ ਦਾ ਕਲੇਸ਼।

2. ਆਧਿਭੌਤਿਕ ਦੁੱਖ - ਜੋ ਵੈਰੀ ਅਤੇ ਪਸ਼ੂ ਪੰਛੀਆਂ ਤੋਂ ਹੋਵੇ।

3. ਆਧਿਦੈਵਿਕ - ਜੋ ਪ੍ਰਾਕ੍ਰਿਤਕ ਸ਼ਕਤੀਆਂ ਤੋਂ ਪਹੁੰਚਦਾ ਹੈ ਜਿਵੇਂ ਅੰਧੇਰੀ, ਬਿਜਲੀ ਦਾ ਡਿਗਣਾ, ਤਪਤ, ਸਰਦੀ, ਹੜ੍ਹ ਆਦਿ।

ਇਹ ਉਸ ਸਮੇਂ ਤਕ ਦੂਰ ਨਹੀਂ ਹੁੰਦੇ, ਜਦੋਂ ਤਕ ਅਸੀਂ ਪ੍ਰਤੱਖ ਗਿਆਨ ਅਨੁਭਵ ਕਰਕੇ ਤਤੂ ਨੂੰ ਪ੍ਰਾਪਤ ਨਹੀਂ ਕਰ ਲੈਂਦੇ। ਬੁੱਧੀ ਗਿਆਨ ਦੀਆਂ ਸਾਰੀਆਂ ਮੰਤਕਾਂ, ਸਾਰੀਆਂ ਦਲੀਲਾਂ, ਬਜਰ ਕਪਾਟਾਂ ਨੂੰ ਪਾਰ ਨਹੀਂ ਕਰ ਸਕਦੀਆਂ। ਬਜਰ ਕਪਾਟਾਂ ਦਾ ਜ਼ਿਕਰ ਗੁਰਬਾਣੀ ਅੰਦਰ ਬਾਰ-ਬਾਰ ਆਉਂਦਾ ਹੈ ਜਿਵੇਂ ਕਿ -

***ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***

***ਪੰਨਾ - 1033***

ਇਸ ਤਰ੍ਹਾਂ ਨਾਲ ਹੋਰ ਥਾਂ ਆਉਂਦਾ ਹੈ -

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਪੰਨਾ - 954***

ਗੁਰੂ ਦੇ ਸ਼ਬਦ ਤੋਂ ਬਿਨਾਂ ਬਜਰ ਕਪਾਟ ਨਹੀਂ ਖੁਲ੍ਹਿਆ ਕਰਦੇ, ਗੁਰਬਾਣੀ ਅੰਦਰ ਹੋਰ ਸਪਸ਼ਟ ਕਰਕੇ ਦਸਿਆ ਗਿਆ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***

***ਪੰਨਾ - 205***

ਕਿਉਂਕਿ ਚਾਬੀ ਦਾ ਮਾਲਕ ਸਤਿਗੁਰੂ ਹੋਇਆ ਕਰਦਾ ਹੈ, ਗੁਰਬਾਣੀ ਵਿਚ ਬਿਲਕੁਲ ਸਪਸ਼ਟ ਦਸਿਆ ਗਿਆ ਹੈ-

*ਬਿਨੁ ਸਬਦੈ ਅੰਤਰਿ ਆਨੇਰਾ॥*
*ਨ ਵਸਤੁ ਲਹੈ ਨ ਚੂਕੈ ਫੇਰਾ॥*
*ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ*
*ਗੁਰੁ ਪੂਰੈ ਭਾਗਿ ਮਿਲਾਵਣਿਆ॥* *ਪੰਨਾ - 124*

ਇਸ ਸ਼ਬਦ ਦੇ ਅੰਦਰ ਗੁਰੂ ਮਹਾਰਾਜ ਜੀ 'ਆਤਮ ਮਾਰਗ' ਤੇ ਪਹਿਰਾ ਦੇਣ ਵਾਲਿਆਂ ਦਾ ਜ਼ਿਕਰ ਕਰਦਿਆਂ ਫੁਰਮਾਨ ਕਰਦੇ ਹਨ ਕਿ ਉਥੇ ਵੱਡਾ ਗੇਟ ਹੈ ਜਿਸ ਦਾ ਨਾਮ ਦੁਖਾਂ ਦਾ ਗੇਟ ਹੈ ਅਤੇ ਉਸ ਦੀ ਰਖਵਾਲੀ ਮਹਾਂਦੁੰਦਰ, ਮਹਾਂ ਵਿਕਰਾਲ ਰੂਪ ਧਾਰ ਕੇ ਕ੍ਰੋਧ ਕਰ ਰਿਹਾ ਹੈ, ਹੁਣ ਪਹਿਲਾਂ ਜਿੰਨੀ ਦੇਰ ਤਕ ਸਾਡੀ ਦੁੱਖ ਨਾਲ ਸਮਤੀ ਨਹੀਂ ਹੁੰਦੀ, ਅਸੀਂ ਦੁੱਖ ਨੂੰ ਸੁੱਖ ਦੇ ਬਰਾਬਰ ਨਹੀਂ ਗਿਣਦੇ, ਜੇ ਦੁਖ ਤੇ ਸੁਖ ਦੀ ਸਮਤਾ ਦੀ ਭਾਵਨਾ ਪੈਦਾ ਹੋ ਜਾਵੇ ਫੇਰ ਕੁਝ ਫਰਕ ਪੈਂਦਾ ਹੈ। ਗੁਰੂ ਮਹਾਰਾਜ ਜੀ ਤਾਂ ਫੁਰਮਾਨ ਕਰਦੇ ਹਨ ਕਿ ਆਦਮੀ ਦੀਆਂ ਮਾਨਸਿਕ ਤਰੁੱਟੀਆਂ ਜੋ ਪ੍ਰਮੇਸ਼ਰ ਵਲੋਂ ਬੇਮੁਖ ਕਰਦੀਆਂ ਰਹਿੰਦੀਆਂ ਹਨ ਉਨ੍ਹਾਂ ਦੀ ਜੋ ਇਕੋ ਇਕ ਦਾਰੂ ਹੈ, ਉਹ ਦੁੱਖ ਦੇ ਰੂਪ ਵਿਚ ਹੈ। ਪ੍ਰਮੇਸ਼ਰ ਤੋਂ ਦੂਰ ਲਿਜਾਉਣ ਵਾਲੀ ਜੋ ਚੀਜ਼ ਹੈ ਉਹ ਸੁੱਖ ਹੈ, ਸੁੱਖ ਪ੍ਰਮੇਸ਼ਰ ਨੂੰ ਭੁਲਾ ਦਿਆ ਕਰਦਾ ਹੈ, ਦੁੱਖ ਵਿਚ ਪ੍ਰਭੂ ਪੂਰੇ ਦਿਲੋਂ ਯਾਦ ਆਉਂਦਾ ਹੈ, ਉਸ ਦੀ ਹਸਤੀ ਉਪਰ ਪੂਰਾ ਵਿਸ਼ਵਾਸ਼ ਹੁੰਦਾ ਹੈ, ਉਸ ਸਮੇਂ ਪ੍ਰਭੂ ਕੋਲ ਅਸੀਂ ਹੱਥ ਬੰਨ੍ਹ-ਬੰਨ੍ਹ ਕੇ ਤਰਲੇ ਲੈਂਦੇ ਹਾਂ ਹੇ ਪ੍ਰਭੂ! ਮੇਰਾ ਦੁੱਖ ਨਿਵਾਰ। ਭਾਵੇਂ ਰਾਜ਼ੀ ਹੋ ਕੇ ਅਸੀਂ ਫੇਰ ਪ੍ਰਮੇਸ਼ਰ ਤੋਂ ਬੇਮੁੱਖ ਹੋ ਜਾਈਏ, ਇਸ ਕਾਰਨ ਅਸੀਂ ਫੇਰ ਦੁੱਖ ਵਿਚ ਗ੍ਰਸਤ ਹੋ ਜਾਂਦੇ ਹਾਂ -

*ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥*

*ਪੰਨਾ - 469*

ਸੋ ਜਦੋਂ ਦੁੱਖ ਦੀ ਅਸੀਂ ਇਜ਼ਤ ਕਰਦੇ ਹਾਂ ਉਸ ਸਮੇਂ ਅਸੀਂ ਦੁਖ ਨੂੰ ਬੁਰਾ ਨਹੀਂ ਕਹਿੰਦੇ ਕਿਉਂਕਿ ਇਹ ਵੀ ਵਾਹਿਗੁਰੂ ਜੀ ਵਲੋਂ ਇਕ ਦਾਤ ਹੀ ਹੈ ਜੋ ਦੁੱਖ ਦੇ ਰਿਹਾ ਹੈ ਉਸ ਨੂੰ ਪਤਾ ਹੈ ਕਿ ਮੈਂ ਇਸ ਜੀਵ ਦਾ ਕਿਹੜਾ ਇਲਾਜ ਕਰ ਰਿਹਾ ਹਾਂ, ਭਾਵੇਂ ਜੀਵ ਘਭਰਾ ਰਿਹਾ ਹੈ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥*
*ਪੰਨਾ - 5*

ਦੁੱਖ ਜੀਵ ਨੂੰ ਸੂਚਨਾ ਦਿੰਦਾ ਹੈ ਕਿ ਤੂੰ ਬਹੁਤ ਗਲਤ ਚਲ ਰਿਹਾ ਹੈਂ, ਸੰਸਾਰ ਨੂੰ ਰਚਣ ਵਾਲਾ ਪ੍ਰਭੂ ਜੋ ਅਤਿ ਦਾ ਪਿਆਰਾ ਹੈ ਉਸ ਨੂੰ ਤੂੰ ਭੁੱਲ ਰਿਹਾ ਹੈਂ ਕਿਉਂਕਿ ਦੁੱਖ ਉਸ ਸਮੇਂ ਹੀ ਹੁੰਦਾ ਹੈ ਜਦੋਂ ਅਸਾਡਾ ਸਨਬੰਧ

ਵਾਹਿਗੁਰੂ ਜੀ ਨਾਲੋਂ ਟੁੱਟ ਜਾਂਦਾ ਹੈ ਜਿਸ ਤਰ੍ਹਾਂ ਕਿ ਫੁਰਮਾਨ ਹੈ -

***ਦੂਖੁ ਤਦੇ ਜਾ ਵਿਸਰਿ ਜਾਵੈ॥***
***ਭੂਖ ਵਿਆਪੈ ਬਹੁ ਬਿਧਿ ਧਾਵੈ॥ ਪੰਨਾ - 98***

ਜਦੋਂ ਦੁਖਾਂ ਨੂੰ ਜੀਵ ਪਿਆਰ ਕਰਦਾ ਹੈ, ਦੁੱਖ ਆਪਣੇ ਆਪ ਹੀ ਹਟ ਜਾਇਆ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ-

***ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ॥***

***ਪੰਨਾ - 1034***

ਇਸੇ ਤਰ੍ਹਾਂ ਨਾਲ ਦੁੱਖ ਨਾਲ ਮਿਤਰਤਾ ਪਾ ਕੇ ਅਸਾਡਾ ਕਦਮ ਅੱਗੇ ਵਧਦਾ ਹੈ। ਜੋ ਆਤਮ ਮਾਰਗ ਦਾ ਵੱਡਾ ਗੇਟ ਹੈ ਉਥੇ ਰਖਵਾਲਾ ਕ੍ਰੋਧ ਹੈ। ਅਸੀਂ ਕ੍ਰੋਧ ਦੇ ਨਾਲ ਸੁਖਾਵਾਂ ਵਰਤਾਰਾ ਸ਼ਾਂਤੀ ਰਾਹੀਂ ਕਰਦੇ ਹਾਂ। ਜਦੋਂ ਸ਼ਾਂਤੀ ਪ੍ਰਗਟ ਹੁੰਦੀ ਹੈ ਉਸ ਵੇਲੇ ਕ੍ਰੋਧ ਉਡ ਜਾਇਆ ਕਰਦਾ ਹੈ ਫੇਰ ਇਹ ਨਹੀਂ ਖੜ੍ਹਿਆ ਕਰਦਾ। ਸੋ ਇਸ ਤਰ੍ਹਾਂ ਅਸੀਂ ਆਤਮ ਮਾਰਗ ਦੇ ਦਰਵਾਜ਼ੇ ਵਿਚ ਪੈਰ ਰੱਖ ਲੈਂਦੇ ਹਾਂ ਅਤੇ ਅੱਗੇ ਕਰੜੇ ਬਜਰ ਕਪਾਟ ਆਸ਼ਾਵਾਂ ਤੇ ਅੰਦੇਸ਼ਿਆਂ ਦੇ ਹਨ, ਆਸ਼ਾਵਾਂ ਬਹੁਤ ਪ੍ਰਕਾਰ ਦੀਆਂ ਹਨ। ਇਕ ਹੀ ਆਸ਼ਾ ਜੀਵ ਨੂੰ ਨਰਕਾਂ ਵਿਚ, ਅਨੇਕਾਂ ਜੂਨਾਂ ਵਿਚ ਘੁੰਮਾਉਣ ਦੀ ਸਮਰੱਥਾ ਰਖਦੀ ਹੈ। ਵਾਸ਼ਨਾਵਾਂ ਪੂਰੀਆਂ ਕਰਨ ਵਾਸਤੇ ਅਸੀਂ ਠੱਗੀਆਂ, ਛਲ, ਹੱਤਿਆ, ਧੋਖੇ, ਫਰੇਬ ਕਰਨ ਤੋਂ ਸੰਕੋਚ ਨਹੀਂ ਕਰਦੇ। ਆਸ਼ਾਵਾਂ ਪੂਰੀਆਂ ਕਰਨ ਵਾਸਤੇ ਜੀਵ ਐਨਾ ਗਿਰ ਜਾਂਦਾ ਹੈ ਕਿ ਉਹ ਵੱਡੀ ਪਦਵੀ ਨੂੰ ਪ੍ਰਾਪਤ ਕਰਕੇ ਵੀ ਨਜ਼ਾਇਜ਼ ਤਰੀਕਿਆਂ ਨਾਲ ਧਨ ਇਕੱਠਾ ਕਰਦਾ ਹੈ। ਵੱਡੇ-ਵੱਡੇ ਵਜ਼ੀਰ ਲੋਕ ਬਹੁਤ ਵੱਡੇ-ਵੱਡੇ ਕਮਿਸ਼ਨ ਲੈ ਲੈਂਦੇ ਹਨ। ਚੋਰੀਆਂ ਕੀਤੀਆਂ ਜਾਂਦੀਆਂ ਹਨ, ਮਿਲਾਵਟਾਂ ਕਰਕੇ ਦੁਨੀਆਂ ਦੀ ਸਿਹਤ ਖਰਾਬ ਕੀਤੀ ਜਾਂਦੀ ਹੈ, ਨਕਲੀ ਚੀਜ਼ਾਂ ਤਿਆਰ ਕਰਕੇ ਧੋਖਾ ਦਿਤਾ ਜਾਂਦਾ ਹੈ। ਜਾਇਜ਼ ਨਜ਼ਾਇਜ਼ ਤਰੀਕੇ ਨਾਲ ਧਨ ਦੀ ਲਾਲਸਾ ਲੱਗੀ ਰਹਿੰਦੀ ਹੈ। ਸੋ ਇਸ ਤਰ੍ਹਾਂ ਨਾਲ ਵਾਸ਼ਨਾਵਾਂ ਦੇ ਮਾਰੂ ਘੇਰੇ ਵਿਚ ਆਇਆ ਜੀਵ ਪ੍ਰਮੇਸ਼ਰ ਵਲ ਨੂੰ ਇਕ ਕਦਮ ਵੀ ਨਹੀਂ ਪੁੱਟ ਸਕਿਆ ਕਰਦਾ ਕਿਉਂਕਿ ਮਨ ਹਰ ਵਕਤ ਕਲਪਨਾ ਕਰਦਾ ਹੈ। ਜੋ ਵਾਸ਼ਨਾ ਇਸ ਦੇ ਹਿਰਦੇ ਵਿਚ ਪ੍ਰਧਾਨ ਹੁੰਦੀ ਹੈ ਉਸ ਦੇ ਅਨੁਕੂਲ ਹੀ ਸੋਚਿਆ ਕਰਦਾ ਹੈ। ਉਸ ਦੀ ਸੁਰਤੀ ਬਿਰਤੀ ਉਸੇ ਤਰ੍ਹਾਂ ਦੀ ਹੋ ਜਾਇਆ ਕਰਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥***

***ਪੰਨਾ - 932***

ਸਭ ਤੋਂ ਪ੍ਰਬਲ ਵਾਸ਼ਨਾ ਧਨ ਦੀ ਹੋਇਆ ਕਰਦੀ ਹੈ ਅਤੇ ਧਨ ਇਕੱਠਾ ਕਰਨ ਵਾਸਤੇ ਆਦਮੀ ਆਪਣਾ ਦੀਨ ਇਮਾਨ ਵੀ ਗੁਆ ਬੈਠਦਾ

ਹੈ ਅਤੇ ਅਜਿਹੇ ਨਖਿੱਧ ਕਰਮ ਕਰਦਾ ਹੈ ਜਿਨ੍ਹਾਂ ਦਾ ਲੇਖਾ ਦੇਣਾ ਅਤਿ ਕਠਨ ਹੋ ਜਾਂਦਾ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ਰਹਾਉ॥*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥*
*ਕਹਤੁ ਕਬੀਰੁ ਕੋਈ ਨਹੀ ਤੇਰਾ॥*
*ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥*
*ਪੰਨਾ - 656*

ਇਤਿਹਾਸ 'ਚ ਵੱਡੇ-ਵੱਡੇ ਮਹਾਂਪੁਰਸ਼ਾਂ ਦੇ ਜੀਵਨ ਦੀਆਂ ਘਟਨਾਵਾਂ ਬਹੁਤ ਸਾਰੀਆਂ ਲੋਕ ਕਥਾ ਦੇ ਰੂਪ ਵਿਚ ਪ੍ਰਚਲਤ ਹੋਈਆਂ ਰਹਿੰਦੀਆਂ ਹਨ। ਜਿਵੇਂ ਕਿ ਸਿਕੰਦਰੇ ਆਜ਼ਮ ਨੇ ਭਾਰਤ ਉਤੇ ਹਮਲਾ ਕੀਤਾ। ਉਹ ਇਸ ਤੋਂ ਪਹਿਲਾਂ ਮੱਧ ਏਸ਼ੀਆਂ, ਰੂਸ ਵਗੈਰਾ ਨੂੰ ਜਿੱਤਣ ਉਪਰੰਤ ਭਾਰਤ ਵਿਚ ਆਇਆ। ਉਸ ਪਾਸ ਦੋ ਲੱਖ ਫੌਜ ਸੀ, ਕਿਲੇ ਫਤਹਿ ਕਰਨ ਵਾਸਤੇ ਬਹੁਤ ਹੀ ਅਜੀਬ ਕਿਸਮ ਦੀਆਂ ਪਉੜੀਆਂ ਸਨ ਜਿਨ੍ਹਾਂ ਉਪਰ ਦੁਸ਼ਮਣ ਦਾ ਵਾਰ ਨਹੀਂ ਸੀ ਹੋ ਸਕਦਾ, ਉਹ ਸਾਰੇ ਰਾਜਿਆਂ ਨੂੰ ਜਿਤਦਾ ਹੋਇਆ ਭਾਰਤ ਆਇਆ। ਅਖੀਰ ਉਸ ਦਾ ਮੁਕਾਬਲਾ ਛੋਟੇ ਜਿਹੇ ਰਾਜੇ ਪੋਰਸ ਨਾਲ ਹੋਇਆ। ਐਨੀ ਦ੍ਰਿੜ੍ਹਤਾ ਦੇ ਨਾਲ ਰਾਜਾ ਪੋਰਸ ਨੇ ਯੁੱਧ ਕੀਤਾ ਉਸ ਦੀ ਸਿਰਫ 30,000 ਫੌਜ ਸੀ ਤੇ ਸਿਕੰਦਰ ਦੀ ਦੋ ਲੱਖ ਫੌਜ ਨਾਲ ਤਿੰਨ ਮਹੀਨੇ ਅੜਿਆ ਰਿਹਾ। ਤਿੰਨ ਮਹੀਨੇ ਇਸ ਨੂੰ ਦਰਿਆ ਪਾਰ ਨਹੀਂ ਕਰਨ ਦਿਤਾ। ਫੇਰ ਇਹ ਜੰਮੂ ਵਲ ਦੀ ਹੋ ਕੇ ਦਰਿਆ ਪਾਰ ਕਰਕੇ ਰਾਜੇ ਪੋਰਸ ਨਾਲ ਯੁੱਧ ਕਰਨ ਆਇਆ। ਉਸ ਵੇਲੇ ਉਸ ਦੇ ਮਨ ਵਿਚ ਬਹੁਤ ਅਭਿਮਾਨ ਸੀ ਪਰ ਪੋਰਸ ਨਾਲ ਯੁੱਧ ਕਰਕੇ ਉਸ ਨੂੰ ਪਤਾ ਲਗਿਆ ਕਿ ਰਾਜਾ ਪੋਰਸ ਦੀ 30,000 ਫੌਜ ਨੇ ਨੱਕ ਵਿਚ ਦਮ ਕਰ ਛੱਡਿਆ। ਇਸ ਤੋਂ ਅੱਗੇ ਬਿਆਸ ਪਾਰ ਕਰਕੇ ਜੋ ਇਲਾਕਾ ਬੈ ਉਸ ਉਪਰ ਅਤੇ ਉਸ ਤੋਂ ਅੱਗੇ ਤਾਂ ਪੰਚਾਇਤੀ ਰਾਜ ਸ਼ੁਰੂ ਹੋ ਜਾਂਦਾ ਹੈ। ਇਨ੍ਹਾਂ ਦੀਆਂ ਫੌਜਾਂ ਨਾਲ ਮੁਕਾਬਲਾ ਕਰਨਾ ਬਹੁਤ ਮੁਸ਼ਕਲ ਪ੍ਰਤੀਤ ਦਿਤਾ। ਇਸ ਤੋਂ ਅੱਗੇ ਰਾਜਾ ਨੰਦ ਦਾ ਵਿਸ਼ਾਲ ਰਾਜ ਸੀ ਜਿਸ ਪਾਸ ਮਜ਼ਬੂਤ ਫੌਜਾਂ ਸਨ। ਇਨ੍ਹਾਂ ਸਾਰੀਆਂ ਗੱਲਾਂ ਦਾ ਅਨੁਮਾਨ ਲਾ ਕੇ ਸਿਕੰਦਰ ਦੀ ਫੌਜ ਨੇ ਜਵਾਬ ਦੇ ਦਿਤਾ ਕਿ ਮਹਾਰਾਜ! ਪੂਰੇ ਬਾਰ੍ਹਾਂ ਸਾਲਾਂ ਤੋਂ ਆਪ ਲੜਾਈਆਂ ਹੀ ਲੜਦੇ ਆ ਰਹੇ ਹੋਂ। ਅਸੀਂ ਇਹ ਚੰਗੀ ਤਰ੍ਹਾਂ ਨਿਰਣਾ ਕਰ ਲਿਆ ਹੈ ਕਿ ਭਾਰਤੀ ਸੂਰਮਿਆਂ ਦੇ ਮੁਕਾਬਲੇ ਅਸਾਡੇ ਲਈ ਯੁੱਧ ਕਰਨਾ ਕੋਈ ਸੁਖਾਲੀ ਜਿਹੀ ਗੱਲ ਨਹੀਂ ਹੈ। ਇਸ ਕਰਕੇ ਅਸੀਂ ਹੋਰ ਅੱਗੇ ਨਹੀਂ ਜਾ ਸਕਦੇ। ਤੁਸੀਂ ਭਾਰਤ ਵਰਸ਼ ਦੀਆਂ ਦੋ ਨਿੱਕੀਆਂ ਰਿਆਸਤਾਂ ਜਿੱਤ ਲਈਆਂ ਹਨ ਆਖਰੀ ਰਿਆਸਤ ਰਾਜਾ ਪੋਰਸ ਦੀ ਸੀ। ਅਸਾਨੂੰ ਘਰੋਂ ਨਿਕਲਿਆਂ ਨੂੰ ਬਾਰ੍ਹਾਂ ਸਾਲ ਹੋ ਚੁੱਕੇ ਹਨ, ਅਸੀਂ ਇਸ ਵਾਰੀ ਆਪਣੇ ਦੇਸ਼ ਨੂੰ ਮੁੜਨਾ ਚਾਹੁੰਦੇ ਹਾਂ। ਇਥੋਂ ਤਕ ਕਿ

ਸਿਕੰਦਰ ਦੇ ਵੱਡੇ ਜਰਨੈਲਾਂ ਨੇ ਵੀ ਇਸ ਫੈਸਲੇ ਦੀ ਸ਼ਲਾਘਾ ਕੀਤੀ। ਉਨ੍ਹਾਂ ਨੇ ਵੀ ਕਿਹਾ ਕਿ ਮਹਾਰਾਜ! ਐਨਾ ਲੰਬਾ ਚੌੜਾ ਇਲਾਕਾ ਆਪਾਂ ਜਿੱਤ ਲਿਆ ਹੈ, ਹੁਣ ਉਸਦਾ ਇੰਤਜ਼ਾਮ ਆਪਾਂ ਨੂੰ ਕਰਨਾ ਚਾਹੀਦਾ ਹੈ। ਇਸ ਕਰਕੇ ਅਸਾਨੂੰ ਆਪਣੀ ਰਾਜਧਾਨੀ ਵਿਚ ਵਾਪਸ ਜਾਣ ਦੀ ਆਗਿਆ ਦੇਵੋ। ਸਾਰਿਆਂ ਫੌਜੀਆਂ ਦੀ ਗੱਲ ਨੂੰ ਵਿਚਾਰ ਕੇ ਸਿਕੰਦਰ ਨੇ ਭਾਰਤ ਵਰਸ਼ ਨੂੰ ਜਿੱਤਣ ਦੀ ਮੁਹਿੰਮ ਵਿਚਾਲੇ ਛੱਡ ਕੇ ਵਾਪਸ ਮੁੜਨ ਦਾ ਇਰਾਦਾ ਕਰ ਲਿਆ। ਇਸ ਵਾਰੀ ਉਹ ਸਮੁੰਦਰ ਦੇ ਰਾਹੀਂ ਜਾਣਾ ਚਾਹੁੰਦਾ ਸੀ। ਉਸ ਨੇ ਆਪਣੀਆਂ ਕਿਸ਼ਤੀਆਂ ਰਾਵੀ ਅਤੇ ਬਿਆਸ ਦੇ ਦਰਿਆ ਵਿਚੋਂ ਲਿਜਾਣ ਦਾ ਫੈਸਲਾ ਕੀਤਾ। ਪੰਜਾਬ ਦੇ ਛੋਟੇ ਜਿਹੇ ਇਲਾਕੇ ਦਾ ਇੰਤਜ਼ਾਮ ਕਰਨ ਲਈ ਆਪਣੇ ਜਰਨੈਲ ਸਲਿਊਕਸ ਨੂੰ ਛੱਡ ਦਿਤਾ ਜੋ ਪਿਛੋਂ ਚਾਣਕਿਆ ਨੇ ਚੰਦਰਗੁਪਤ ਨੂੰ ਮਦਦ ਦੇ ਕੇ ਇਸ ਦੇਸ਼ ਵਿਚੋਂ ਕੱਢ ਦਿਤਾ। ਬਾਬਲ ਕੁੰਟੀ ਦੇ ਮੁਕਾਮ ਤੇ ਜਾ ਕੇ ਸਿਕੰਦਰ ਨੇ ਇਸ਼ਨਾਨ ਕਰ ਲਿਆ ਜਿਸ ਵਜੋਂ ਗਰਮ ਸਰਦ ਹੋਏ ਨੂੰ ਬੁਖਾਰ ਨੇ ਜਕੜ ਲਿਆ। ਹਕੀਮ ਸਿਕੰਦਰ ਦਾ ਇਲਾਜ ਕਰ ਰਹੇ ਹਨ ਪਰ ਬੁਖਾਰ ਐਸਾ ਵਿਗੜਿਆ ਜਿਸ ਦਾ ਕੋਈ ਇਲਾਜ ਨਾ ਹੋ ਸਕਿਆ। ਪਰ ਉਸ ਨੇ ਆਪਣੇ ਦੇਸ਼ ਮੁੜਨ ਦੀ ਚਾਲ ਜਾਰੀ ਰੱਖੀ। ਇਕ ਦਿਨ ਉਸ ਨੇ ਜੋਤਸ਼ੀਆਂ ਨੂੰ ਬੁਲਾਇਆ, ਉਨ੍ਹਾਂ ਤੋਂ ਪੁਛਿਆ ਕਿ ਮੈਂ ਇਹ ਮਹਿਸੂਸ ਕੀਤਾ ਹੈ ਕਿ ਤੁਹਾਡਾ ਜੋਤਸ਼ ਬਹੁਤ ਹੀ ਸ਼ੁਧ ਹੈ। ਹੁਣ ਮੈਨੂੰ ਦੱਸੋ, ਮੇਰੀ ਮੌਤ ਕਦੋਂ ਹੋਵੇਗੀ? ਜੋਤਸ਼ੀਆਂ ਨੇ ਪੂਰਾ ਹਿਸਾਬ-ਕਿਤਾਬ ਦੇਖਿਆ, ਲਗਨ ਦੇਖੇ, ਗ੍ਰਹਿਾਂ ਦੀ ਚਾਲ ਨਾਪੀ, ਆਪਣੇ ਹਿਸਾਬ ਰਾਹੀਂ ਜਵਾਬ ਜਾਨਣ ਦਾ ਯਤਨ ਕੀਤਾ। ਉਨ੍ਹਾਂ ਨੇ ਇਕ ਦੂਜੇ ਨਾਲ ਮਿਲਾਇਆ, ਸਾਰੇ ਹੈਰਾਨ ਹੋ ਗਏ ਕਿ ਜੋ ਪ੍ਰਸ਼ਨ ਦਾ ਜਵਾਬ ਅਸਾਡੇ ਪਾਸ ਆਉਂਦਾ ਹੈ ਉਹ ਤਾਂ ਸਮਝਣਾ ਬਹੁਤ ਮੁਸ਼ਕਲ ਹੈ। ਸਿਕੰਦਰ ਨੇ ਜੋਤਸ਼ੀਆਂ ਨੂੰ ਬੁਲਾ ਕੇ ਆਪਣੇ ਪ੍ਰਸ਼ਨ ਦਾ ਜਵਾਬ ਪੁਛਿਆ ਤਾਂ ਸਭ ਨੇ ਕਿਹਾ ਕਿ ਮਹਾਰਾਜ! ਉਤਰ ਤਾਂ ਸਾਰਿਆਂ ਨੂੰ ਮਿਲ ਗਿਆ ਹੈ ਪਰ ਜਾਨ ਬਖਸ਼ੀ ਕਰੋ ਕਿ ਅੱਜ ਪਹਿਲਾ ਦਿਨ ਹੈ ਕਿ ਸਾਨੂੰ ਪ੍ਰਸ਼ਨ ਦਾ ਉਤਰ ਸਮਝ ਵਿਚ ਨਹੀਂ ਆਇਆ। ਅਸੀਂ ਕਿਵੇਂ ਦੱਸੀਏ ਕਿ ਤੁਹਾਡਾ ਆਖਰੀ ਸਮਾਂ ਕਦੋਂ ਤੇ ਕਿਵੇਂ ਹੋਵੇਗਾ? ਸਿਕੰਦਰ ਬੋਲਿਆ, ਮੈਨੂੰ ਦੱਸੋ ਕਿਵੇਂ ਕੀ ਹੋਵੇਗਾ? ਉਸ ਵੇਲੇ ਵੱਡੇ ਜੋਤਸ਼ੀ ਨੇ ਜੋ ਮਤ ਕਾਇਮ ਹੋਇਆ, ਉਸ ਅਨੁਸਾਰ ਕਿਹਾ ਕਿ ਜਦੋਂ ਆਪ ਦਾ ਅੰਤ ਸਮਾਂ ਆਵੇਗਾ ਉਸ ਸਮੇਂ ਅਸਮਾਨ ਸੋਨੇ ਦਾ ਤੇ ਧਰਤੀ ਲੋਹੇ ਦੀ ਹੋਵੇਗੀ। ਜੋਤਸ਼ ਰਾਹੀਂ ਹਿਸਾਬ ਕਿਤਾਬ ਜੋ ਆਇਆ ਉਹ ਤੁਹਾਨੂੰ ਅਰਜ਼ ਕਰ ਦਿਤਾ। ਇਸ ਦਾ ਮਤਲਬ ਅਸਾਡੀ ਸਮਝ ਵਿਚ ਨਹੀਂ ਆ ਰਿਹਾ। ਸਿਕੰਦਰ ਨੇ ਮਾਰਚ (**march**) ਜਾਰੀ ਰੱਖਿਆ। ਅੱਜ ਜਾਂਦੇ-ਜਾਂਦੇ ਸਿਕੰਦਰ ਗਸ਼ ਖਾ ਕੇ ਘੋੜੇ ਤੋਂ ਗਿਰ ਗਿਆ, ਅੰਗ ਰਕਸ਼ਕਾਂ ਨੇ ਉਸ ਨੂੰ ਸਾਂਭ ਲਿਆ, ਕਹਿਰਾਂ ਦੀ ਧੁੱਪ ਪੈ ਰਹੀ ਸੀ। ਧਰਤੀ ਵੀ ਗਰਮ ਲੋਹੇ ਵਾਂਗੂੰ ਦਗ ਰਹੀ ਸੀ ਕੋਲ ਕੋਈ ਬ੍ਰਿਛ ਨਹੀਂ ਸੀ ਅਤੇ ਨਾ ਹੀ ਕੋਈ ਟੈਂਟ ਨੇੜੇ ਸੀ। ਉਸ ਵੇਲੇ ਸਿਕੰਦਰ ਦੀ ਸੰਜੋਅ ਵਾਲੀ ਵਰਦੀ ਉਤਾਰ ਕੇ ਉਨ੍ਹਾਂ ਨੇ ਇਸ ਦੇ ਹੇਠਾਂ ਵਿਛਾ ਦਿਤੀ। ਉਸ ਦੇ ਚਿਹਰੇ ਉਪਰ ਉਸ ਦੀ ਸੁਨਿਹਰੀ ਢਾਲ ਲਾ ਕੇ ਛਾਂ ਕਰ ਦਿਤੀ। ਵੈਦਾਂ ਨੇ ਉਸ ਨੂੰ ਦਵਾਈ ਦਿਤੀ, ਮਾਲਸ਼ ਕੀਤੀ ਤਾਂ ਸਿਕੰਦਰ ਦੀ ਅੱਖ ਖੁਲ੍ਹ ਗਈ ਉਸ ਨੇ ਪੁਛਿਆ ਕਿ ਮੈਂ ਕਿਥੇ ਹਾਂ

ਅਤੇ ਮੈਂ ਧਰਤੀ ਉਪਰ ਕਿਉਂ ਪਿਆ ਹਾਂ? ਜਦੋਂ ਉਸ ਨੇ ਆਪਣੇ ਹੇਠਾਂ ਪਈ ਸੰਜੋਅ ਨੂੰ ਛੋਹਿਆ ਤਾਂ ਪਤਾ ਲੱਗਿਆ ਕਿ ਮੇਰੇ ਲਈ ਧਰਤੀ ਲੋਹੇ ਦੀ ਹੋ ਗਈ ਅਤੇ ਜਦੋਂ ਉਪਰ ਸੋਨੇ ਰੰਗੀ ਢਾਲ ਨਾਲ ਟਕਰਾਅ ਕੇ ਕਿਰਨਾਂ ਸੁਨਿਹਰੀ ਰੰਗ ਦੀਆਂ ਦਿਸ ਰਹੀਆਂ ਸਨ ਤਾਂ ਉਸ ਨੂੰ ਭੁਲੇਖਾ ਪਿਆ ਕਿ ਅਸਮਾਨ ਤਾਂ ਸੋਨੇ ਰੰਗਾ ਹੋ ਗਿਆ। ਇਹ ਦੋਵੇਂ ਗੱਲਾਂ ਜੋਤਸ਼ੀਆਂ ਦੀ ਸਮਝ ਵਿਚ ਨਹੀਂ ਸੀ ਆਈਆਂ ਅਤੇ ਨਾ ਹੀ ਪਹਿਲਾਂ ਸਿਕੰਦਰ ਦੇ ਆਈਆਂ ਸਨ। ਹੁਣ ਇਹ ਗੁੰਝਲਦਾਰ ਅਰਥ ਬਿਲਕੁਲ ਹੀ ਖੁਲ੍ਹ ਗਿਆ। ਸਿਕੰਦਰ ਨੂੰ ਪਤਾ ਲੱਗ ਗਿਆ ਕਿ ਮੇਰਾ ਅੰਤ ਸਮਾਂ ਆ ਗਿਆ ਹੈ। ਉਸ ਵੇਲੇ ਉਸ ਨੇ ਵੱਡੇ ਵੈਦ ਨੂੰ ਕਿਹਾ ਕਿ ਵੈਦ ਜੀ! ਮੈਨੂੰ ਆਪਣੀ ਮਾਂ ਨਾਲੋਂ ਵੱਖ ਹੋਏ ਨੂੰ 12 ਸਾਲ ਹੋ ਗਏ ਹਨ। ਮੈਂ ਉਸ ਨੂੰ ਤੁਰਨ ਵੇਲੇ ਕਿਹਾ ਸੀ ਕਿ ਮੁਹਿੰਮਾਂ ਤੋਂ ਆ ਕੇ ਮੈਂ ਤੇਰੇ ਨਾਲ ਸਾਰੀਆਂ ਘਟਨਾਵਾਂ ਦਾ ਜ਼ਿਕਰ ਕਰਾਂਗਾ ਅਤੇ ਤੂੰ ਆਪਣੇ ਬਹਾਦਰ ਪੁੱਤਰ ਨੂੰ ਦੇਖ ਕੇ ਖੁਸ਼ ਹੋਵੇਂਗੀ। ਤੂੰ ਆਪਣੇ ਆਪ ਨੂੰ ਧੰਨ ਸਮਝੇਂਗੀ ਕਿਉਂਕਿ ਕਈ ਮਹਾਂਪੁਰਸ਼ਾਂ ਨੇ ਇਸ ਤਰ੍ਹਾਂ ਕਿਹਾ ਹੈ -

***ਜਨਨੀ ਜਨੇ ਤਾਂ ਭਗਤ ਜਨ ਕੈ ਦਾਤਾ ਕੈ ਸੂਰੁ॥***
***ਨਹੀ ਤਾਂ ਜਨਨੀ ਬਾਂਝ ਰਹਿ ਕਾਹੇ ਗਵਾਵੈ ਨੂਰ॥***

***(ਤੁਲਸੀ ਦਾਸ ਜੀ)***

ਅੱਜ ਉਸ ਨੂੰ ਸਾਰੇ ਸੁਪਨੇ ਫੇਲ੍ਹ ਹੁੰਦੇ ਨਜ਼ਰ ਆਏ। ਵੱਡੇ ਵੈਦ ਕੋਲ ਲੇਲ੍ਹੜੀ ਕੱਢੀ ਕਿ ਮੈਂ ਤੁਹਾਨੂੰ ਅੱਧਾ ਰਾਜ ਦੇ ਦੇਵਾਂਗਾ ਮੈਨੂੰ ਮਕਦੂਨੀਆ ਤਕ ਪਹੁੰਚਾ ਦੇਵੋ। ਉਸ ਨੇ ਕਿਹਾ ਕਿ ਵੈਦਾਂ ਕੋਲ ਤਾਂ ਅਜਿਹੀਆਂ ਦਵਾਈਆਂ ਹੁੰਦੀਆਂ ਹਨ ਜਿਨ੍ਹਾਂ ਰਾਹੀਂ ਮਰਦਾ ਬੰਦਾ ਵੀ ਉਠ ਖੜ੍ਹਾ ਹੁੰਦਾ ਹੈ। ਅੱਧਾ ਰਾਜ ਨਹੀਂ ਲੈਣਾ ਤਾਂ ਮੈਂ ਪੂਰਾ ਰਾਜ ਦੇਣ ਨੂੰ ਤਿਆਰ ਹਾਂ। ਤਾਂ ਉਸ ਵੇਲੇ ਵੈਦ ਨੇ ਸਾਰੀ ਗੱਲ ਵਿਚਾਰੀ ਤੇ ਸਰੀਰ ਦੀ ਹਾਲਤ ਨੂੰ ਦੇਖਿਆ ਕਿ ਸ੍ਵਾਸ ਮੱਧਮ ਪੈ ਚੁੱਕੇ ਹਨ, ਸੁਆਸਾਂ ਦੀ ਗੰਢ ਖੁਲ੍ਹ ਚੁਕੀ ਹੈ, ਹੁਣ ਇਸ ਨੇ ਬਹੁਤਾ ਚਿਰ ਨਹੀਂ ਰਹਿਣਾ। ਉਸ ਵੇਲੇ ਵੱਡੇ ਵੈਦ ਨੇ ਰੋਂਦੇ ਸਿਕੰਦਰ ਨੂੰ ਸ਼ਾਂਤੀ ਦੇ ਬਚਨ ਕਰਦਿਆਂ ਕਿਹਾ ਕਿ ਜੋ ਸੰਸਾਰ ਤੇ ਆਇਆ ਹੈ, ਉਸ ਨੇ ਸੰਸਾਰ ਤੋਂ ਅਵੱਸ਼ ਜਾਣਾ ਹੈ। ਹੁਣ ਤਾਂ ਤੁਹਾਡਾ ਸਮਾਂ ਆ ਚੁਕਿਆ ਹੈ ਜੇ ਤੁਸੀਂ ਤਿੰਨਾਂ ਲੋਕਾਂ ਦਾ ਰਾਜ ਵੀ ਸਾਨੂੰ ਦੇ ਦੇਵੋ, ਅਸਾਡੇ ਵਿਚ ਬਿਲਕੁਲ ਵੀ ਤਾਕਤ ਨਹੀਂ ਕਿ ਇਕ ਸ੍ਵਾਸ ਵੀ ਅਸੀਂ ਤੁਹਾਨੂੰ ਵਾਧੂ ਦੇ ਸਕੀਏ। ਉਸ ਵੇਲੇ ਸਿਕੰਦਰ ਨੂੰ ਸਮਝ ਆਇਆ ਕਿ ਮੇਰਾ ਜਿਤਿਆ ਰਾਜ ਇਕ ਸ੍ਵਾਸ ਦੇ ਮੁਕਾਬਲੇ ਕੁਝ ਵੀ ਨਹੀਂ ਹੈ। ਉਸ ਨੇ ਕਿਹਾ ਕਿ ਵੈਦ ਜੀ ਜੋ ਗੱਲ ਤੁਸੀਂ ਮੇਰੇ ਨਾਲ ਕੀਤੀ ਹੈ, ਉਹ ਤੁਸੀਂ ਸੰਸਾਰ ਵਿਚ ਨਸ਼ਰ ਕਰ ਦੇਵੋ ਅਤੇ ਕਹਿ ਦੇਵੋ ਕਿ ਸਿਕੰਦਰ ਨੇ ਜੋ ਮੂਰਖਤਾ ਕੀਤੀ ਸੀ ਉਹ ਹੋਰ ਕੋਈ ਨਾ ਕਰੇ। ਕਿਉਂਕਿ ਸੰਸਾਰ ਵਿਚ ਕੋਈ ਚੀਜ਼ ਨਾਲ ਨਹੀਂ ਜਾਂਦੀ, ਜੇ ਕੁਝ ਜਾਂਦਾ ਹੈ ਉਹ ਪਾਪਾਂ ਤੇ ਪੁੰਨਾਂ ਦੀਆਂ ਗੰਢਾਂ ਨਾਲ ਜਾਂਦੀਆਂ ਹਨ। ਪਾਪਾਂ ਦਾ ਫਲ ਨਰਕ ਅਤੇ ਪੁੰਨਾਂ ਦਾ ਫਲ ਸਵਰਗ ਹੋਇਆ ਕਰਦਾ ਹੈ। ਉਸ ਵੇਲੇ ਸਿਕੰਦਰ ਰੋਇਆ। ਉਸ ਦੀ ਸਾਰੀ ਜ਼ਿੰਦਗੀ ਇਸ ਵਾਸ਼ਨਾ ਦੇ ਅਧੀਨ ਘੁੰਮ ਰਹੀ ਸੀ ਕਿ ਮੈਂ ਐਡਾ ਰਾਜਾ ਹੋ

ਜਾਵਾਂ ਕਿ ਸਾਰੇ ਵਿਸ਼ਵ ਵਿਚ ਇਕ ਵੀ ਸੁਤੰਤਰ ਰਾਜਾ ਨਾ ਰਹੇ।

ਇਹ ਵਾਸ਼ਨਾ ਦਾ ਜਾਲ ਬਹੁਤ ਹੀ ਪ੍ਰਬਲ ਹੈ। ਇਸੇ ਤਰ੍ਹਾਂ ਦੇ ਨਾਲ ਧਨ ਦੀ ਵਾਸ਼ਨਾ ਬਹੁਤ ਖਤਰਨਾਕ ਹੋਇਆ ਕਰਦੀ ਹੈ ਜੋ ਜੀਵ ਨੂੰ ਆਪਣੀਆਂ ਭੁੱਲ ਭੁਲਾਈਆਂ ਵਿਚ ਘੁੰਮਾ ਕੇ ਨਰਕਾਂ ਦਾ ਵਾਸੀ ਬਣਾ ਦਿੰਦੀ ਹੈ।

ਇਕ ਰਾਜਾ ਹੋਇਆ ਹੈ ਜੋ ਅਫਗਾਨਿਸਤਾਨ ਵਿਚ ਰਾਜ ਕਰਦਾ ਸੀ ਉਸ ਦਾ ਨਾਮ ਮਹਿਮੂਦ ਸੀ, ਉਸ ਨੇ ਭਾਰਤ ਉਤੇ 16 ਹਮਲੇ ਕੀਤੇ ਅਤੇ ਇਸ ਦੇਸ਼ ਦਾ ਸੋਨਾ, ਚਾਂਦੀ, ਹੀਰੇ, ਊਠਾਂ ਤੇ ਗੱਡਿਆਂ ਤੇ ਲੱਦ ਕੇ ਗਜ਼ਨੀ ਨੂੰ ਲੈ ਗਿਆ। ਉਥੇ ਵੱਡੇ-ਵੱਡੇ ਢੇਰ ਹੀਰਿਆਂ ਦੇ ਲਾ ਦਿਤੇ। ਇਕੱਲੇ ਸੋਮਨਾਥ ਦੇ ਮੰਦਰ ਵਿਚੋਂ ਹੀ ਹਜ਼ਾਰਾਂ ਬੰਦਿਆਂ ਦਾ ਘਾਤ ਕਰਕੇ ਜੋ ਹੀਰੇ ਲੁੱਟੇ ਉਨ੍ਹਾਂ ਦਾ ਮੁੱਲ ਉਸ ਸਮੇਂ ਦੇ ਸਿੱਕੇ ਦੇ ਹਿਸਾਬ ਨਾਲ ਚਾਰ ਅਰਬ ਰੁਪਿਆ ਸੀ ਅੱਜਕਲ੍ਹ ਦੇ ਤਾਂ ਖਰਬਾਂ ਰੁਪਏ ਸਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਰਹਣੁ ਨ ਪਾਵਹਿ ਸੁਰਿ ਨਰ ਦੇਵਾ॥*
*ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ॥*
*ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ॥*
*ਸਾਧਸੰਗਿ ਤਿਨੀ ਦਰਸਨੁ ਪਾਇਆ॥ ਰਹਾਉ॥*
*ਬਾਦਿਸਾਹ ਸਾਹ ਵਾਪਾਰੀ ਮਰਨਾ॥*
*ਜੋ ਦੀਸੈ ਸੋ ਕਾਲਹਿ ਖਰਨਾ॥*
*ਕੂੜੈ ਮੋਹਿ ਲਪਟਿ ਲਪਟਾਨਾ॥*
*ਛੋਡਿ ਚਲਿਆ ਤਾ ਫਿਰਿ ਪਛੁਤਾਨਾ॥*
*ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ॥*
*ਨਾਮੁ ਤੇਰਾ ਜਪੀ ਦਿਨੁ ਰਾਤਿ॥*
*ਪੰਨਾ - 740*

ਵਾਹਿਗੁਰੂ ਜੀ ਦੀ ਨੇਤ ਅਨੁਸਾਰ ਮਹਿਮੂਦ ਨੂੰ ਅਧਰੰਗ ਦਾ ਦੌਰਾ ਪੈ ਗਿਆ। ਉਸ ਦਾ ਸਰੀਰ ਕੰਮ ਕਰਨ ਤੋਂ ਹਟ ਗਿਆ। ਸਾਰੇ ਇੰਦ੍ਰੇ ਸਿਥਲ ਪੈ ਗਏ ਸਨ ਅਤੇ **brain** (ਦਿਮਾਗ) ਦਾ ਕੰਟਰੋਲ ਢਿੱਲਾ ਪੈ ਗਿਆ ਸੀ, ਕੋਈ ਇੰਦਰਾ ਵੀ ਉਸ ਦਾ ਹੁਕਮ ਨਹੀਂ ਸੀ ਮੰਨਦਾ। ਬੜੀ ਮੁਸ਼ਕਲ ਦੇ ਨਾਲ ਅਰਲ ਬਰਲ ਕਰਕੇ ਬੋਲਦਾ ਸੀ। ਗੱਲ ਸਮਝਣ ਵਾਸਤੇ ਬਹੁਤ ਹੀ ਸਿਆਣੇ ਬੰਦੇ ਉਸ ਦੇ ਦੁਆਲੇ ਰਹਿੰਦੇ ਸਨ। ਉਸ ਨੇ ਇਕ ਗੱਲ ਕਹੀ ਕਿ ਹੁਣ ਮੈਂ ਸੰਸਾਰ ਤੋਂ ਚਲੇ ਜਾਣਾ ਹੈ। ਮੈਂ ਇਹ ਦੇਖਣਾ ਚਾਹੁੰਦਾ ਹਾਂ ਕਿ ਮੈਂ ਕਿੰਨੀ ਦੌਲਤ ਇਕੱਠੀ ਕੀਤੀ ਹੈ। ਖੁਲ੍ਹੇ ਮੈਦਾਨ ਦੇ ਅੰਦਰ ਮੇਰੀ ਦੌਲਤ ਦੀ ਨੁਮਾਇਸ਼ ਲਗਾ ਦੇਵੋ ਅਤੇ ਪੂਰੇ ਵੇਰਵੇ ਲਿਖ ਦੇਵੋ ਕਿ ਕਿਸ-ਕਿਸ ਲੜਾਈ ਵਿਚ ਮੈਂ ਇਹ ਧਨ ਲੁਟਿਆ। ਮੈਨੂੰ **wheel chair** ਤੇ ਬਿਠਾ ਕੇ ਸਾਰੇ ਢੇਰਾਂ ਪਾਸ ਲੈ ਜਾਵੋ। ਕਰਮਚਾਰੀਆਂ ਨੇ ਇਸ ਤਰ੍ਹਾਂ ਹੀ ਕੀਤਾ। ਮਹਿਮੂਦ ਮਾਇਆ ਦੇ ਢੇਰਾਂ ਵਿਚੋਂ ਲੰਘ ਰਿਹਾ ਸੀ ਤਾਂ ਉਸ ਦੇ ਸਾਰੇ ਕੀਤੇ ਹੋਏ ਕਤਲ, ਗੁਨਾਹ, ਵਿਧਵਾ ਕੀਤੀਆਂ ਹੋਈਆਂ ਇਸਤ੍ਰੀਆਂ,

ਪੁਤਰਾਂ ਤੋਂ ਰਹਿਤ ਕੀਤੀਆਂ ਮਾਵਾਂ ਹੰਝੂਆਂ ਦੀ ਝੜੀ ਲਾ ਕੇ ਰੁਦਨ ਕਰਦੀਆਂ ਇਸ ਨੂੰ ਦਿਸਦੀਆਂ ਸਨ। ਇਨ੍ਹਾਂ ਗੱਲਾਂ ਨੇ ਇਸ ਨੂੰ ਸੋਚਣ ਤੇ ਮਜ਼ਬੂਰ ਕਰ ਦਿਤਾ ਅਤੇ ਕਹਿਣ ਲੱਗਿਆ ਕਿ ਅਫਸੋਸ! ਮੈਂ ਕਿੰਨੇ ਪਾਪ ਕੀਤੇ ਹਨ ਧਨ ਵਾਸਤੇ। ਮੈਨੂੰ ਐਸੀ ਬਿਮਾਰੀ ਲਗੀ ਜਿਸ ਦਾ ਇਲਾਜ ਨਹੀਂ ਹੋ ਸਕਦਾ। ਮੇਰੇ ਤਾਂ ਗਿਣਵੇ ਹੀ ਦਿਨ ਹਨ। ਦੁਨੀਆਂ ਨੂੰ ਤੰਗ ਕਰ-ਕਰ ਕੇ ਮੈਂ ਐਨਾ ਧਨ ਇਕੱਠਾ ਕਰਿਆ। ਮੈਨੂੰ ਕਿੰਨੀ ਅਸੋਝੀ ਰਹੀ ਕਿ ਇਹ ਮਾਇਆ ਨਾਲ ਨਹੀਂ ਜਾਂਦੀ ਅਤੇ ਵੱਡੇ-ਵੱਡੇ ਗੁਨਾਹ ਨਾਲ ਜਾਂਦੇ ਹਨ। ਹਾਂ, ਕਿਆਮਤ ਦੇ ਦਿਨ ਅਜ਼ਰਾਈਲ ਮੈਨੂੰ ਘਾਣੀ ਵਿਚ ਪੀੜ ਦੇਵੇਗਾ, ਇਹ ਸਾਰੇ ਫਰਿਆਦੀ ਮੇਰੇ ਤੋਂ ਜਵਾਬ ਮੰਗਣਗੇ। ਮੈਂ ਕੀ ਜਵਾਬ ਦੇਵਾਂਗਾ। ਮੈਂ ਤਾਂ ਆਪਣਾ ਜਨਮ ਹੀ ਬਿਰਥਾ ਗੁਆ ਲਿਆ। ਮੈਨੂੰ ਕਿਉਂ ਸੁਰਤ ਨਾ ਆਈ? ਮੈਂ ਉਹ ਕੰਮ ਕਰਦਾ ਜੋ ਦਰਗਾਹ ਵਿਚ ਮੇਰਾ ਮਸਤਕ ਉਜਲਾ ਕਰਦੇ। ਧਾਹਾਂ ਮਾਰ-ਮਾਰ ਕੇ ਰੋ ਰਿਹਾ ਹੈ, ਪਛਤਾ ਰਿਹਾ ਹੈ। ਉਸ ਨੇ ਆਪਣੇ ਦਰਬਾਰੀਆਂ ਨੂੰ ਕਿਹਾ ਕਿ ਇਸ ਤੋਂ ਪਹਿਲਾਂ ਕਿ ਮੇਰੀ ਜ਼ੁਬਾਨ ਬੰਦ ਹੋ ਜਾਵੇ ਤੁਸੀਂ ਮੇਰਾ ਪੰਧਨਾਮਾ ਲਿਖੋ। ਜਿਸ ਵਿਚ ਉਸ ਨੇ ਲਿਖਵਾਇਆ ਕਿ ਇਸ ਸੰਸਾਰ ਵਿਚ ਕੋਈ ਨਹੀਂ ਰਹਿੰਦਾ, ਇਸ ਸੰਸਾਰ ਵਿਚ ਸਭ ਨਾਲ ਭਰਾਤਰੀ ਭਾਵ ਰੱਖਣ ਨਾਲ ਬੰਦਾ ਸੁਖੀ ਹੋ ਜਾਂਦਾ ਹੈ, ਪਰ ਖੋਹ ਖਿੰਝ, ਦੂਸਰਿਆਂ ਦੇ ਧਰਮ ਮੰਦਰਾਂ ਨੂੰ ਢਾਹ ਕੇ ਆਦਮੀ ਨੂੰ ਕੋਈ ਸੁੱਖ ਪ੍ਰਾਪਤ ਨਹੀਂ ਹੁੰਦਾ, ਸਗੋਂ ਮੇਰੇ ਵਰਗੀ ਬਿਮਾਰੀ ਮਿਲ ਜਾਂਦੀ ਹੈ। ਐ ਦੁਨੀਆ ਦੇ ਲੋਕੋ! ਮੇਰੀ ਜ਼ਿੰਦਗੀ ਦੀ ਕਮਾਈ ਅਰਬਾਂ, ਖਰਬਾਂ ਪਈ ਹੈ ਮੈਨੂੰ ਪਤਾ ਹੈ ਕਿ ਮੇਰੀ ਓਲਾਦ ਬਹੁਤ ਕਮਜ਼ੋਰ ਹੈ ਉਨ੍ਹਾਂ ਤੋਂ ਇਹ ਸਾਰੀ ਦੌਲਤ ਦੁਸ਼ਮਣਾਂ ਨੇ ਲੁੱਟ ਲੈਣੀ ਹੈ। ਗਜ਼ਨੀ ਨੂੰ ਅੱਗ ਲਾ ਕੇ ਸਾੜ ਦੇਣਾ ਹੈ ਇਹ ਦੁਖ ਵੀ ਮੈਂ ਹੀ ਪੈਦਾ ਕੀਤਾ ਹੈ। ਦੌਲਤ ਦੇ ਐਨੇ ਵੱਡੇ ਅੰਬਾਰ, ਮਜ਼ਬੂਤ ਰਾਖੀ ਤੋਂ ਬਿਨ੍ਹਾਂ ਕਿਵੇਂ ਰੱਖੇ ਜਾ ਸਕਦੇ ਹਨ। ਮੈਂ ਸੋਚਦਾ ਸੀ ਦੁਨੀਆ ਮਰਦੀ ਹੈ ਮੈਂ ਨਹੀਂ ਮਰਨਾਂ, ਮੈਂ ਐਨਾ ਮਜ਼ਬੂਤ ਸੀ, ਮੇਰਾ ਸਰੀਰ ਐਨਾ ਰਿਸ਼ਟ-ਪੁਸ਼ਟ ਸੀ ਕਿ ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਮੈਨੂੰ ਅਜਿਹੀ ਬਿਮਾਰੀ ਲੱਗ ਜਾਵੇਗੀ। ਮੈਂ ਸੋਚਦਾ ਸੀ ਦਿਲ ਦਾ ਦੌਰਾ ਕਮਜ਼ੋਰ ਆਦਮੀਆਂ ਨੂੰ ਪਿਆ ਕਰਦਾ ਹੈ। ਐ ਖੁਦਾ! ਮੈਂ ਕਿਹਦੇ ਕੋਲ ਪੁਕਾਰ ਕਰਾਂ, ਤੇਰਾ ਤਾਂ ਅਸੂਲ ਹੈ ਕਿ ਕੀਤੇ ਕਰਮਾਂ ਦਾ ਹਿਸਾਬ ਦੋਜ਼ਕ ਵਿਚ ਕਰਨਾ ਪੈਂਦਾ ਹੈ, ਪਤਾ ਨਹੀਂ ਮੇਰਾ ਕੀ ਹਾਲ ਹੋਵੇਗਾ। ਮੈਂ ਥੋੜ੍ਹੇ ਜਿਹੇ ਜੀਵਨ ਲਈ ਕਿੰਨੇ ਪਾਪ ਕੀਤੇ, ਕਿੰਨੀਆਂ ਔਰਤਾਂ ਨੂੰ ਮੈਂ ਬੰਧੀ ਬਣਾ ਕੇ ਬਜ਼ਾਰਾਂ ਵਿਚ ਟਕੇ-ਟਕੇ ਨੂੰ ਵੇਚ ਦਿਤਾ। ਉਨ੍ਹਾਂ ਅਬਲਾਵਾਂ ਦੀ ਬਦ ਦੁਆ ਮੇਰੇ ਰਸਤੇ ਵਿਚ ਅੰਧਕਾਰ ਪੈਦਾ ਕਰ ਰਹੀ ਹੈ। ਮੈਂ ਸੁਣਿਆ ਹੈ ਕਿ ਅਜ਼ਰਾਈਲ ਘਾਣੀ ਵਿਚ ਪੀੜ ਦਿੰਦਾ ਹੈ। ਗੁਰੂ ਮਹਾਰਾਜ ਜੀ ਵੀ ਇਸ ਦੀ ਅਗਵਾਈ ਦਿੰਦੇ ਫੁਰਮਾਨ ਕਰਦੇ ਹਨ -

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***
***ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***

***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ - 315***

ਮਹਿਮੂਦ ਵਾਪਸ ਆ ਗਿਆ ਉਸ ਨੇ ਇਕ ਹਦਾਇਤ ਦਿਤੀ ਕਿ ਜਦੋਂ ਮੇਰਾ ਜਨਾਜ਼ਾ ਨਿਕਲ ਰਿਹਾ ਹੋਵੇ ਉਸ ਵੇਲੇ ਮੇਰੇ ਪਿਛੇ ਢੋਲ ਵਜਦਾ ਜਾਵੇ ਤੇ ਮੇਰੇ ਹੱਥ ਪੈਰ ਕੱਫਣ ਵਿਚੋਂ ਬਾਹਰ ਕੱਢ ਕੇ ਇਹ ਐਲਾਨ ਕੀਤਾ ਜਾਵੇ ਕਿ ਐ ਦੁਨੀਆ ਦੇ ਲੋਕੋ! ਅਰਬਾਂ ਖਰਬਾਂ ਦਾ ਮਾਲਕ ਅੱਜ ਇਸ ਸੰਸਾਰ ਤੋਂ ਖਾਲੀ ਹੱਥ ਆਪਣੇ ਕੀਤੇ ਗੁਨਾਹਾਂ ਦੇ ਬੋਝ ਨਾਲ ਲੱਦਿਆ ਹੋਇਆ ਕੂਕਾਂ ਮਾਰਦਾ ਜਾ ਰਿਹਾ ਹੈ। ਦੇਖਿਓ! ਕਿਤੇ ਕੋਈ ਹੋਰ ਨਾ ਇਹ ਗਲਤੀ ਕਰਿਓ। ਇਹ ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥***
***ਪੰਨਾ - 1365***

ਧਨ ਵਾਸ਼ਨਾ ਦਾ ਇਕ ਖਤਰਨਾਕ ਸਾਥੀ ਜੋ ਵੱਡਿਆਂ-ਵੱਡਿਆਂ ਦੀ ਬੁੱਧੀ ਭ੍ਰਿਸ਼ਟ ਕਰਨ ਦੀ ਸਮਰੱਥਾ ਰਖਦਾ ਹੈ ਉਹ ਲਭ ਹੈ, ਲਭ ਪਦਾਰਥ ਨੂੰ ਲੋੜ ਤੋਂ ਵਧ ਇਕੱਠਾ ਕਰਕੇ ਰੱਖਣ ਵਾਲੀ ਬਿਰਤੀ ਨੂੰ ਆਖਿਆ ਜਾਂਦਾ ਹੈ। ਇਸ ਵਿਚ ਆਮ ਤੌਰ ਤੇ ਬਹੁਤ ਪ੍ਰਾਣੀ ਗ੍ਰਸਤ ਹਨ ਅਤੇ ਇਹ ਲਭ ਦੀ ਸ਼ਕਤੀ ਮਾਨਸਿਕ ਬਿਰਤੀ ਨੂੰ ਆਪਣੇ ਵਿਚ ਹੀ ਸਮੋਅ ਲੈਂਦੀ ਹੈ ਅਤੇ ਇਸ ਨੂੰ ਸਾਧਾਰਣ ਬੋਲੀ ਵਿਚ ਨੜ੍ਹਿਨਵਿਆਂ ਦੇ ਫੇਰ ਵੀ ਆਖਦੇ ਹਨ। ਇਸ ਗੱਲ ਨੂੰ ਸਮਝਣ ਲਈ ਇਕ ਲੋਕ ਕਥਾ ਹੈ ਕਿ ਇਕ ਬਹੁਤ ਹੀ ਸੋਹਣੇ ਮਹੱਲ ਦੇ ਵਿਚ ਅਮੀਰ ਜੋੜਾ ਨਿਵਾਸ ਰਖਦਾ ਸੀ, ਉਸ ਮਰਦ ਦਾ ਸਰੀਰ ਅਤਿ ਸੁੰਦਰ ਸੀ। ਵੇਖਣ ਵਾਲਾ ਖਿੱਚ ਖਾ ਜਾਂਦਾ ਸੀ। ਉਸ ਤੋਂ ਵੀ ਵੱਧ ਉਸ ਦੀ ਪਤਨੀ ਵਿਚ ਕਸ਼ਿਸ਼ ਸੀ। ਪਰ ਉਨ੍ਹਾਂ ਦੇ ਚਮਕਦੇ ਨੇਤਰ ਖਿੱਚ ਦੀ ਥਾਂ ਬੇਚਾਰਗੀ ਦੇ ਭਾਵ ਪ੍ਰਗਟ ਕਰਦੇ ਸਨ। ਉਨ੍ਹਾਂ ਦੇ ਮਹੱਲ ਵਿਚ ਛਣਛਣਾਉਂਦੇ ਹਾਸੇ ਕਦੇ ਵੀ ਨਹੀਂ ਸੁਣੇ ਗਏ ਸਨ। ਜੇ ਸੁਣਦਾ ਸੀ ਤਾਂ ਕਦੇ ਕਦਾਈ ਨਿਕਲਿਆ ਲੰਮਾ ਹਉਕਾ ਹੀ ਹੁੰਦਾ ਸੀ। ਇਕ ਦਿਨ ਦੋਹਾਂ ਨੇ ਵਿਚਾਰ ਕੀਤੀ ਕਿ ਦੇਖੋ! ਆਪਾਂ ਨੂੰ ਪ੍ਰਮੇਸ਼ਰ ਨੇ ਕਿੰਨੀਆਂ ਦਾਤਾਂ ਦਿਤੀਆਂ ਹਨ, ਸੁੰਦਰ ਤੇ ਸੁਸ਼ੀਲ ਓਲਾਦ ਹੈ, ਸਿਹਤ ਬਹੁਤ ਅੱਛੀ ਹੈ, ਪੈਸੇ ਦਾ ਕੋਈ ਤੋਟਾ ਹੈ ਹੀ ਨਹੀਂ ਪਰ ਫੇਰ ਵੀ ਕੀ ਹੈ ਕਿ ਸਾਡੇ ਅੰਦਰ ਕਦੇ ਵੀ ਖੇੜਾ ਨਹੀਂ ਆਉਂਦਾ। ਲੰਮੇ ਹਉਕੇ ਨਿਕਲਦੇ ਹਨ ਨਾਲ ਹੀ ਇਹ ਗੱਲ ਵੀ ਕਹੀ ਕਿ ਆਪਣੀ ਕੰਧ ਦੇ ਨਾਲ ਝੌਂਪੜੀ ਪਾ ਕੇ ਇਕ ਮੋਚੀ ਤੇ ਉਸਦੀ ਪਤਨੀ ਰਹਿੰਦੇ ਹਨ ਜਿਨ੍ਹਾਂ ਦੇ ਛਣ-ਛਣਾਉਂਦੇ ਹਾਸਿਆਂ ਦੀ ਗੂੰਜ ਬਹੁਤ ਦੂਰ ਤਕ, ਸੁਣੀ ਜਾਂਦੀ ਹੈ ਅਤੇ ਸੁਣਨ ਵਾਲੇ ਦੀ ਮਾਨਸਿਕ ਅਵਸਥਾ ਨੂੰ ਅਫਸੋਸ ਵਿਚੋਂ ਕੱਢਦੀ ਹੈ। ਇਨ੍ਹਾਂ ਦੇ ਪਾਸ ਖਾਣ ਵਾਸਤੇ ਬਹੁਤ ਚੀਜ਼ਾਂ ਜਮ੍ਹਾਂ ਨਹੀਂ ਹਨ, ਰੋਜ਼ ਦੀ ਰੋਜ਼ ਜੋੜੇ ਗੰਢਦੇ ਹਨ ਅਤੇ ਖਾ ਪੀ ਕੇ ਮੌਜਾਂ ਕਰਦੇ ਹਨ, ਪਹਿਨਣ ਨੂੰ, ਸਰੀਰ ਢੱਕਣ ਲਈ ਕਪੜਾ ਹੈ, ਰਾਤ ਨੂੰ ਸੌਣ ਲਈ ਝੌਂਪੜੀ ਹੈ ਫੇਰ ਹਾਸੇ ਦਾ ਕਾਰਨ ਕੀ ਹੈ? ਇਨ੍ਹਾਂ ਦੇ ਜੀਵਨ ਵਿਚ ਐਨੀਆਂ ਖੁਸ਼ੀਆਂ ਕਿਉਂ ਹਨ? ਉਸ ਦੇ ਪਤੀ ਨੇ ਕਿਹਾ

ਕਿ ਅਸਾਨੂੰ ਇਕ ਰੋਗ ਲੱਗਿਆ ਹੋਇਆ ਹੈ ਜਿਸ ਨੂੰ ਲਭ ਕਿਹਾ ਜਾਂਦਾ ਹੈ। ਆਪਣੇ ਕੋਲ ਖਾਣ ਵਾਸਤੇ ਐਨਾ ਜ਼ਿਆਦਾ ਹੈ ਕਿ ਸੈਂਕੜੇ ਬੰਦਿਆਂ ਨੂੰ ਖਿਲਾਇਆਂ ਵੀ ਤੋਟਾ ਨਹੀਂ ਆ ਸਕਦਾ, ਕੱਪੜੇ ਐਨੇ ਵਾਧੂ ਹਨ ਕਿ ਸਾਲਾਂ ਬੱਧੀ ਇਸ ਕੱਪੜੇ ਦੇ ਪਹਿਨਣ ਦੀ ਵਾਰੀ ਨਹੀਂ ਆ ਸਕਦੀ, ਧਨ ਐਨਾ ਜ਼ਿਆਦਾ ਹੈ ਕਿ ਖਤਮ ਨਹੀਂ ਹੁੰਦਾ ਪਰ ਆਪਣੇ ਅੰਦਰ ਇਕ ਲਾਲਸਾ ਲੱਗੀ ਹੋਈ ਹੈ ਕਿ ਇਹ ਧਨ ਕਰੋੜ ਤੋਂ ਵੱਧ ਕੇ 20 ਕਰੋੜ, ਪੰਜਾਹ ਕਰੋੜ, ਇਕ ਅਰਬ ਹੋ ਜਾਵੇ, ਪਦਾਰਥਾਂ ਨੂੰ ਬੇਲੋੜੇ ਜਮ੍ਹਾਂ ਕਰੀ ਜਾਣਾ ਲਭ ਕਹਾਉਂਦਾ ਹੈ। ਹੋਰ-ਹੋਰ ਮੰਗੀ ਜਾਣਾ ਤ੍ਰਿਸ਼ਨਾ ਕਹਾਉਂਦੀ ਹੈ। ਤ੍ਰਿਸ਼ਨਾ ਦੀ ਅੱਗ ਆਦਮੀ ਦੇ ਅੰਦਰੋਂ ਖੇੜੇ ਦੇਣ ਵਾਲੀਆਂ ਪੱਤੀਆਂ ਦੇ ਕਮਲ ਨੂੰ ਜਲਾ ਦਿੰਦੀ ਹੈ। ਜੋ ਅੰਮ੍ਰਿਤ ਆਦਮੀ ਦੇ ਅੰਦਰੋਂ ਝਰਦਾ ਹੈ ਉਹ ਅਜਾਈਂ ਜਾਂਦਾ ਹੈ ਕਿਉਂਕਿ ਹਿਰਦੇ ਕਮਲ ਵਾਸ਼ਨਾ ਦੇ ਅਧੀਨ ਹੋਇਆ ਹੋਇਆ ਉਲਟਾ ਹੋ ਚੁਕਿਆ ਹੈ, ਇਸ ਵਿਚ ਅੰਮ੍ਰਿਤ ਭਰਿਆ ਨਹੀਂ ਜਾ ਸਕਦਾ, ਮੂਧੇ ਬਰਤਨ ਨੂੰ ਚਾਹੇ ਤੁਸੀਂ ਪਾਣੀ ਦੀ ਟੇਪ ਹੇਠਾਂ ਸੈਂਕੜੇ ਸਾਲ ਰੱਖੀ ਰੱਖੋ, ਇਕ ਕਤਰਾ ਵੀ ਅੰਦਰ ਨਹੀਂ ਜਾਂਦਾ। ਇਹ ਪਾਣੀ ਦੀ ਟੇਪ ਦਾ ਕਸੂਰ ਨਹੀਂ, ਬਰਤਨ ਦਾ ਕਸੂਰ ਹੈ ਕਿਉਂਕਿ ਉਹ ਊਂਧਾ ਭਾਂਡਾ ਹੈ ਊਂਧੇ ਭਾਂਡੇ ਵਿਚ ਅੰਮ੍ਰਿਤ ਕਿਵੇਂ ਸਮਾਵੇ, ਉਲਟੇ ਅੰਮ੍ਰਿਤ ਦੇ ਮੁਰਝਾਏ ਕਮਲ ਵਿਚ ਅੰਮ੍ਰਿਤ ਦੀ ਸਵਾਂਤੀ ਬੂੰਦ ਕਿਵੇਂ ਸਮਾਵੇ? ਸੋ ਇਹ ਲਭ ਅਤੇ ਤ੍ਰਿਸ਼ਨਾ ਦਾ ਕੁਦਰਤੀ ਸੁਭਾਅ ਹੈ।

ਉਸ ਨੇ ਕਿਹਾ, ਇਹ ਜੋ ਮੋਚੀ ਹੈ ਇਹ ਨੜ੍ਹਿਨਵੇਂ ਦੇ ਫੇਰ ਵਿਚ ਨਹੀਂ ਪਿਆ ਹੈ। ਇਸ ਕੋਲ ਥੋੜ੍ਹਾ ਬਹੁਤ ਪੈਸਾ ਹੋਣਾ ਹੈ ਉਸ ਵਲ ਧਿਆਨ ਹੀ ਨਹੀਂ ਦਿੰਦਾ। ਆਈ ਚਲਾਈ ਇਸ ਦੀ ਚੱਲੀ ਜਾਂਦੀ ਹੈ ਕਿਉਂਕਿ ਹਰ ਆਦਮੀ ਨੂੰ ਤਿੰਨ ਚੀਜ਼ਾਂ ਦੀ ਅਵਸ਼ਕਤਾ ਹੁੰਦੀ ਹੈ ਜਿਸ ਨੂੰ ਕੁੱਲੀ, ਜੁੱਲੀ, ਗੁੱਲੀ ਆਖਿਆ ਜਾਂਦਾ ਹੈ। ਆਪਣੀ ਪਤਨੀ ਨੂੰ ਕਹਿਣ ਲੱਗਿਆ ਕਿ ਜੇ ਤੂੰ ਦੇਖਣਾ ਚਾਹੁੰਦੀ ਹੀ ਹੈ ਤਾਂ ਮੈਂ ਤੈਨੂੰ ਥੋੜ੍ਹੇ ਦਿਨਾਂ ਵਿਚ ਹੀ ਦਿਖਾ ਦੇਵਾਂਗਾ ਕਿ ਇਸ ਮੋਚੀ ਦੀ ਹਾਲਤ ਵੀ ਸਾਡੇ ਵਰਗੀ ਹੋ ਜਾਵੇਗੀ ਅਤੇ ਇਨ੍ਹਾਂ ਦੇ ਹਾਸੇ ਖਤਮ ਹੋ ਜਾਣਗੇ। ਉਸ ਨੇ ਇਕ ਦਿਨ ਅਛੋਪਲੇ ਹੀ ਉਸ ਦੀ ਗੱਦੀ ਉਪਰ ਇਕ ਰੁਪਿਆ ਰੱਖ ਦਿਤਾ। ਉਸ ਮੋਚੀ ਕੋਲ ਆਨਾ ਤੇ ਦੁਆਨੀਆਂ ਜੋੜ ਕੇ ਬਹੁਤ ਸਾਲਾਂ ਵਿਚ 98 ਰੁਪਏ ਹੋ ਚੁੱਕੇ ਸਨ, ਇਸ ਇਕ ਰੁਪਈਏ ਦੇ ਆਉਣ ਨਾਲ ਉਸ ਦੇ ਪਾਸ 99 ਰੁਪਏ ਹੋ ਗਏ। ਹੁਣ ਉਹ ਇਸ ਧੁਨ ਵਿਚ ਸਵਾਰ ਹੋ ਗਿਆ ਕਿ ਮੇਰੇ ਪਾਸ ਸੌ ਰੁਪਿਆ ਹੋਣਾ ਚਾਹੀਦਾ ਹੈ। ਇਸੇ ਦੌਰਾਨ ਇਕ ਅੱਧਾ ਬੱਚਾ ਹੋ ਗਿਆ, ਉਸ ਦਾ ਖਰਚ ਵੱਧ ਗਿਆ, ਇਸ ਦੇ ਲੱਖ ਜਤਨ ਕਰਨ ਤੇ ਵੀ ਇਕ ਪੈਸਾ ਵੀ ਨਹੀਂ ਸੀ ਇਸ ਨੂੰ ਬਚਦਾ ਪਰ ਇਸ ਦੇ ਅੰਦਰ ਸਮਾਇਆ ਹੋਇਆ ਸੀ ਕਿ ਮੈਂ ਇਕ ਰੁਪਿਆ ਹੋਰ ਪਾ ਕੇ ਸੌ ਰੁਪਿਆ ਕਰਨਾ ਹੈ। ਸਮੇਂ ਲੰਘ ਗਏ ਹੁਣ ਉਸ ਝੌਂਪੜੀ ਵਿਚ ਛਣ-ਛਣਾਂਦੇ ਹਾਸਿਆਂ ਦੀ ਗੂੰਜ ਨਹੀਂ ਸੁਣਦੀ ਹੁਣ ਦੋਵੇਂ ਚੁੱਪ ਹਨ ਅੰਦਰ ਲਭ ਨੇ ਕਬਜ਼ਾ ਕਰ ਲਿਆ ਅਤੇ ਇਕੋ ਧੁਨ ਲਗ ਗਈ ਕਿ ਅਸਾਡੇ ਪਾਸ ਸੌ ਰੁਪਿਆ ਕਿਵੇਂ ਹੋਵੇ, ਪਰ ਸੌ ਰੁਪਿਆ ਨਾ ਹੀ ਹੋਇਆ। ਇਹ ਇਕ ਪ੍ਰਚਲਤ ਲਭ ਦੀ ਕਥਾ ਹੈ ਜੋ ਅਸਾਡੇ ਸਾਰਿਆਂ ਦੇ ਉਤੇ ਬੀਤ ਰਹੀ ਹੈ। ਕੀ ਅਮੀਰ ਕੀ ਗਰੀਬ ਸਭ ਧਨ ਜੋੜਨ ਦੇ ਨਿਕੰਮੇ

ਕੰਮ ਵਿਚ ਫਸੇ ਪਏ ਹਨ ਅਤੇ ਖੁਸ਼ੀ ਨੂੰ ਉਸ ਉਪਰੋਂ ਕੁਰਬਾਨ ਕਰ ਰਹੇ ਹਨ। ਲਭ ਵਾਸ਼ਨਾ ਦਾ ਹੀ ਹਿੱਸਾ ਹੈ –

***ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥***
***ਪੰਨਾ – 967***

ਧਨ ਜੋੜਨ ਦੀ ਵਾਸ਼ਨਾ ਬਹੁਤ ਪ੍ਰਬਲ ਹੈ ਆਦਮੀ ਦੀ ਸੁਰਤ ਹੋਰ-ਹੋਰ ਧਨ ਜੋੜਨ ਵਿਚ ਲੱਗੀ ਰਹਿੰਦੀ। ਸੰਸਾਰ ਤੋਂ ਜਾਣ ਸਮੇਂ ਬਿਰਤੀ ਧਨ ਵਿਚ ਹੀ ਘੁੰਮੇਗੀ ਅਤੇ ਮਰਨ ਪਿਛੋਂ ਉਸ ਨੂੰ ਸੱਪ ਦੀ ਜੂਨੀ ਅਵੱਸ਼ ਮਿਲੇਗੀ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥***
***ਪੰਨਾ – 526***

ਸੱਪ ਬਣ ਕੇ ਹਾਲਤ ਕਿਹੋ ਜਿਹੀ ਹੁੰਦੀ ਹੈ।

ਬਾਬਾ ਸਾਹਿਬ ਸਿੰਘ ਜੀ ਮਹਾਰਾਜ ਦੇ ਜੀਵਨ ਵਿਚ ਇਕ ਘਟਨਾ ਆਉਂਦੀ ਹੈ ਉਨ੍ਹਾਂ ਦਾ ਦੀਵਾਨ ਅੰਮ੍ਰਿਤਸਰ ਪ੍ਰਕਰਮਾ ਵਿਚ ਲੱਗਿਆ ਹੋਇਆ ਸੀ ਤਾਂ ਇਕ ਨਾਗ ਫਣ ਲਹਿਰਾਉਂਦਾ ਬਾਬਾ ਜੀ ਵਲ ਨੂੰ ਵਧ ਰਿਹਾ ਸੀ। ਸਾਮ੍ਹਣੇ ਖੜ੍ਹਾ ਹੋ ਕੇ ਫੰਕਾਰੇ ਮਾਰਨ ਲੱਗ ਪਿਆ। ਬਾਬਾ ਜੀ ਨੇ ਕਿਹਾ ਕਿ ਭਾਈ! ਅੰਮ੍ਰਿਤ ਜਲ ਦਾ ਗੜਵਾ ਇਸ ਉਪਰ ਪਾ ਦੇਵੋ।

ਇਕ ਗੜ੍ਹਵਾ ਸਰੋਵਰ ਵਿਚੋਂ ਭਰ ਕੇ ਲਿਆਂਦਾ ਗਿਆ ਅਤੇ ਉਸ ਸੱਪ ਉਪਰ ਛਿੱਟੇ ਮਾਰ ਦਿਤੇ ਗਏ। ਗੁਰਬਾਣੀ ਦੀਆਂ ਤਰੰਗਾਂ ਰਾਹੀਂ ਪਵਿੱਤਰ ਹੋਇਆ, ਅੰਮ੍ਰਿਤ ਸਰੋਵਰ ਦੇ ਜਲ ਦੀ ਫੁਹਾਰ ਚੂਲੀਆਂ ਰਾਹੀਂ ਜਦੋਂ ਉਸ ਸੱਪ ਉਪਰ ਪਈ ਤਾਂ ਉਹ ਐਉਂ ਸੌਂ ਗਿਆ ਜਿਵੇਂ **Eldrine** ਦੀ **spray** ਕਰਨ ਨਾਲ ਸਾਹ ਲੈਣ ਵਾਲੇ ਜੀਵ ਮਰ ਜਾਇਆ ਕਰਦੇ ਹਨ। ਸੱਪ ਮਰ ਗਿਆ। ਮਹਾਂਪੁਰਸ਼ਾਂ ਨੇ ਕਿਹਾ ਕਿ ਭਾਈ! ਇਸ ਉਪਰ ਕੱਫਣ ਪਾ ਕੇ ਧਰਤੀ ਵਿਚ ਦਬ ਦਿਓ। ਉਸ ਪਿਛੋਂ ਬਾਬਾ ਜੀ ਪਾਸ ਬੈਠੇ ਸ਼ਰਧਾਲੂਆਂ ਨੇ ਪ੍ਰਸ਼ਨ ਕੀਤਾ ਕਿ ਬਾਬਾ ਜੀ! ਇਹ ਕੀ ਭਾਣਾ ਵਰਤਿਆ ਹੈ? ਅਸਾਨੂੰ ਖੋਲ੍ਹ ਕੇ ਦਸਣ ਦੀ ਕ੍ਰਿਪਾ ਕਰੋ। ਆਪ ਸਮਰੱਥ ਪੁਰਸ਼ ਹੋ, ਤ੍ਰਿਕਾਲਦਰਸ਼ੀ, ਭੂਤ ਭਵਿੱਖਤ, ਵਰਤਮਾਨ ਦੇ ਗਿਆਤਾ ਹੋ। ਉਸ ਵੇਲੇ ਬਾਬਾ ਜੀ ਨੇ ਕਿਹਾ ਕਿ ਗੁਰਮੁਖੋ! ਇਹ ਸੱਪ ਪ੍ਰਕਰਮਾ ਦੇ ਵਿਚ ਜੋ ਮਕਾਨ ਪੁਰਾਣੇ ਹੋ ਗਏ ਹਨ, ਉਨ੍ਹਾਂ ਵਿਚ ਜਿਹੜੇ ਮਕਾਨਾਂ ਵਿਚ ਕੁਝ ਤ੍ਰੇੜਾਂ ਆ ਗਈਆਂ ਸੀ, ਉਨ੍ਹਾਂ ਵਿਚ ਰਹਿ ਕੇ ਤੜਫ ਰਿਹਾ ਸੀ ਤੇ ਸਮਾਂ ਕੱਟ ਰਿਹਾ ਸੀ। ਇਹ ਦਰਬਾਰ ਸਾਹਿਬ ਵਿਚ ਗ੍ਰੰਥੀ ਦੀ ਸੇਵਾ ਕਰਿਆ ਕਰਦਾ ਸੀ ਅਤੇ ਪੂਜਾ ਦਾ ਧਾਨ ਖਾਣ ਵਲ ਇਸ ਦਾ ਵਧੇਰੇ ਹੀ ਧਿਆਨ ਸੀ। ਆਨੇ ਬਹਾਨੀ ਸ਼ਰਧਾਲੂਆਂ ਦਾ ਧਿਆਨ ਖਿਚਦਾ ਰਹਿੰਦਾ ਸੀ। ਕਾਫੀ ਧਨ ਹੋ ਗਿਆ, ਹੁਣ ਉਸ ਦੀ ਸੰਭਾਲ ਵਿਚ ਧਿਆਨ ਰਹਿੰਦਾ ਸੀ। ਇਸ ਤਰ੍ਹਾਂ ਕਰਦੇ-ਕਰਦੇ ਇਸ ਦਾ ਅੰਤ ਸਮਾਂ ਆ ਗਿਆ। ਅੱਜ ਇਹ ਆਪਣੀ ਜ਼ਹਿਰ ਦੀ ਪੀੜਾ

ਤੋਂ ਦੁਖੀ ਹੋਇਆ-ਹੋਇਆ ਸਤਿਸੰਗ ਦੇ ਦਰਸ਼ਨ ਕਰ ਰਿਹਾ ਸੀ। ਸਤਿਸੰਗਤ ਦੇ ਦਰਸ਼ਨਾਂ ਦਾ ਫਲ ਇਹ ਅਸਾਡੇ ਵਲ ਨੂੰ ਸਿੱਧਾ ਹੀ ਤੁਰ ਆਇਆ। ਇਹ ਸਾਡੇ ਡੰਗ ਮਾਰਗ ਨਹੀਂ ਸੀ ਆ ਰਿਹਾ। ਸਗਮਾਂ ਤਰਲਾ ਲੈ ਰਿਹਾ ਸੀ ਕਿ ਕਿਸੇ ਤਰ੍ਹਾਂ ਮੇਰਾ ਛੁਟਕਾਰਾ ਕਰ ਦੇਣ। ਅੱਜ ਇਸ ਦਾ ਛੁਟਕਾਰਾ ਹੋ ਗਿਆ। ਬਾਬਾ ਜੀ ਕਹਿਣ ਲੱਗੇ ਕਿ ਗੁਰਮੁਖੋ! ਪੈਸੇ ਟਕੇ ਦਾ ਧਿਆਨ ਕਿਵੇਂ ਦੁਖਾਂ ਵਿਚ ਪਾ ਦਿੰਦਾ ਹੈ। ਗੁਰੂ ਮਹਾਰਾਜ ਜੀ ਨੇ ਇਨ੍ਹਾਂ ਦੁਖਾਂ ਤੋਂ ਬਚਾਉਣ ਲਈ ਪਹਿਲਾਂ ਹੀ ਫੁਰਮਾਨ ਕਰ ਦਿਤਾ ਹੈ -

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਸਰਪ ਜੋਨਿ ਵਲਿ ਵਲਿ ਅਉਤਰੈ ॥*
*ਪੰਨਾ - 526*

ਭਾਵੇਂ ਕਿਸੇ ਵਾਸ਼ਨਾ ਦੇ ਅਨੁਸਾਰ, ਜਿਥੇ ਇਸ ਦਾ ਮਨ ਅਟਕ ਜਾਵੇਗਾ, ਉਥੇ ਹੀ ਬੰਨ੍ਹਿਆ ਜਾਵੇਗਾ। ਉਹੋ ਜਿਹਾ ਸਰੀਰ ਪ੍ਰਾਪਤ ਕਰਕੇ ਅਗਲਾ ਜੀਵਨ ਗੁਜ਼ਾਰਨਾ ਪਵੇਗਾ। ਗੁਰੂ ਗ੍ਰੰਥ ਸਾਹਿਬ ਜੀ ਵਿਚ ਫੁਰਮਾਨ ਆਉਂਦਾ ਹੈ ਕਿ ਜੇ ਕਿਸੇ ਦਾ ਮਨ ਜ਼ਮੀਨ, ਜਾਇਦਾਦ, ਕੋਠੀਆਂ ਵਿਚ ਰਹਿ ਜਾਵੇ ਤਾਂ ਉਸ ਨੂੰ ਸਰੀਰ ਧਾਰ ਕੇ ਉਸ ਵਾਸ਼ਨਾ ਦਾ ਫਲ ਭੋਗਣਾ ਹੀ ਪੈਂਦਾ ਹੈ।

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ ॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਸੂਕਰ ਜੋਨਿ ਵਲਿ ਵਲਿ ਅਉਤਰੈ ॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ਪੰਨਾ - 526*

ਇਸੇ ਤਰ੍ਹਾਂ ਨਾਲ ਇਕ ਕਥਾ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਆਪਣੀ ਅਣਡਿੱਠੀ ਦੁਨੀਆਂ ਦੇ 356 ਪੰਨੇ ਉਪਰ ਲਿਖੀ ਹੈ ਜਿਸ ਦੇ ਬਾਰੇ ਸੰਤ ਮਹਾਰਾਜ ਜੀ ਰਾੜੇ ਸਾਹਿਬ ਵਾਲਿਆਂ ਤੋਂ ਵੀ ਸੁਣਿਆ ਜਾਂਦਾ ਰਿਹਾ। ਉਹ ਇਸ ਤਰ੍ਹਾਂ ਹੈ ਕਿ ਇਕ ਵਾਰੀ ਇਕ ਨਿਰਮਲੇ ਸੰਤ, ਆਪਣੀ ਮੰਡਲੀ ਨਾਲ ਸਨੇ-ਸਨੇ ਚਲਦੇ ਹਜ਼ੂਰ ਸਾਹਿਬ ਵਲ ਨੂੰ ਜਾ ਰਹੇ ਸਨ। ਪਹਿਲੇ ਜ਼ਮਾਨਿਆਂ ਵਿਚ ਜਦੋਂ ਸੰਤਾਂ ਪਾਸ ਕਾਰਾਂ ਤੇ ਹਵਾਈ ਜਹਾਜ਼ ਨਹੀਂ

ਸੀ ਹੁੰਦੇ ਉਸ ਵੇਲੇ ਉਹ ਆਪਣੀਆਂ ਲੋੜਾਂ ਬਹੁਤ ਹੀ ਘੱਟ ਕਰਕੇ ਰਖਦੇ ਸਨ, ਤੇੜ ਪਹਿਨਣ ਲਈ ਇਕ ਚਾਦਰ ਦੀ ਗਿਲਟੀ ਮਾਰ ਲੈਂਦੇ ਸਨ। ਦੂਸਰੀ ਚਾਦਰ ਲੱਕ ਨਾਲ ਬੰਨ੍ਹ ਲੈਂਦੇ ਸਨ। ਕਈ ਵਾਰੀ ਇਕੋ ਹੀ ਚਾਦਰ ਨਾਲ ਗੁਜ਼ਾਰਾ ਕਰਿਆ ਕਰਦੇ ਸਨ। ਇਕ ਚਾਦ ਵਾਧੂ ਰੱਖੀ ਜਾਂਦੀ ਸੀ ਜਦੋਂ ਇਕ ਮੈਲੀ ਹੋ ਜਾਵੇ ਤਾਂ ਦੂਸਰੀ ਬੰਨ੍ਹ ਕੇ, ਪਹਿਲੀ ਚਾਦਰ ਨੂੰ ਧੋ ਲਿਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਸੰਤ ਪੈਦਲ ਹੀ ਭ੍ਰਮਣ ਕਰਿਆ ਕਰਦੇ ਸਨ, ਸੜਕਾਂ ਨਹੀਂ ਬਣੀਆਂ ਹੁੰਦੀਆਂ ਸਨ, ਰਸਤੇ ਵੀ ਚੰਗੇ ਨਹੀਂ ਸੀ ਹੋਇਆ ਕਰਦੇ। ਸੰਤ ਪੈਦਲ ਚਲਦੇ-ਚਲਦੇ ਪਿੰਡਾਂ ਵਿਚ ਠਹਿਰ ਜਾਇਆ ਕਰਦੇ ਸਨ ਅਤੇ ਸ਼ਰਧਾਲੂਆਂ ਦੀ ਸ਼ਰਧਾ ਦੇਖ ਕੇ ਕਈ-ਕਈ ਦਿਨ ਟਿਕ ਕੇ ਪ੍ਰਚਾਰ ਕਰਿਆ ਕਰਦੇ ਸੀ। ਉਹ ਸੱਚੇ ਸਾਧੂ ਹੋਇਆ ਕਰਦੇ ਸਨ, ਉਨ੍ਹਾਂ ਦੇ ਬਚਨਾਂ ਵਿਚ ਵੀ ਬਰਕਤ ਹੁੰਦੀ ਸੀ, ਦ੍ਰਿਸ਼ਟੀ ਵਿਚ ਵੀ ਖਿੱਚ ਹੋਇਆ ਕਰਦੀ ਸੀ, ਬਚਨਾਂ ਵਿਚ ਸਤਿਆ ਹੋਇਆ ਕਰਦੀ ਸੀ। ਜੋ ਕੁਝ ਕਹਿ ਦਿੰਦੇ ਸੀ ਉਹ ਹੋ ਹੀ ਜਾਇਆ ਕਰਦਾ ਸੀ। ਬਹੁਤ ਸਾਰੀਆਂ ਸ਼ਕਤੀਆਂ, ਰਿੱਧੀਆਂ-ਸਿੱਧੀਆਂ ਹੱਥ ਜੋੜੀਂ ਸੇਵਾ ਕਰਨ ਲਈ ਬੇਨਤੀਆਂ ਕਰਦੀਆਂ ਰਹਿੰਦੀਆਂ ਸਨ ਪਰ ਮਹਾਂਪੁਰਸ਼ ਨਿਰਵਿਰਤੀ ਪੱਖ ਨੂੰ ਜ਼ਿਆਦਾ ਪਸੰਦ ਕਰਿਆ ਕਰਦੇ ਸਨ। ਇਸ ਤਰ੍ਹਾਂ ਨਾਲ ਪ੍ਰਚਾਰ ਕਰਦੇ ਹੋਏ ਦੇਸ਼ ਦਾ ਭ੍ਰਮਣ ਕਰਦੇ ਸਨ। 68 ਤੀਰਥਾਂ ਤੇ, ਗੁਰਸਥਾਨਾਂ ਤੇ ਪੁੱਜ ਕੇ ਆਪਣੇ ਪ੍ਰਵਚਨਾਂ ਰਾਹੀਂ ਸੰਸਾਰ ਨੂੰ ਮਾਰਗ ਦਰਸ਼ਨ ਕਰਾਇਆ ਕਰਦੇ ਸਨ।

ਉਨ੍ਹਾਂ ਵਿਚੋਂ ਹੀ ਇਕ ਮਹਾਤਮਾ ਚਲਦੇ-ਚਲਦੇ ਅੱਜ ਜੈਪੁਰ ਪਹੁੰਚ ਗਏ, ਦਿਨ ਢਲ ਚੁਕਿਆ ਸੀ, ਹਨ੍ਹੇਰੀ ਰਾਤ ਬੜੀ ਤੇਜ਼ੀ ਨਾਲ ਆ ਰਹੀ ਸੀ। ਬਿਜਲੀਆਂ ਦੇ ਚਾਨਣੇ ਤਾਂ ਉਸ ਸਮੇਂ ਹੋਇਆ ਹੀ ਨਹੀਂ ਸੀ ਕਰਦੇ, ਸੰਤਾਂ ਦੇ ਮਨ ਵਿਚ ਫੁਰਨਾ ਸੀ ਕਿਸੇ ਚੰਗੀ ਥਾਂ ਰਾਤ ਕੱਟੀ ਜਾਵੇ ਤੇ ਫੇਰ ਕਿਤੇ ਚੰਗਾ ਥਾਂ ਦੇਖ ਕੇ ਸਤਿਸੰਗ ਕੀਤੇ ਜਾਣ। ਉਹ ਜੈਪੁਰ ਪਹੁੰਚਦੇ ਹਨ, ਉਥੇ ਕੁਝ ਨੌਜੁਆਨ ਸੜਕ ਦੇ ਕੰਢੇ ਉਤੇ ਉਚੇ ਚੌਂਤਰੇ ਤੇ ਬੈਠੇ ਸਨ। ਸੰਤਾਂ ਨੂੰ ਦੂਰੋਂ ਆਉਂਦਿਆਂ ਦੇਖ ਲਿਆ ਅਤੇ ਮਨ ਵਿਚ ਸ਼ਰਧਾ ਦੀ ਥਾਂ ਸ਼ੈਤਾਨੀ ਨੇ ਜਨਮ ਲੈ ਲਿਆ ਅਤੇ ਉਨ੍ਹਾਂ ਨੇ ਸੰਤਾਂ ਨੂੰ **misguide** (ਗੁਮਰਾਹ) ਕਰਨ ਦਾ ਫੁਰਨਾ ਬਣਾ ਲਿਆ। ਸੰਤ ਜਦੋਂ ਉਨ੍ਹਾਂ ਦੇ ਨੇੜੇ ਪਹੁੰਚਦੇ ਹਨ ਤਾਂ ਉਨ੍ਹਾਂ ਨੇ ਪੁਛਿਆ ਕਿ ਬੱਚਿਓ! ਇਸ ਜੈਪੁਰ ਸ਼ਹਿਰ ਵਿਚ ਕੋਈ ਠਹਿਰਨ ਦੀ ਥਾਂ ਹੈ? ਅਸਾਡੀ ਮੰਡਲੀ ਵਿਚ 40-50 ਦੇ ਕਰੀਬ ਵਿਦਿਆਰਥੀ ਹਨ, ਅਸੀਂ ਕੁਝ ਦਿਨ ਠਹਿਰ ਕੇ ਸਤਿਸੰਗ ਕਰਨਾ ਚਾਹੁੰਦੇ ਹਾਂ। ਉਨ੍ਹਾਂ ਬੱਚਿਆਂ ਨੇ ਕਿਹਾ ਕਿ ਓਹ ਦੇਖੋ ਮਹਾਰਾਜ! ਸਾਮ੍ਹਣੇ ਕਿੱਡੀ ਵੱਡੀ ਕੋਠੀ ਹੈ, ਆਲੇ-ਦੁਆਲੇ ਜੋ ਵਿਰਾਨ ਬਾਗ ਹੈ, ਉਹ ਸੰਭਾਲ ਨਾ ਹੋਣ ਕਰਕੇ ਉਜਾੜ ਲਗਦਾ ਹੈ ਪਰ ਕੋਠੀ ਬਹੁਤ ਵਧੀਆ ਹੈ ਉਸ ਵਿਚ ਤਕਰੀਬਨ 15-20 ਕਮਰੇ ਹਨ। ਇਸ ਸ਼ਹਿਰ ਦੇ ਲੋਕਾਂ ਨੇ ਇਹ ਸਾਧੂਆਂ ਦੇ ਠਹਿਰਨ ਵਾਸਤੇ ਬਣਾਈ ਹੈ। ਤੁਸੀਂ ਜਿੰਨੀ ਦੇਰ ਜੀਅ ਕਰੇ ਰਹਿ ਸਕਦੇ ਹੋਂ।

ਸੰਤ ਉਸ ਕੋਠੀ ਵਿਚ ਚਲੇ ਗਏ। ਆਪ ਤ੍ਰਿਕਾਲਦਰਸ਼ੀ ਸਨ, ਆਪ ਨੇ ਇਕ ਦਮ ਜਾਣ ਲਿਆ ਕਿ ਇਸ ਕੋਠੀ ਵਿਚ ਬਦਰੂਹਾਂ ਦਾ ਵਾਸਾ

ਹੈ, ਉਹ ਐਨੀਆਂ ਵਿਕਰਾਲ ਹਨ ਕਿ ਕਿਸੇ ਬੰਦੇ ਨੂੰ ਇਥੇ ਬਿਲਕੁਲ ਨਹੀਂ ਠਹਿਰਨ ਦਿੰਦੀਆਂ। ਇਨ੍ਹਾਂ ਬੱਚਿਆਂ ਨੇ ਅਸਾਡੇ ਨਾਲ ਮਸਖਰੀ ਕੀਤੀ ਹੈ। ਕਿਉਂਕਿ ਉਹ ਇਸ ਕੋਠੀ ਵਿਚ ਹੁਣ ਪਹੁੰਚ ਚੁਕੇ ਸਨ ਇਸ ਲਈ ਉਥੋਂ ਜਾਣਾ ਵੀ ਨਹੀਂ ਸੀ ਸੋਭਦਾ। ਆਪ ਨੇ ਸਾਰੇ ਕਮਰੇ ਧੁਆ ਲਏ, ਕੋਠੀ ਵਿਚ ਕੋਈ ਵੀ ਮਾਲਕ ਨਹੀਂ ਸੀ, ਤਾਲਾ ਕੋਈ ਨਹੀਂ ਸੀ ਲੱਗਿਆ ਹੋਇਆ, ਕੇਵਲ ਕੁੰਡੇ ਲੱਗੇ ਹੋਏ ਸਨ। ਉਹ ਵੀ ਕੋਈ ਭਲਾ ਪੁਰਸ਼ ਐਨੀ ਕੁ ਸੰਭਾਲ ਕਰਦਾ ਹੋਣਾ ਹੈ। ਆਪ ਨੇ ਜਲ ਨਾਲ ਕੋਠੀ ਦੇ ਇਰਦ-ਗਿਰਦ ਦੀ ਸਫਾਈ ਕਰਕੇ ਉਸ ਨੂੰ ਇਕ ਨਵਾਂ ਦ੍ਰਿਸ਼ ਦੇ ਦਿਤਾ। ਹਨ੍ਹੇਰਾ ਹੋ ਗਿਆ। ਸੰਤ ਅਕਾਸ਼ ਬਿਰਤੀ ਵਾਲੇ ਸਨ। ਸਹਿਜ ਨਾਲ ਹੀ ਜੇ ਕੁਝ ਆ ਜਾਵੇ ਤਾਂ ਛਕ ਲੈਂਦੇ ਸਨ ਨਹੀਂ ਤਾਂ ਵਾਹਿਗੁਰੂ ਦਾ ਭਾਣਾ ਮੰਨ ਕੇ ਦਿਨ ਲੰਘਾ ਲੈਂਦੇ ਸਨ। ਅੱਜ ਵੀ ਸਵੇਰ ਤੋਂ ਕੁਛ ਖਾਣ ਲਈ ਨਹੀਂ ਸੀ ਆਇਆ। ਉਸ ਵੇਲੇ ਸੰਤਾਂ ਨੇ ਸਾਰਿਆਂ ਨੂੰ ਇਕੱਠਾ ਕੀਤਾ ਅਤੇ ਕਿਹਾ ਕਿ ਪ੍ਰੇਮੀਓ! ਇਨ੍ਹਾਂ ਬੱਚਿਆਂ ਨੇ ਅਸਾਡੇ ਨਾਲ ਮਸਖਰੀ ਕੀਤੀ ਹੈ, ਇਸ ਕੋਠੀ ਵਿਚ ਕੋਈ ਨਹੀਂ ਠਹਿਰ ਸਕਦਾ ਕਿਉਂਕਿ ਇਸ ਵਿਚ ਐਨੀਆਂ ਵਿਕਰਾਲ ਰੂਹਾਂ ਰਹਿੰਦੀਆਂ ਹਨ ਜਿਨ੍ਹਾਂ ਦੀ ਦੁਰਗੰਧ ਨਾਲ ਦਮ ਘੁਟਦਾ ਜਾਂਦਾ ਹੈ। ਹੁਣ ਆਪਾਂ ਆ ਤਾਂ ਗਏ, ਰੈਣ ਬਸੇਰਾ ਕਰਨ ਲਈ ਆਪਾਂ ਨੂੰ ਬਹੁਤ ਸਾਵਧਾਨ ਹੋਣ ਦੀ ਜ਼ਰੂਰਤ ਹੈ। ਬਿਰਾਜਣ ਤੋਂ ਪਹਿਲਾਂ ਕੀਰਤਨ ਸੋਹਿਲੇ ਦਾ ਪਾਠ ਬਹੁਤ ਸਾਵਧਾਨੀ ਨਾਲ ਕਰਨਾ ਚਾਹੀਦਾ ਹੈ ਅਤੇ ਸਿਮਰਨ ਕਰਦਿਆਂ ਜਦੋਂ ਨੀਂਦ ਬਹੁਤ ਤੰਗ ਕਰਨ ਲਗ ਜਾਵੇ ਫੇਰ ਥੋੜ੍ਹੀ ਦੇਰ ਤਕ ਬਿਰਾਜ ਜਾਇਓ ਅਤੇ ਅੰਮ੍ਰਿਤ ਵੇਲੇ 2 ਵਜੇ ਉਠ ਕੇ ਇਸ਼ਨਾਨ ਕਰਨਾ ਹੈ। ਅਸੀਂ ਦੇਖ ਲਿਆ ਹੈ ਕਿ ਪਾਣੀ ਇਸ ਕੋਠੀ ਵਿਚ ਇਕ ਪਾਸੇ ਦੇ ਨਲਕੇ ਰਾਹੀਂ ਪ੍ਰਾਪਤ ਹੈ। ਨਲਕਾ ਚਲ ਰਿਹਾ ਹੈ। ਤੁਸੀਂ ਪਹਿਲਾਂ ਪਾਣੀ ਲੈ ਕੇ ਆਏ ਹੀ ਹੋਂ। ਸੋ ਇਸ ਤਰ੍ਹਾਂ ਦੇ ਨਾਲ ਸਭ ਨੇ ਸਾਵਧਾਨੀ ਨਾਲ ਬਾਣੀ ਤੇ ਸਿਮਰਨ ਕੀਤਾ। ਕੀਰਤਨ ਸੋਹਿਲਾ ਪੜ੍ਹਿਆ।

ਇਥੇ ਮੈਂ ਇਕ ਗੱਲ ਦਸਣੀ ਕੁਥਾਂਹ ਨਹੀਂ ਸਮਝਾਂਗਾ, ਕਿਉਂਕਿ ਪ੍ਰਸੰਗ ਕੀਰਤਨ ਸੋਹਿਲੇ ਦਾ ਆ ਗਿਆ ਹੈ। ਇਸ ਦੀ ਕੀ ਵਿਸ਼ੇਸ਼ਤਾ ਹੈ ਇਸ ਨੂੰ ਆਪਾਂ ਵਿਚਾਰਨਾ ਹੈ। 'ਕੀਰਤਨ ਸੋਹਿਲਾ' ਸੌਣ ਸਮੇਂ ਜਦੋਂ ਰਾਤ ਨੂੰ ਨੀਂਦ ਵਿਚ ਜਾਣਾ ਹੈ, ਦੀ ਛੋਟੀ ਜਿਹੀ ਬਾਣੀ ਹੈ। ਜਿਥੇ ਇਹ ਪ੍ਰਭੂ ਨਾਲ ਪ੍ਰਾਥਨਾ ਰਾਹੀਂ ਇਕਮਿਕ ਹੋਣ ਦੀ ਸੋਝੀ ਬਖਸ਼ਦੀ ਹੈ ਉਥੇ ਜੀਵ ਨੂੰ ਪ੍ਰੇਰਨਾ ਦਿੰਦੀ ਹੈ ਕਿ ਤੂੰ ਇਸ ਸੰਸਾਰ ਵਿਚ ਲਾਹਾ ਖੱਟ ਲੈ। ਜਦੋਂ ਤੂੰ ਸਰੀਰ ਛੱਡ ਕੇ ਉਸ ਦੁਨੀਆਂ ਵਿਚ ਜਾਵੇਂਗਾ, ਜਿਥੇ ਹਰੇਕ ਲਈ ਜਾਣਾ ਜ਼ਰੂਰੀ ਹੈ ਤਾਂ ਉਥੇ ਤੂੰ ਘਾਟੇ ਦਾ ਵਪਾਰੀ ਬਣ ਕੇ ਨਾ ਜਾਈ, ਲਾਹਾ ਖੱਟ ਕੇ ਜਾਈਂ। ਗੁਰੂ ਨੂੰ ਮਿਲ ਕੇ ਆਪਣਾ ਕਾਰਜ ਸੰਵਾਰ ਲੈ। ਇਹ ਸੰਸਾਰ ਸੰਸਿਆਂ ਦਾ ਭਰਿਆ ਪਿਆ ਹੈ। ਇਸ ਵਿਚ ਜਿਸ ਨੇ ਆਪਾ ਪਛਾਣ ਲਿਆ ਉਹ ਪਾਰ ਲੰਘ ਜਾਂਦਾ ਹੈ। ਪਰ ਆਪਾ ਪਛਾਨਣ ਲਈ ਸੰਤ ਦੀ ਸੰਗਤ ਦੀ ਬਹੁਤ ਜ਼ਰੂਰਤ ਹੈ। ਇਸ ਬਾਣੀ ਦੇ ਅੰਤਲੇ ਵਾਕਾਂ ਵਿਚ ਆਖਿਆ ਗਿਆ ਹੈ -

***ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥***
***ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ***

*ਧੂੜੇ॥*

***ਪੰਨਾ - 13***

ਬੰਦਗੀ ਕਰਨ ਵਾਲੇ ਮਹਾਂਪੁਰਸ਼ਾਂ ਦੀ ਧੂੜੀ ਨੂੰ ਲੋਚਦਾ ਹੋਇਆ ਜੀਵ ਰਾਤ ਨੂੰ ਆਪਣਾ ਸਰੀਰ ਗੁਰੂ ਦੇ ਹਵਾਲੇ ਕਰਕੇ ਬੇਫਿਕਰ ਹੋ ਕੇ ਸੌਂ ਜਾਂਦਾ ਹੈ। ਆਧੀਆਂ, ਬਿਆਧੀਆਂ, ਉਪਾਧੀਆਂ ਇਸ ਨੂੰ ਤੰਗ ਨਹੀਂ ਕਰਦੀਆਂ। ਮਾੜੇ ਸੁਪਨੇ ਨਹੀਂ ਆਉਂਦੇ, ਗਾੜ੍ਹੀ ਨੀਂਦ ਲੈਣ ਉਪਰੰਤ ਸਵੇਰ ਨੂੰ ਸਿਮਰਨ ਕਰਨ ਉਪਰੰਤ ਬਿਲਕੁਲ ਤਾਜ਼ਾ ਦਿਮਾਗ ਲੈ ਕੇ ਤਤਪਰ ਹੋ ਜਾਂਦਾ ਹੈ ਅਤੇ ਫੇਰ ਬਰਕਤਾਂ ਭਰਿਆ ਦਿਨ ਲੰਘਦਾ ਹੈ।

ਇਸ ਬਾਣੀ ਦੀ ਜੋ ਸ਼ਕਤੀ ਹੈ ਉਸ ਬਾਰੇ ਇਸ ਤਰ੍ਹਾਂ ਹੈ ਕਿ ਗੁਰੂ ਮਹਾਰਾਜ ਪੰਜਵੇਂ ਪਾਤਸ਼ਾਹ ਜੀ ਪਾਸ ਇਕ ਕਾਬਲ ਕੰਧਾਰ ਤੋਂ ਸੌਦਾਗਰ ਪਹੁੰਚਿਆ। ਉਸ ਨੇ ਆਪ ਨੂੰ ਬਹੁਤ ਪਿਆਰ ਨਾਲ ਨਮਸ਼ਕਾਰ ਕਰਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਨੂੰ ਅਤੇ ਆਪ ਦੇ ਗੁਰਸਿੱਖਾਂ ਨੂੰ ਸੋਹਣੇ ਘੋੜੇ ਰੱਖਣੇ ਪਸੰਦ ਹਨ। ਵਿਸਾਖੀ ਦੇ ਮੇਲੇ ਉਪਰ ਮੈਂ ਕਾਬਲ ਕੰਧਾਰ ਦੇ ਅਤੇ ਇਰਾਨ ਦੇ ਬਹੁਤ ਸੋਹਣੇ ਘੋੜੇ ਲੈ ਕੇ ਹਰ ਸਾਲ ਆਇਆ ਕਰਦਾ ਹਾਂ। ਆਪ ਦੀ ਕ੍ਰਿਪਾ ਨਾਲ ਮੈਨੂੰ ਬਹੁਤ ਸੋਹਣਾ ਮੁਨਾਫਾ ਹੋ ਜਾਂਦਾ ਹੈ ਜਿਸ ਵਿਚੋਂ ਹਰ ਵਾਰੀ ਮੈਂ ਦਸਵੰਧ ਦੀ ਰਕਮ ਆਪ ਦੇ ਚਰਨਾਂ ਵਿਚ ਭੇਟਾ ਕਰਦਾ ਹਾਂ। ਪਰ ਸੱਚੇ ਪਾਤਸ਼ਾਹ! ਇਕ ਬਹੁਤ ਭਾਰੀ ਵਿਘਨ ਮੇਰਾ ਪਿੱਛਾ ਨਹੀਂ ਛਡਦਾ, ਆਪ ਕ੍ਰਿਪਾ ਕਰਕੇ ਉਸ ਵਿਘਨ ਤੋਂ ਮੈਨੂੰ ਖਲਾਸੀ ਦਿਵਾ ਦੇਵੋ।

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥***
***ਪੰਨਾ - 1195***

ਕਰੋੜਾਂ ਵਿਘਨ ਉਸ ਨੂੰ ਲਗਦੇ ਹਨ ਜਿਸ ਨੂੰ ਨਾਮ ਭੁੱਲ ਜਾਂਦਾ ਹੈ ਜਿਵੇਂ ਕਿ ਫੁਰਮਾਨ ਹੈ -

***ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥***
***ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥***

***ਪੰਨਾ - 524***

ਆਪ ਕ੍ਰਿਪਾ ਕਰਕੇ ਮੈਨੂੰ ਅਜਿਹਾ ਮੰਤਰ ਦਸੋ ਜਿਸ ਨੂੰ ਪੜ੍ਹਦਾ ਹੋਇਆ ਮੈਂ ਆਪ ਤਕ ਸੁਖੀ-ਸਾਂਦੀ ਪਹੁੰਚ ਜਾਇਆ ਕਰਾਂ। ਸੱਚੇ ਪਾਤਸ਼ਾਹ! ਮੈਂ ਘੋੜੇ ਲੈ ਕੇ ਜੇਹਲਮ ਦਰਿਆ ਲੰਘਦਾ ਹਾਂ, ਉਸ ਵੇਲੇ ਹੀ ਮੇਰੇ ਪਿਛੇ ਚੋਰ ਲਗ ਜਾਂਦੇ ਹਨ। ਮੇਰੀ ਪਾਰਖੂ ਨਿਗ੍ਹਾ ਇਨ੍ਹਾਂ ਚੋਰਾਂ ਨੂੰ ਪਛਾਣ ਵੀ ਜਾਂਦੀ ਹੈ ਕਿ ਇਹ ਮੇਰੇ ਘੋੜੇ ਚੋਰੀ ਕਰਨ ਆਏ ਹਨ ਪਰ ਬਹੁਤ ਰਾਖੀ ਕਰਨ ਦੇ ਬਾਵਜੂਦ ਵੀ ਮੇਰੇ ਕਈ ਚੰਗੇ ਘੋੜੇ ਇਹ ਚੋਰ ਲੈ ਜਾਇਆ ਕਰਦੇ ਹਨ। ਉਸ ਸਮੇਂ ਗੁਰੂ ਮਹਾਰਾਜ ਜੀ ਨੇ ਬਚਨ ਕੀਤਾ ਕਿ ਪਿਆਰਿਓ! ਗੁਰਬਾਣੀ ਜਿਥੇ ਰੂਹਾਨੀ ਸੂਝ ਦਿੰਦੀ ਹੈ ਉਥੇ ਇਹ ਮੰਤਰ ਰੂਪ ਹੋ ਕੇ ਸੰਸਾਰੀ ਜੀਵਾਂ ਦੀਆਂ ਕਾਮਨਾਵਾਂ ਵੀ ਪੂਰੀਆਂ ਕਰਦੀ ਹੈ। ਜਦੋਂ ਤਕ ਜੀਵ ਉਚੀਆਂ ਮੰਜ਼ਲਾਂ ਵਿਚ ਪ੍ਰਵੇਸ਼ ਨਹੀਂ ਕਰਦਾ -

***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥***
***ਪੰਨਾ - 958***

ਉਸ ਸਮੇਂ ਤਕ ਉਸ ਦੀਆਂ ਦੁਨੀਆਂ ਦੀਆਂ ਲੋੜਾਂ ਪੂਰੀਆਂ ਨਾ ਹੋਣ ਕਰਕੇ ਉਹ ਮੰਗਦਾ ਹੀ ਰਹਿੰਦਾ ਹੈ। ਜੇ ਉਸ ਦੀਆਂ ਜਾਇਜ਼ ਵਾਸ਼ਨਾਵਾਂ ਪੂਰੀਆਂ ਨਾ ਹੋਣ ਤਾਂ ਭਜਨ ਵਿਚ ਉਸ ਦਾ ਮਨ ਨਹੀਂ ਲਗਦਾ, ਉਸ ਦਾ ਭਜਨ ਕੀਤਾ ਹੋਇਆ ਥਾਂ ਨਹੀਂ ਪਿਆ ਕਰਦਾ। ਇਸ ਕਰਕੇ ਬਾਣੀ ਵਿਚ ਸੱਤਾ ਹੈ ਕਿ ਇਹ ਜੀਵ ਨੂੰ ਔਕੜਾਂ ਵਿਚੋਂ ਕੱਢ ਕੇ, ਵਿਘਨਾਂ ਵਿਚੋਂ ਕੱਢ ਕੇ ਉਸ ਦੀਆਂ ਜਾਇਜ਼ ਵਾਸ਼ਨਾਵਾਂ ਪੂਰੀਆਂ ਕਰ ਦਿੰਦੀ ਹੈ। ਜਦੋਂ ਅਸੀਂ ਇਸ ਆਸ਼ੇ ਨੂੰ ਸਾਮ੍ਹਣੇ ਰੱਖ ਕੇ ਪਾਠ ਕਰਦੇ ਹਾਂ ਤਾਂ ਇਹ ਸ਼ਕਤੀ ਰੂਪ ਹੋ ਕੇ ਸਾਡੀ ਸਹਾਇਤਾ ਕਰਦਾ ਹੈ। ਤੁਸੀਂ ਗੁਰੂ ਦੇ ਸਿੱਖ ਹੋਂ, ਗੁਰੂ ਨਾਲ ਤੁਹਾਡਾ ਪਿਆਰ ਹੈ, ਆਪਣੀ ਕਮਾਈ ਵਿਚੋਂ ਦਸਵੰਧ ਦਿੰਦੇ ਹੋਂ, ਗੁਰੂ ਵੀ ਆਪਣੇ ਸਿੱਖ ਦੀ ਹਰ ਥਾਂ ਰਾਖੀ ਕਰਦਾ ਹੈ। ਉਹ ਸਿੱਖ ਨੂੰ ਔਖੀ ਘੜੀ ਨਹੀਂ ਦੇਖਣ ਦਿੰਦਾ, ਇਹ ਉਸ ਦਾ ਬਿਰਦ ਹੈ। ਉਹ ਆਪਣੇ ਪਵਿੱਤਰ ਹੱਥ ਦੀ ਸੱਤਾ ਦੇ ਕੇ ਰਾਖੀ ਕਰਦਾ ਹੈ।

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥***

***ਪੰਨਾ - 682***

ਦੇਖੋ! ਗੁਰੂ ਨਾਨਕ ਪਾਤਸ਼ਾਹ ਭਾਈ ਮਨਸੁਖ ਦਾ ਜਹਾਜ਼ ਜੋ ਝੱਖੜ ਦੇ ਵਰੋਲਿਆਂ ਕਾਰਨ ਸਮੁੰਦਰ ਵਿਚ ਡੁੱਬਣ ਲਈ ਤਿਆਰ ਹੀ ਸੀ ਪਰ ਜਦੋਂ ਭਾਈ ਮਨਸੁਖ ਨੇ ਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ, ਆਪਣੇ ਗੁਰੂ ਨੂੰ ਯਾਦ ਕੀਤਾ, ਉਸ ਦਾ ਜਹਾਜ਼ ਸਹਿਜ ਨਾਲ ਹੀ ਲੰਕਾ ਵਿਚ ਪਹੁੰਚ ਗਿਆ। ਗੁਰੂ ਦਾ ਬਿਰਧ ਹੈ ਕਿ ਉਹ ਆਪਣੇ ਸਿੱਖ ਦੀ ਰਾਖੀ ਕਰਦਾ ਹੈ। ਸਾਧਸੰਗਤ ਜੀ! ਇਸ ਸਬੰਧ ਵਿਚ ਗੁਰ ਦਸ਼ਮੇਸ਼ ਪਿਤਾ ਜੀ ਦਾ ਫੁਰਮਾਨ ਹੈ -

***ਰੋਗਨ ਤੇ ਅਰ ਸੋਗਨ ਤੇ, ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥***
***ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥***
***ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ॥***
***ਔਰ ਕੀ ਬਾਤ ਕਹਾ ਕਹ ਤੋ ਸੋਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥***

***ਅਕਾਲ ਉਸਤਤਿ***

ਗੁਰੂ ਪੰਜਵੇਂ ਪਾਤਸ਼ਾਹ ਉਸ ਸੌਦਾਗਰ ਨੂੰ ਕਹਿਣ ਲੱਗੇ ਕਿ ਗੁਰਮੁਖਾ! ਜਦੋਂ ਤੂੰ ਘੋੜੇ ਲੈ ਕੇ ਆਇਆ ਕਰੇਂ, ਕੀਰਤਨ ਸੋਹਿਲੇ ਦਾ ਪਾਠ ਬਹੁਤ

ਸਾਵਧਾਨੀ ਨਾਲ ਕਰ ਲਿਆ ਕਰ। ਤੇਰੇ ਸਾਰੇ ਘੋੜਿਆਂ ਦੇ ਇਰਦ ਗਿਰਦ ਲੋਹੇ ਦਾ ਕੋਟ ਬਣ ਜਾਵੇਗਾ ਅਤੇ ਉਸ ਕੋਟ ਨੂੰ ਸਵੇਰੇ ਜਪੁਜੀ ਸਾਹਿਬ ਦਾ ਪਾਠ ਕਰਕੇ ਖੋਲ੍ਹ ਲਿਆ ਕਰ। ਇਹ ਗੱਲ ਆਪਣੇ ਤਕ ਹੀ ਸੀਮਤ ਰੱਖੀਂ, ਕਿਸੇ ਹੋਰ ਨੂੰ ਇਹ ਗੱਲ ਨਾ ਦੱਸੀਂ।

ਇਸ ਤਰ੍ਹਾਂ ਜਦੋਂ ਅਗਲੇ ਸਾਲ ਉਹ ਸੌਦਾਗਰ ਬਹੁਤ ਕੀਮਤੀ ਘੋੜੇ ਗੁਰੂ ਦਰਬਾਰ ਵਲ ਲੈ ਕੇ ਆ ਰਿਹਾ ਸੀ ਤਾਂ ਉਸ ਦੇ ਜੇਹਲਮ ਲੰਘਦੇ ਹੀ ਚੋਰ ਅਨੇਕਾਂ ਰੂਪ ਧਾਰ ਕੇ ਪਿਛਾ ਕਰਨ ਲੱਗੇ। ਕਿਸੇ ਨੇ ਸਾਧੂ ਦਾ ਰੂਪ ਧਾਰ ਕੇ ਮਾਲਾ ਫੜੀ ਹੋਈ ਹੈ, ਕਿਸੇ ਨੇ ਕਿਸਾਨ ਦਾ ਰੂਪ ਧਾਰ ਕੇ ਕਿਸਾਨੀ ਸੰਦ ਮੋਢੇ ਤੇ ਰੱਖਿਆ ਹੋਇਆ ਹੈ, ਕੋਈ ਬੈਲਾਂ ਦੇ ਗਲ ਵਿਚ ਹਲ ਪਾ ਕੇ ਘੋੜਿਆਂ ਦੇ ਨੇੜੇ-ਨੇੜੇ ਘੁੰਮ ਰਿਹਾ ਹੈ ਅਤੇ ਸਭ ਤੋਂ ਚੰਗੇ ਘੋੜੇ ਦੀ ਪਰਖ ਰੱਖ ਕੇ ਚੋਰੀ ਕਰਨ ਦਾ ਇਰਾਦਾ ਕਰ ਰਿਹਾ ਹੈ। ਕੋਈ ਚੋਰ, ਵਿਦਵਾਨ ਪੰਡਤ ਬਣਿਆ ਹੋਇਆ ਧਰਮ ਗ੍ਰੰਥਾਂ ਦੇ ਅਰਥ ਸੁਣਾ ਰਿਹਾ ਸੀ। ਸੋ ਇਸ ਤਰ੍ਹਾਂ ਉਹ ਦਿਨ ਵਿਚ ਭੇਤ ਲੈ ਲਿਆ ਕਰਦੇ ਸਨ ਅਤੇ ਰਾਤ ਨੂੰ ਸਾਰੇ ਇਕੱਠੇ ਹੋ ਕੇ ਚੋਰੀ ਦਾ ਕੰਮ ਕਰਿਆ ਕਰਦੇ ਸਨ। ਅੱਜ ਰਾਤ ਨੂੰ ਜਦੋਂ ਉਨ੍ਹਾਂ ਨੇ ਦੇਖਿਆ ਤਾਂ ਕੋਈ ਵੀ ਘੋੜਾ ਨਜ਼ਰ ਨਹੀਂ ਆਇਆ ਉਸ ਦੀ ਥਾਂ ਤੇ ਲੋਹੇ ਦੀ ਕੰਧ ਨਜ਼ਰੀਂ ਪੈ ਰਹੀ ਸੀ। ਹੱਥਾਂ ਨਾਲ ਕੰਧ ਨੂੰ ਟੋਹ-ਟੋਹ ਕੇ ਦੇਖਦੇ ਹਨ। ਇਸ ਕਰਕੇ ਉਹ ਚੋਰੀ ਨਾ ਕਰ ਸਕੇ। ਜੇਹਲਮ ਤੋਂ ਰਾਵੀ ਦੇ ਕੰਢੇ ਤਕ ਉਹ ਸੌਦਾਗਰ ਦੇ ਨਾਲ ਹੀ ਤੁਰ ਆਏ। ਜਦੋਂ ਉਹ ਸੌਦਾਗਰ ਰਾਵੀ ਪਾਰ ਕਰਕੇ ਅੰਮ੍ਰਿਤਸਰ ਵਲ ਨੂੰ ਮੁੜਿਆ ਤਾਂ ਉਹ ਚੋਰ ਵੀ ਨਾਲ ਹੀ ਦਰਿਆ ਪਾਰ ਕਰਕੇ ਉਸ ਦੇ ਨੇੜੇ ਤੇੜੇ ਹੀ ਚਲ ਰਹੇ ਸਨ। ਇਨ੍ਹਾਂ ਨੇ ਮਨ ਵਿਚ ਫੈਸਲਾ ਕੀਤਾ ਕਿ ਇਹ ਸੌਦਾਗਰ ਹੁਣ ਕੋਈ ਮੰਤਰ ਪੜ੍ਹਦਾ ਹੈ ਇਸ ਤੋਂ ਪੁਛਾਂਗੇ ਕਿ ਕੀ ਮੰਤਰ ਪੜ੍ਹਦਾ ਹੈ, ਭੇਤ ਕੱਢਣਾ ਹੈ। ਜਦੋਂ ਘੋੜੇ ਰਾਵੀ ਪਾਰ ਹੋ ਗਏ ਤਾਂ ਵਪਾਰੀ ਅਵੇਸਲਾ ਹੋ ਗਿਆ, ਰਾਤ ਨੂੰ ਕੀਰਤਨ ਸੋਹਿਲਾ ਪੜ੍ਹਨ ਵੇਲੇ ਉਸ ਨੂੰ -

***ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥ ਪੰਨਾ - 13***

ਵਾਲੇ ਸ਼ਬਦ ਵਿਚ ਨੀਂਦ ਆ ਗਈ, ਉਹ ਚੋਰ ਜੋ ਅਜੇ ਵੀ ਇਸ ਦਾ ਪਿਛਾ ਕਰ ਰਹੇ ਸਨ। ਉਨ੍ਹਾਂ ਨੇ ਵੀ ਤਾੜ ਲਿਆ ਕਿ ਅੱਜ ਇਹ ਸੌਦਾਗਰ ਮੰਤਰ ਪੜ੍ਹਨਾ ਭੁੱਲ ਗਿਆ ਹੈ। ਅੱਜ ਅਸਾਡਾ ਦਾਓ ਲਗ ਗਿਆ। ਉਹ ਇਕ ਦਮ ਘੋੜਿਆਂ ਦੇ ਚਰਨੇ ਪਾਸ ਪਹੁੰਚ ਕੇ ਅਗਾੜੀਂ ਪਛਾੜੀ ਲਾਹੁਣ ਲਗ ਗਏ। ਐਨੇ ਵਿਚ ਉਸ ਵਪਾਰੀ ਨੂੰ ਜਾਗ ਆ ਗਈ ਉਸ ਨੇ ਫੇਰ ਸਾਵਧਾਨ ਹੋ ਕੇ ਕੀਰਤਨ ਸੋਹਿਲਾ ਪੜ੍ਹ ਦਿਤਾ ਤੇ ਉਹ ਕਿਲਾ ਬਣ ਗਿਆ। ਉਧਰ ਚੋਰਾਂ ਨੇ ਘੋੜੇ ਖੋਲ੍ਹ ਲਏ ਪਰ ਸਵੇਰ ਤੱਕ ਬਾਹਰ ਨਿਕਲਣ ਦਾ ਰਾਹ ਨਾ ਮਿਲਿਆ। ਉਸ ਦਾ ਇਕੋ ਤਰੀਕਾ ਸੀ ਕਿ ਇਸ਼ਨਾਨ ਕਰਕੇ ਜਪੁਜੀ ਸਾਹਿਬ ਪੜ੍ਹਿਆ ਜਾਵੇ। ਜਪੁਜੀ ਸਾਹਿਬ ਪੜ੍ਹਨ ਨਾਲ ਉਹ ਕਿਲਾ ਦੂਰ ਹੋ ਜਾਂਦਾ ਸੀ। ਅੱਜ ਜਦੋਂ ਸੌਦਾਗਰ ਦੇ ਨਾਲ ਆਏ ਰਾਖੇ ਘੋੜਿਆਂ ਵਲ ਗਏ ਤਾਂ ਕੀ ਦੇਖਦੇ ਹਨ ਕਿ ਘੋੜਿਆਂ ਦੇ ਮੂੰਹ ਵਿਚ ਲਗਾਮਾਂ ਪਾਈਂ, ਚੋਰ ਅੱਗੇ ਬੈਠੇ ਹਨ। ਉਨ੍ਹਾਂ ਚੋਰਾਂ ਨੂੰ ਫੜ ਲਿਆ। ਚੋਰਾਂ ਨੇ ਕਿਹਾ ਕਿ

ਸਾਨੂੰ ਆਪਣੇ ਵਪਾਰੀ ਪਾਸ ਲੈ ਜਾਵੋ। ਉਸ ਸੌਦਾਗਰ ਦੇ ਪਾਸ ਆ ਕੇ ਚੋਰਾਂ ਨੇ ਸਾਫ-ਸਾਫ ਦਸ ਦਿਤਾ ਕਿ ਸੇਠ ਜੀ! ਅਸੀਂ ਹੀ ਹਾਂ ਜਿਹੜੇ ਹਰ ਸਾਲ ਤੁਹਾਡੇ ਘੋੜੇ ਚੋਰੀ ਕਰਦੇ ਸਾਂ। ਹੁਣ ਵੀ ਜੇਹਲਮ ਤੋਂ ਅਸੀਂ ਤੁਹਾਡੇ ਪਿਛੇ ਲੱਗੇ ਹੋਏ ਸੀ, ਹੁਣ ਤੁਸੀਂ ਕੋਈ ਮੰਤਰ ਪੜ੍ਹਦੇ ਹੋਂ ਅਤੇ ਘੋੜਿਆਂ ਦੇ ਦੁਆਲੇ ਕਿਲਾ ਹੋ ਜਾਂਦਾ ਹੈ, ਸਵੇਰ ਵੇਲੇ ਫੇਰ ਪੜ੍ਹਦੇ ਹੋ ਤੇ ਕਿਲਾ ਅੱਖਾਂ ਤੋਂ ਓਹਲੇ ਹੋ ਜਾਂਦਾ ਹੈ। ਕੀ ਤੁਸੀਂ ਦਸ ਸਕਦੇ ਹੋਂ ਕਿ ਤੁਹਾਨੂੰ ਇਹ ਮੰਤਰ ਕਿਥੋਂ ਮਿਲਿਆ ਹੈ ਤਾਂ ਉਸ ਸੇਠ ਨੇ ਕਿਹਾ ਕਿ ਇਹ ਕੀਰਤਨ ਸੋਹਿਲਾ ਹੈ। ਅਸੀਂ ਉਹ ਪੜ੍ਹਦੇ ਹਾਂ ਜਿਸ ਕਰਕੇ ਸਾਡੇ ਮਾਲ ਧਨ ਦੀ ਰਾਖੀ ਬਾਣੀ ਕਰਦੀ ਹੈ। ਉਨ੍ਹਾਂ ਨੇ ਕਿਹਾ ਕਿ ਸੇਠ ਜੀ! ਹੁਣ ਭਾਵੇਂ ਤੁਸੀਂ ਸਾਨੂੰ ਮਾਰੋ, ਭਾਵੇਂ ਛੱਡੋ ਭਾਵੇਂ ਰਾਜੇ ਪਾਸ ਲਿਜਾ ਕੇ ਰਾਜਦੰਡ ਦਿਵਾਓ ਪਰ ਹੁਣ ਅਸੀਂ ਉਹੋ ਜਿਹੇ ਚੋਰ ਨਹੀਂ ਰਹੇ। ਤੁਹਾਡੇ ਬਚਨ ਸੁਣ ਕੇ ਅਸਾਨੂੰ ਸੋਝੀ ਆ ਗਈ ਹੈ। ਅਸੀਂ ਸੋਚਦੇ ਹਾਂ ਕਿ ਕਿਉਂ ਨਾ ਅਸੀਂ ਵੀ ਉਸ ਮੁਰਸ਼ਦ ਦੇ ਦਰਸ਼ਨ ਕਰਕੇ ਗੁਰੂ ਧਾਰਨ ਕਰੀਏ। ਅੱਜ ਅਸਾਨੂੰ ਤੇਰੇ ਤੋਂ ਪਤਾ ਲੱਗਿਆ ਹੈ ਕਿ ਕੋਈ ਮੁਰਸ਼ਦ-ਏ-ਕਾਮਲ ਵੀ ਇਸ ਸੰਸਾਰ ਵਿਚ ਹੈਗਾ। ਸਾਨੂੰ ਉਨ੍ਹਾਂ ਦੇ ਚਰਨਾਂ ਵਿਚ ਲੈ ਚਲ, ਅਸੀਂ ਉਸ ਦੇ ਸੇਵਕ ਬਣਨਾ ਹੈ। ਉਸ ਵੇਲੇ ਉਹ ਵਪਾਰੀ ਸਾਰਿਆਂ ਨੂੰ ਗੁਰੂ ਮਹਾਰਾਜ ਜੀ ਪਾਸ ਲੈ ਗਿਆ।

ਸੋ ਮੈਂ ਗੱਲ ਕਰ ਰਿਹਾ ਸੀ ਕਿ ਸੰਤਾਂ ਨੇ ਕਿਹਾ, "ਪਿਆਰਿਓ! ਇਥੇ ਬਹੁਤ ਵਿਕਰਾਲ ਭਿਆਨਕ ਰੂਹਾਂ ਦਾ ਵਾਸਾ ਹੈ, ਇਹ ਆਏ ਗਏ ਨੂੰ ਬਹੁਤ ਨੁਕਸਾਨ ਪਹੁੰਚਾਉਂਦੀਆਂ ਹਨ, ਮੰਜੇ ਉਲਟਾ ਦਿੰਦੀਆਂ ਹਨ। ਇਥੋਂ ਤਕ ਕਿ ਜਾਨੋਂ ਵੀ ਮਾਰ ਦਿੰਦੀਆਂ ਹਨ। ਸੋ ਮਹਾਂਪੁਰਸ਼ਾਂ ਦੇ ਆਦੇਸ਼ ਅਨੁਸਾਰ ਕੀਰਤਨ ਸੋਹਿਲਾ ਪੜਿਆ ਗਿਆ। ਜੇ ਕੋਈ ਪ੍ਰੇਮੀ ਭੁਲਿਆ ਤਾਂ ਨਾਲ ਦੇ ਸਾਥੀ ਨੂੰ ਪੁਛ ਕੇ ਉਸ ਨੇ ਕੀਰਤਨ ਸੋਹਿਲੇ ਦਾ ਪਾਠ ਪੂਰਾ ਕਰ ਲਿਆ।

ਉਸ ਵੇਲੇ ਕਾਫੀ ਰਾਤ ਬੀਤ ਗਈ। ਸੰਤ ਅਜੇ ਜਾਗਦੇ ਸਨ, ਇਕ ਵਿਕਰਾਲ ਰੂਹ ਬਹੁਤ ਡਰਦੀ-ਡਰਦੀ ਅੱਗੇ ਵਧੀ ਅਤੇ ਅਨੁਭਵੀ ਮਹਾਂਪੁਰਸ਼ਾਂ ਦੇ ਸਾਮ੍ਹਣੇ ਦੋਵੇਂ ਹੱਥ ਜੋੜ ਕੇ ਬੇਨਤੀ ਕਰਨ ਲੱਗੀ ਕਿ ਮਹਾਰਾਜ! ਮੇਰੀ ਕਲਿਆਣ ਕਰੋ, ਮੈਂ ਬਹੁਤ ਦੁਖੀ ਹਾਂ। ਅਜਿਹਾ ਬਚਨ ਸੁਣ ਕੇ ਸੰਤਾਂ ਨੇ ਕਿਹਾ ਕਿ ਤੂੰ ਆਪਣਾ ਪਰੀਚਾ ਦੇਹ। ਉਸ ਰੂਹ ਨੇ ਕਿਹਾ ਕਿ ਮੈਂ ਇਸ ਕੋਠੀ ਦਾ ਮਾਲਕ ਸਾਂ ਇਹ ਬਹੁਤ ਵੱਡੀ ਕੋਠੀ ਮੈਂ ਬਹੁਤ ਰੀਝ ਨਾਲ ਬਣਾਈ। ਇਸ ਵਿਚ ਮੇਰਾ ਪਰਿਵਾਰ, ਜੋ ਕਾਫੀ ਜੀਅ ਸਨ ਮੇਰੇ ਸਮੇਤ ਰਿਹਾ ਕਰਦਾ ਸੀ। ਇਸ ਕੋਠੀ ਵਿਚ ਮੇਰਾ ਹਰ ਵੇਲੇ ਖਿਆਲ ਬਣਿਆ ਰਹਿੰਦਾ ਸੀ। ਮੈਂ ਇਸ ਦੇ ਇਰਧ ਗਿਰਦ ਭੰਨ—ਘੜ ਕਰਦਾ ਰਹਿੰਦਾ ਸੀ। ਬਹੁਤ ਵੱਡਾ ਬਗੀਚਾ ਲਾਇਆ, ਜਿਸ ਨੂੰ ਦੇਖਣ ਲਈ ਬੂਟਿਆਂ ਦੇ ਜਾਨਣ ਵਾਲੇ ਆਇਆ ਕਰਦੇ ਸਨ ਅਤੇ ਮੇਰੀ ਪ੍ਰਸੰਸਾ ਕਰਦੇ ਸਨ। ਅਖੀਰ ਮੈਂ ਇਕ ਦਿਨ ਬਿਮਾਰ ਹੋ ਗਿਆ, ਮੈਨੂੰ ਪਤਾ ਲਗ ਗਿਆ ਕਿ ਮੈਂ ਬਚਣਾ ਨਹੀਂ ਹੈ ਉਸ ਵੇਲੇ ਮੈਂ ਕੋਠੀ ਵਿਚ ਧਿਆਨ ਦੇਈ ਰੱਖਿਆ ਕਿ ਇਸ ਦੀ ਸੰਭਾਲ ਕੌਣ ਕਰੇਗਾ। ਇਹ ਕੋਠੀ ਬਹੁਤ ਸੋਹਣੀ ਹੈ, ਇਸ ਨੂੰ ਮੇਰੇ ਬਾਅਦ ਵਿਚ ਬੱਚੇ ਕਿਤੇ ਵੇਚ ਨਾ ਦੇਣ, ਫੇਰ ਇਹੋ ਜਿਹੀ ਕੋਠੀ ਨਹੀਂ ਮਿਲਣੀ। ਸੋ ਇਨ੍ਹਾਂ

ਸੋਚਾਂ ਵਿਚ ਹੀ ਮੇਰੀ ਜਾਨ ਨਿਕਲ ਗਈ।

ਮੈਨੂੰ ਧਰਮਰਾਜ ਦੇ ਹਜ਼ੂਰ ਲਿਜਾਇਆ ਗਿਆ ਜਿਥੇ ਮੇਰੀ ਅੰਤਮ ਵਾਸ਼ਨਾ ਦੇ ਮੁਤਾਬਿਕ ਫੈਸਲਾ ਹੋਇਆ ਕਿ ਇਸ ਦੀ ਸੁਰਤ ਕੋਠੀ ਵਿਚ ਰਹਿ ਗਈ ਹੈ। ਇਸ ਨੂੰ ਪ੍ਰੇਤ ਬਣਾ ਕੇ ਉਸੇ ਕੋਠੀ ਵਿਚ ਛੱਡ ਆਓ। ਮਹਾਰਾਜ! ਮੈਂ ਉਸ ਸਮੇਂ ਤੋਂ ਇਸ ਕੋਠੀ ਵਿਚ ਹੀ ਰਹਿ ਰਿਹਾ ਹਾਂ। ਮੇਰੇ ਬੱਚਿਆਂ ਨੇ ਮੇਰੇ ਮਰਨ ਤੋਂ ਬਾਅਦ ਮੇਰਾ ਕੁਛ ਨਹੀਂ ਕਰਾਇਆ। ਉਹ ਆਪਣੀਆਂ ਮੌਜਾਂ ਵਿਚ ਰਹਿੰਦੇ ਰਹੇ। ਮੇਰਾ ਉਨ੍ਹਾਂ ਨਾਲ ਕੋਈ ਸੰਪਰਕ ਨਾ ਹੋ ਸਕਿਆ ਕਿਉਂਕਿ ਹੁਕਮ ਤੋਂ ਬਿਨਾਂ ਮੈਂ ਇਨ੍ਹਾਂ ਵਿਚ ਵੜ ਵੀ ਨਹੀਂ ਸੀ ਸਕਦਾ। ਇਹ ਮੈਨੂੰ ਭੁੱਲ ਗਏ ਕਿ ਮੈਂ ਇਨ੍ਹਾਂ ਦੇ ਕੋਲ ਹੀ ਪ੍ਰੇਤ ਪਿੰਜਰ ਵਿਚ ਰਹਿ ਕੇ ਦੁਖ ਭੋਗ ਰਿਹਾ ਹਾਂ। ਅਖੀਰ ਮੈਂ **cruel** (ਜ਼ਾਲਮ) ਬਿਰਤੀ ਧਾਰ ਲਈ ਸਭ ਤੋਂ ਪਹਿਲਾਂ ਮੈਂ ਆਪਣੇ ਪੋਤੇ, ਪੋਤਰੀਆਂ ਨੂੰ ਮਾਰਿਆ, ਫੇਰ ਘਰਵਾਲੀ ਨੂੰ ਮਾਰਿਆ ਫੇਰ ਬੱਚੇ ਮਾਰੇ ਜਿਸ ਕਰਕੇ ਕੋਠੀ ਨੂੰ ਸਾਂਭਣ ਵਾਲਾ ਕੋਈ ਵੀ ਨਹੀਂ ਰਿਹਾ। ਮੇਰੇ ਨਾਲ ਹੋਰ ਭਟਕ ਰਹੀਆਂ ਰੂਹਾਂ ਨੇ ਵਾਸਾ ਕਰ ਲਿਆ। ਮੇਰਾ ਸੁਭਾਅ ਬਹੁਤ ਹੀ **cruel** (ਜ਼ਾਲਮ) ਹੈ। ਮਹਾਰਾਜ! ਜੇ ਇਥੇ ਕੋਈ ਆ ਕੇ ਠਹਿਰ ਜਾਂਦਾ ਸੀ ਤਾਂ ਅਸੀਂ ਉਸ ਨੂੰ ਮਾਰ ਦਿੰਦੇ ਹਾਂ। ਜੇ ਕੋਈ ਤਕੜੇ ਇਰਾਦੇ ਦਾ ਬੰਦਾ ਹੋਵੇ ਤਾਂ ਉਸ ਦਾ ਮੰਜਾ ਮੂਧਾ ਮਾਰ ਦਿੰਦੇ ਹਾਂ। ਉਹ ਡਰਦਾ ਮਾਰਾ ਬਾਹਰ ਦੌੜ ਜਾਇਆ ਕਰਦਾ ਹੈ। ਇਹ ਰੋਜ਼ ਦਾ ਹੀ ਕੰਮ ਹੋ ਗਿਆ। ਉਹ ਲੜਕੇ ਜਿਹੜੇ ਸਾਮ੍ਹਣੇ ਬੈਠੇ ਸੀ ਜਿਨ੍ਹਾਂ ਨੇ ਤੁਹਾਨੂੰ ਭੇਜਿਆ ਹੈ ਉਹ ਇਸੇ ਤਰ੍ਹਾਂ ਨਾਲ ਯਾਤਰੂਆਂ ਨੂੰ ਭੇਜਦੇ ਹਨ ਤੇ ਇੰਤਜ਼ਾਰ ਕਰਦੇ ਹਨ ਕਿ ਕਦੋਂ ਉਹ ਮਾਰ ਲੇ ਓਏ, ਮਾਰ ਲੇ ਓਏ ਕਰਦੇ ਨੱਠੇ ਆਉਣਾ, ਫੇਰ ਅਸੀਂ ਤਾੜੀਆਂ ਮਾਰ ਕੇ ਹੱਸੀਏ। ਸੋ ਇਸ ਇਰਾਦੇ ਨਾਲ ਉਨ੍ਹਾਂ ਨੇ ਤੁਹਾਨੂੰ ਵੀ ਭੇਜਿਆ ਸੀ।

ਅੱਜ ਤੁਸੀਂ ਕੋਈ ਐਸਾ ਮੰਤਰ ਪੜ੍ਹਿਆ ਹੈ ਕਿ ਅਸਾਡਾ ਕਿਸੇ ਤਰ੍ਹਾਂ ਬਲ ਤਾਂ ਕੀ ਚਲਣਾ ਸੀ, ਅਸੀਂ ਕੋਠੀ ਵਿਚੋਂ ਬਾਹਰ ਵੀ ਨਾ ਨਿਕਲ ਸਕੇ। ਤੁਹਾਡੇ ਮੰਤਰ ਦਾ ਐਨਾ ਸੇਕ ਲਗ ਰਿਹਾ ਹੈ ਅਤੇ ਐਸਾ ਅਸਰ ਹੋ ਰਿਹਾ ਹੈ ਕਿ ਅਸੀਂ ਇਸ ਕੋਠੀ ਵਿਚੋਂ ਬਾਹਰ ਨਿਕਲਣ ਤੋਂ ਅਸਮਰਥ ਹਾਂ।

ਮਹਾਰਾਜ ਮੈਂ ਹੁਣ ਡਰਦਾ-ਡਰਦਾ ਕੋਠੀ ਵਿਚੋਂ ਆਇਆ, ਮੇਰੀ ਅਵੱਗਿਆ ਨੂੰ ਮਾਫ ਕਰੋ, ਮੇਰੀ ਗਤੀ ਦਾ ਕੋਈ ਉਪਰਾਲਾ ਕਰੋ, ਮੈਂ ਦੁਖੀ ਹਾਂ ਮੇਰੇ ਤੋਂ ਹੋਰ ਦੁੱਖ ਨਹੀਂ ਸਹਿਨ ਹੁੰਦਾ।

ਤਾਂ ਮਹਾਤਮਾ ਨੇ ਕਿਹਾ ਕਿ ਅਸੀਂ ਤਾਂ ਅਕਾਸ਼ ਬਿਰਤੀ ਵਾਲੇ ਸਾਧੂ ਹਾਂ, ਨਾ ਪੱਲੇ ਬੰਨ੍ਹਦੇ ਹਾਂ, ਨਾ ਅਸਾਡੀਆਂ ਗਿਲਟੀਆਂ ਨੂੰ ਜੇਬਾਂ ਲੱਗੀਆਂ ਹੋਈਆਂ ਹਨ, ਇਹ ਤਾਂ ਚਾਦਰਾਂ ਹੀ ਹਨ। ਜੇ ਕੋਈ ਪ੍ਰਸ਼ਾਦਾ ਦੇ ਜਾਵੇ ਤਾਂ ਠੀਕ ਹੈ ਜੇ ਨਾ ਦੇਵੇ ਤਾਂ ਹਰੀ-ਹਰੀ ਇਛਿਆ। ਸਾਡੇ ਪਾਸ ਕੋਈ ਪੈਸਾ ਨਹੀਂ ਹੈ, ਵਿਧੀਪੂਰਵਕ ਅਖੰਡਪਾਠ ਤੁਹਾਡੇ ਨਮਿਤ ਹੋ ਜਾਵੇ ਫੇਰ ਯੱਗ ਕੀਤਾ ਜਾਵੇ, ਅਰਦਾਸ ਹੋਵੇ ਤਾਂ ਹੋ ਸਕਦਾ ਹੈ ਤੁਹਾਡੀ ਗਤੀ ਹੋ ਜਾਵੇ। ਤਾਂ ਉਸ ਵੇਲੇ ਉਸ ਨੇ ਕਿਹਾ ਕਿ ਪੈਸੇ ਦਾ ਤਾਂ ਇਸ ਕੋਠੀ ਵਿਚ ਘਾਟਾ ਨਹੀਂ। ਤੁਸੀਂ ਕੋਈ ਵੀ ਦੇਹਲੀ ਪੁੱਟ ਲਵੋ ਉਸ ਹੇਠੋਂ ਧਨ ਮਿਲ

ਜਾਵੇਗਾ। ਜੋ ਹਜ਼ਾਰਾਂ ਦੀ ਤਦਾਦ ਵਿਚ ਕੱਚੇ ਭਾਂਡਿਆਂ ਵਿਚ ਰੱਖਿਆ ਹੋਇਆ ਹੈ। ਉਨ੍ਹਾਂ ਨੂੰ ਬਾਹਰ ਕੱਢ ਕੇ ਉਸ ਉਪਰੋਂ ਚੱਪਣੀ ਚੁੱਕ ਕੇ ਵੇਖੋਂਗੇ ਤਾਂ ਚਾਂਦੀ ਦੇ ਚਮਕਦੇ ਰੁਪਏ ਨਿਕਲਣਗੇ। ਉਨ੍ਹਾਂ ਨੂੰ ਖਰਚ ਕੇ ਰਾਸ਼ਨ ਖਰੀਦ ਲਵੋ ਅਤੇ ਤੁਸੀਂ ਅਖੰਡਪਾਠ ਕਰਾ ਸਕਦੇ ਹੋਂ। ਉਸ ਵੇਲੇ ਸੰਤਾਂ ਨੇ ਇਕ ਦੇਹਲੀ ਹੇਠੋਂ ਧਨ ਕੱਢਿਆ, ਰਾਸ਼ਨ ਲਿਆ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲਿਆਂਦੀ ਅਤੇ ਆਪਣੇ ਸਾਥੀਆਂ ਨੂੰ ਦੇ ਕੇ ਕਿਹਾ ਕਿ ਬਹੁਤ ਹੀ ਵਿਧੀ ਪੂਰਵਕ ਅਖੰਡਪਾਠ ਕਰਨਾ ਹੈ ਅਤੇ ਇਸ ਦਾ ਫਲ ਅਵਿਅਕਤ ਰੂਹ ਨੂੰ ਦੇ ਕੇ ਉਨ੍ਹਾਂ ਦੀ ਗਤੀ ਕਰਾਉਣੀ ਹੈ। ਉਸ ਪ੍ਰੇਤ ਨਾਲ ਇਹ ਗੱਲ ਗਿਣ ਲਈ ਕਿ ਪਾਠ ਪਿਛੋਂ ਅਸੀਂ ਅਰਦਾਸ ਕਰਕੇ ਗੁਰੂ ਮਹਾਰਾਜ ਦਾ ਭੋਗ ਲੱਗੀ ਦੇਗ ਵਰਤਾਵਾਂਗੇ। ਤੇਰਾ ਛਾਂਦਾ ਕੱਢ ਕੇ ਅਸੀਂ ਨਿੱਚ (ਆਲੇ) ਵਿਚ ਰੱਖ ਦੇਵਾਂਗੇ। ਜੇ ਤਾਂ ਤੂੰ ਪ੍ਰਸ਼ਾਦ ਲੈ ਗਿਆ ਤਾਂ ਸਮਝਾਂਗੇ ਕਿ ਤੇਰੀ ਗਤੀ ਹੋ ਗਈ, ਜੇ ਨਾ ਲੈ ਕੇ ਗਿਆ ਤਾਂ ਸਾਨੂੰ ਆ ਕੇ ਮਿਲੀਂ, ਫੇਰ ਅਗਲੀ ਗੱਲਬਾਤ ਸੋਚਾਂਗੇ। ਇਸੇ ਤਰ੍ਹਾਂ ਨਾਲ ਅਖੰਡਪਾਠ ਸੰਪੂਰਨ ਹੋਇਆ, ਪਰ ਜਦੋਂ ਦੇਖਿਆ ਤਾਂ ਪ੍ਰਸ਼ਾਦ ਉਸੇ ਤਰ੍ਹਾਂ ਕੌਲੀ ਵਿਚ ਪਿਆ ਸੀ। ਸੰਤਾਂ ਨੇ ਕਿਹਾ ਕਿ ਗੁਰਮੁਖੋ! ਆਪਣੇ ਵਿਚੋਂ ਕਿਸੇ ਤੋਂ ਭੁੱਲ ਹੋ ਗਈ। ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਤਾਂ ਲਗਣਾ ਹੀ ਲਗਣਾ ਸੀ ਪਰ ਭੁੱਲ ਆਪਣੀ ਹੋਣ ਕਰਕੇ ਪਾਠ ਨੇ ਫਲ ਨਹੀਂ ਦਿਤਾ। ਅੱਜ ਫੇਰ ਇਥੇ ਹੀ ਠਹਿਰਾਂਗੇ। ਜਦੋਂ ਰਾਤ ਨੂੰ ਠਹਿਰੇ ਤਾਂ ਸੰਤਾਂ ਦੇ ਕਮਰੇ ਵਿਚ ਓਹੀ ਰੂਹ ਆਈ। ਪਰ ਅੱਗੇ ਨਾਲੋਂ ਬਹੁਤ ਸੋਹਣੀ ਹੋਈ ਹੋਈ ਸੀ। ਸੰਤਾਂ ਨੇ ਕਿਹਾ ਕਿ ਅਸੀਂ ਤਾਂ ਪਾਠ ਬੜੀ ਸਾਵਧਾਨੀ ਨਾਲ ਕਰਾਇਆ ਹੈ ਤੂੰ ਪ੍ਰਸ਼ਾਦ ਕਿਉਂ ਨਹੀਂ ਲੈ ਕੇ ਗਿਆ? ਉਸ ਨੇ ਕਿਹਾ ਕਿ ਉਸ ਪਾਠ ਦਾ ਫਲ ਤਾਂ ਮੈਨੂੰ ਮਿਲ ਗਿਆ ਪਰ ਦੇਖੋ, ਪਹਿਲਾਂ ਮੈਂ ਕਿਹੋ ਜਿਹਾ ਸੀ, ਵਿਕਰਾਲ ਸੀ ਹੁਣ ਕਿੰਨਾ ਸੁੰਦਰ ਹੋ ਗਿਆ। ਪਰ ਮਹਾਰਾਜ ਇਕ ਭੇਤ ਵਾਲੀ ਗੱਲ ਇਹ ਹੈ ਕਿ 12 ਤੋਂ 2 ਵਾਲਾ ਜੋ ਗ੍ਰੰਥੀ ਸੀ ਉਸ ਨੂੰ ਸੁਪਨ ਦੋਸ਼ ਹੋ ਗਿਆ। ਉਹ ਪਵਿੱਤਰ ਨਹੀਂ ਸੀ ਉਹ ਬਿਨਾਂ ਇਸ਼ਨਾਨ ਕੀਤੇ ਹੀ ਡਿਊਟੀ ਤੇ ਬੈਠ ਗਿਆ। ਇਸ ਕਰਕੇ ਪਾਠ ਖੰਡਤ ਹੋ ਗਿਆ। ਸੰਤਾਂ ਨੇ ਸਭ ਸੇਵਕਾਂ ਨੂੰ ਬੁਲਾਇਆ ਤਾਂ ਇਕ ਸੇਵਕ ਮੰਨ ਗਿਆ ਕਿ ਮੈਂ ਹੀ ਹਾਂ, ਜਿਸ ਤੋਂ ਇਹ ਭੁੱਲ ਹੋਈ ਹੈ। ਤਾਂ ਉਸ ਨੇ ਕਿਹਾ ਕਿ ਮੇਰੀ ਅਵੱਗਿਆ ਖਿਮਾ ਕਰੋ ਅਤੇ ਬਲ ਦੇਵੋ ਕਿ ਮੈਂ ਅੱਗੇ ਤੋਂ ਅਜਿਹੀ ਅਵੱਗਿਆ ਨਾ ਕਰਾਂ। ਤਾਂ ਸੰਤਾਂ ਨੇ ਕਿਹਾ ਕਿ ਤੂੰ ਅਸਾਡੇ ਨਾਲ ਰਹਿੰਦਾ ਹੈਂ ਅਤੇ ਅਸੀਂ ਆਪਣੀ ਸੰਗਤ ਨੂੰ ਸਦਾ ਹੀ ਸੁਚੇਤ ਕਰਦੇ ਰਹਿੰਦੇ ਹਾਂ ਕਿ ਕਾਮੁਕ ਬਿਰਤੀ ਬਹੁਤ ਹੀ ਖਤਰਨਾਕ ਹੋਇਆ ਕਰਦੀ ਹੈ। ਜੇ ਕਿਸੇ ਮਕਾਨ ਨੂੰ ਅੱਗ ਲਗ ਜਾਵੇ ਤਾਂ ਉਹ ਉਸ ਨੂੰ ਸਾੜ ਦਿਆ ਕਰਦੀ ਹੈ ਪਰ ਕਾਮ ਇਸ ਤੋਂ ਕਿਤੇ ਬੁਰੀ ਚੀਜ਼ ਹੈ। ਅਸੀਂ ਤੁਹਾਨੂੰ ਸਦਾ ਹੀ ਵਰਜਦੇ ਰਹਿੰਦੇ ਹਾਂ ਕਿ ਪਰ-ਇਸਤ੍ਰੀ ਨੂੰ ਆਪਣੇ ਮਨ ਵਿਚ ਲਿਜਾਉਣ ਤੋਂ ਬਚੋ ਅਤੇ ਸਦਾ ਹੀ ਸਾਵਧਾਨ ਰਹੋ। ਬਾਹਰਲੀ ਅਗਨ ਤਾਂ ਘਰ ਬਾਰ ਹੀ ਜਾਲ ਸਕਦੀ ਹੈ ਪਰ ਇਸਤ੍ਰੀ ਦਾ ਸੰਗ ਕਈ ਜਨਮਾਂ ਦੇ ਤਪ ਨੂੰ, ਬੈਰਾਗ ਨੂੰ ਸੁਆਹ ਬਣਾਉਣ ਦੀ ਸ਼ਕਤੀ ਰਖਦਾ ਹੈ। ਪਰ-ਇਸਤ੍ਰੀ ਰੂਪ ਅਗਨ ਸਭ ਅਗਨਾਂ ਤੋਂ ਸ਼ਕਤੀਸ਼ਾਲ ਹੈ। ਜੋ ਕਰਮ ਧਰਮ ਭ੍ਰਿਸ਼ਟ ਕਰ ਦਿੰਦੀ ਹੈ। ਅੱਖਾਂ, ਬੋਲ ਹਰ ਤਰਫ ਤੋਂ ਰਾਖ ਹੀ ਬਣਾ ਦਿੰਦੀ ਹੈ। ਜਿਵੇਂ

ਨਿਓਲਾ ਸੱਪ ਨੂੰ ਖੁੱਡ ਵਿਚੋਂ ਕੱਢ ਕੇ ਮਾਰ ਦਿੰਦਾ ਹੈ ਇਸੇ ਤਰ੍ਹਾਂ ਇਸਤ੍ਰੀ ਵਿਚ ਸਮਰਥਾ ਹੈ ਕਿ ਉਹ ਆਤਮ ਅਨੰਦੀ ਜੋਗੀ ਨੂੰ ਆਤਮ ਅਨੰਦ ਵਿਚੋਂ ਕੱਢ ਕੇ ਉਸ ਨੂੰ ਆਪਣਾ ਸੰਗ ਕਰਵਾ ਕੇ ਨਰਕਾਂ ਵਿਚ ਸੁੱਟ ਦਿੰਦੀ ਹੈ। ਤੈਨੂੰ ਸੁਪਨੇ ਵਿਚ ਵੀ ਇਸਤ੍ਰੀ ਦਾ ਖਿਆਲ ਕਿਉਂ ਆਇਆ, ਇਹ ਬਹੁਤ ਬੁਰੀ ਗੱਲ ਹੈ। ਤੁਹਾਨੂੰ ਅਸੀਂ ਹਮੇਸ਼ਾਂ ਹੀ ਦਸਦੇ ਹਾਂ ਕਿ ਤੁਸੀਂ ਦੋਖ ਦ੍ਰਿਸ਼ਟੀ ਕਰਕੇ ਸੋਚਿਆ ਕਰੋ ਕਿ ਉਸ ਦੀ ਦੇਹ ਕੀ ਹੈ? ਮਾਸ ਹੈ, ਨੱਕ ਵਿਚ ਵੀ ਮੈਲ ਹੈ, ਅੱਖਾਂ ਵਿਚ ਵੀ ਮੈਲ ਹੈ, ਮੂੰਹ ਵਿਚ ਵੀ ਮੈਲ ਹੈ ਜੇ ਓਹੀ ਇਸਤ੍ਰੀ ਦੋ ਦਿਨ ਇਸ਼ਨਾਨ ਨਾ ਕਰੇ, ਉਸ ਤੋਂ ਦੁਰਗੰਧ ਆਉਂਦੀ ਹੈ। ਵਸਤਰ, ਗਹਿਣਿਆਂ ਕਰਕੇ ਹੀ ਉਹ ਸੁੰਦਰ ਲਗਦੀ ਹੈ ਉਸ ਵਿਚ ਐਸੀ ਕਸ਼ਿਸ਼ ਹੈ ਕਿ ਉਹ ਆਤਮ ਧਨ ਦਾ ਨਾਸ਼ ਕਰ ਦਿੰਦੀ ਹੈ। ਜਿਵੇਂ ਵਿਹੁ ਦੀਆਂ ਗੰਧਲਾਂ ਦੇਖਣ ਨੂੰ ਤਾਂ ਮਿੱਠੀਆਂ ਲਗਦੀਆਂ ਹਨ ਪਰ ਇਨ੍ਹਾਂ ਨੂੰ ਖਾ ਕੇ ਬੰਦਾ ਮਰ ਜਾਂਦਾ ਹੈ। ਅਗਿਆਨ ਰੂਪੀ ਹਾਥੀ ਕਾਮ ਵਸ ਹੋਇਆ ਹੋਇਆ ਸਾਰੀ ਜ਼ਿੰਦਗੀ ਦੁਖ ਭੋਗਦਾ ਹੈ। ਵਣ ਰੂਪੀ ਅਗਨ ਸਭ ਕੁਝ ਜਲਾ ਦਿੰਦੀ ਹੈ ਪਰ-ਇਸਤ੍ਰੀ ਰੂਪੀ ਅਗਨ ਸਭ ਕਰਮ ਧਰਮ ਭ੍ਰਿਸ਼ਟ ਕਰ ਦਿੰਦੀ ਹੈ। ਇਸ ਅਗਨ ਤੋਂ ਪੂਰੀ ਤਰ੍ਹਾਂ ਬਚਣਾ ਚਾਹੀਦਾ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਦਾ ਇਸ ਤਰ੍ਹਾਂ ਫੁਰਮਾਨ ਹੈ -

***ਨਿਜ ਨਾਰੀ ਕੇ ਸੰਗ ਨੇਹੁੰ ਤੁਮ ਨਿਤ ਬਡਯਹੁ।***
***ਪਰਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥***
***ਪਾਤਸ਼ਾਹੀ ੧੦***

ਗੁਰੂ ਮਹਾਰਾਜ ਜੀ ਦਾ ਐਸਾ ਵੀ ਫੁਰਮਾਨ ਕਰਦੇ ਹਨ -

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥***
***ਜਿਉ ਕੰਚਨ ਸੋਹਾਗਾ ਢਾਲੈ॥***
***ਪੰਨਾ - 932***

ਵਸ਼ਿਸ਼ਟ ਜੀ ਫੁਰਮਾਨ ਕਰਦੇ ਹਨ ਕਿ ਹੇ ਰਾਮ! ਜੇ ਪ੍ਰਮਾਰਥ ਨੂੰ ਸਿੱਧ ਕਰਨਾ ਹੈ ਤਾਂ ਪਰ-ਇਸਤ੍ਰੀ ਦੇ ਡੰਗ ਤੋਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਬਚਾ ਕੇ ਰੱਖੋ।

ਸੰਤਾਂ ਨੇ ਕਿਹਾ ਕਿ ਮੂਰਖਾ! ਤੇਰੇ ਮਨ ਵਿਚ ਇਸਤ੍ਰੀ ਦਾ ਖਿਆਲ ਕਿਉਂ ਆਇਆ? ਇਕ ਤਾਂ ਤੂੰ ਬਹੁਤ ਭਾਰੀ ਅਵਗਿਆ ਕੀਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਬਿਨਾਂ ਇਸ਼ਨਾਨ ਕੀਤੇ ਅਪਵਿੱਤਰ ਹੀ ਆ ਕੇ ਬੈਠ ਗਿਆ। ਜਿਸ ਬਾਣੀ ਦਾ ਮਹਾਨ-ਮਹਾਨ ਫਲ ਹੈ ਉਸ ਨੂੰ ਤੇਰੀ ਅਪਵਿੱਤਰਤਾ ਨੇ ਕਿੰਨਾ ਛੋਟਾ ਕਰ ਦਿਤਾ।

ਸੰਤਾਂ ਨੇ ਉਸ ਰੂਹ ਨੂੰ ਕਿਹਾ ਕਿ ਹੋਰ ਧਨ ਲਿਆ, ਫੇਰ ਪਾਠ ਕਰੀਏ। ਤਾਂ ਸੰਤਾਂ ਨੇ ਦੂਸਰਾ ਪਾਠ ਕਰਾਇਆ ਤਾਂ ਜਦੋਂ ਅਰਦਾਸ ਕੀਤੀ ਗਈ ਤਾਂ ਕੀ ਦੇਖਦੇ ਹਨ ਕਿ ਉਸ ਆਲੇ ਵਿਚ ਪ੍ਰਸ਼ਾਦ ਨਹੀਂ ਸੀ। ਬੜਾ ਭਾਰੀ ਲੰਗਰ ਚੱਲਿਆ। ਜੈ -ਜੈਕਾਰ ਹੋਈ, ਰਾਤ ਨੂੰ ਇਕਾਂਤ ਵਿਚ ਉਹ ਰੂਹ ਫੇਰ ਪ੍ਰਗਟ ਹੋਈ ਉਸ ਨੇ ਕਿਹਾ ਕਿ ਮਹਾਰਾਜ! ਮੈਂ ਆਪ ਦਾ ਕਿਵੇਂ ਧੰਨਵਾਦ ਕਰਾਂ,

ਆਪ ਨੇ ਮੈਨੂੰ ਇਸ ਮਹਾਨ ਦੁੱਖ ਵਿਚੋਂ ਛੁਟਕਾਰਾ ਦਿਵਾਇਆ ਹੈ।

ਸੋ ਇਸ ਤਰ੍ਹਾਂ ਨਾਲ ਮਾਇਆ ਦੇ ਵਿਚ ਜਿਸ ਦੀ ਬਿਰਤੀ ਰਹਿ ਜਾਵੇ ਉਹ ਸੱਪ ਬਣ ਜਾਂਦਾ ਹੈ। ਜਿਸ ਦੀ ਬਿਰਤੀ ਜਾਇਦਾਦ ਵਿਚ ਰਹਿ ਜਾਵੇ ਤਾਂ ਉਸ ਨੂੰ ਪ੍ਰੇਤ ਬਣਨਾ ਪੈਂਦਾ ਹੈ। ਇਕ ਹੋਰ ਥਾਂ ਪੁਸਤਕਾਂ ਵਿਚ ਲਿਖਿਆ ਗਿਆ ਹੈ ਕਿ ਇਕ ਰਾਜਾ ਆਪਣੀ ਜ਼ਮੀਨ ਵਿਚ ਤਿੱਤਰ ਬਣ ਕੇ ਰਹਿ ਰਿਹਾ ਸੀ, ਜਿਸ ਦਾ ਉਧਾਰ ਗੁਰੂ ਦਸ਼ਮੇਸ਼ ਪਿਤਾ ਜੀ ਨੇ ਕੀਤਾ। ਧਨ ਦੀ ਵਾਸ਼ਨਾ ਬਹੁਤ ਹੀ ਖਤਰਨਾਕ ਹੈ।

ਜਦੋਂ ਕੁੱਤਾ ਹਲਕ ਜਾਂਦਾ ਹੈ ਤਾਂ ਉਸ ਨੂੰ ਆਪਣੇ ਪਰਾਏ ਦਾ ਕੋਈ ਵੀ ਗਿਆਨ ਨਹੀਂ ਰਹਿੰਦਾ। ਉਸ ਦੇ ਸਾਮ੍ਹਣੇ ਜੋ ਵੀ ਆਉਂਦਾ ਹੈ ਉਸ ਨੂੰ ਵੱਢ ਖਾਂਦਾ ਹੈ। ਇਸੇ ਤਰ੍ਹਾਂ ਨਾਲ ਲੋਭ ਲਹਿਰ ਵਿਚ ਆਇਆ ਹੋਇਆ ਬੰਦਾ ਧਨ ਹਾਸਲ ਕਰਨ ਦੀਆਂ, ਹਰੇਕ ਕਿਸਮ ਦੀਆਂ ਵਾਸ਼ਨਾਵਾਂ ਦੇ ਵਿਚ ਹਰ ਸਮੇਂ ਘੁਮਿਆਰ ਦੇ ਚੱਕ ਵਾਂਗੂੰ ਘੁੰਮਦਾ ਰਹਿੰਦਾ ਹੈ ਅਤੇ ਅਨੇਕ ਕਿਸਮ ਦੀਆਂ ਵਿਉਂਤਾਂ ਧਨ ਪ੍ਰਾਪਤੀ ਦੀਆਂ ਕਰਦਾ ਹੈ। ਉਸ ਸਮੇਂ ਉਸ ਦਾ ਜੋ ਅਚਾਰ ਵਿਹਾਰ ਹੁੰਦਾ ਹੈ ਉਸ ਤੋਂ ਐਉਂ ਪ੍ਰਤੀਤ ਦਿੰਦਾ ਹੈ ਕਿ ਇਸ ਪ੍ਰਾਣੀ ਦਾ ਕੋਈ ਵੀ ਅਸੂਲ ਨਹੀਂ ਰਿਹਾ। ਧਰਮ ਇਮਾਨ ਸਭ ਚੰਗੇ ਆਚਰਣ ਦੇ ਗੁਣਾਂ ਨੂੰ ਛਿਕੇ ਤੇ ਟੰਗ ਦਿੰਦਾ ਹੈ। ਦੌੜਿਆ ਹੀ ਫਿਰਦਾ ਹੈ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ ਪੰਨਾ – 50*

ਜਦੋਂ ਇਹ ਭੱਖ ਅਭੱਖ ਖਾਵੇਗਾ ਉਸ ਵੇਲੇ ਇਸ ਨੂੰ ਅਨੇਕ ਕਿਸਮ ਦੇ ਰੋਗ ਸਰੀਰ ਵਿਚ ਪੈਦਾ ਹੋਏ ਦਿਸਣਗੇ। ਉਹ ਕਿਸੇ ਤਰ੍ਹਾਂ ਵੀ ਪ੍ਰਭੂ ਭਗਤੀ ਦੇ ਮੰਡਲ ਵਿਚ ਪ੍ਰਵੇਸ਼ ਨਹੀਂ ਕਰ ਸਕਦਾ ਕਿਉਂਕਿ ਉਸਦੇ ਖਿਆਲ ਐਨੇ ਬਿਖਰ ਜਾਂਦੇ ਹਨ ਕਿ ਜੇ ਉਹ ਭੁੱਲ ਕੇ ਵੀ ਪ੍ਰਭੂ ਦਾ ਨਾਮ ਜਪਣ ਲਗ ਜਾਵੇ ਤਾਂ ਉਸ ਦੀ ਬਿਰਤੀ ਤਾਂ ਕੀ ਟਿਕਣੀ ਹੋਈ, ਉਸ ਸਮੇਂ ਵੀ ਉਸ ਨੂੰ ਲੋਭ ਦੇ ਖਿਆਲ ਆਉਣਗੇ। ਉਹ ਪ੍ਰਮੇਸ਼ਰ ਨੂੰ ਭੁੱਲਿਆ ਰਹੇਗਾ ਅਤੇ ਕੀਮਤੀ ਜੀਵਨ ਸੰਸਾਰ ਤੋਂ ਗੁਆ ਕੇ ਪਛਤਾਉਂਦਾ ਚਲਿਆ ਜਾਵੇਗਾ। ਜਿਸ ਤਰ੍ਹਾਂ ਕਿ ਪਹਿਲਾਂ ਬਹੁਤ ਵਿਸਥਾਰ ਨਾਲ ਲਿਖਿਆ ਜਾ ਚੁਕਿਆ ਹੈ –

*ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ॥*
*ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ॥ ਪੰਨਾ – 711*

ਇਸ ਸਰੀਰ ਵਾਸਤੇ, ਪਰਿਵਾਰ ਵਾਸਤੇ, ਲੋਕ ਦਿਖਾਵੇ ਵਾਸਤੇ, ਅਨੇਕ ਕਿਸਮ ਦੀਆਂ ਲੋਭ ਲਹਿਰਾਂ ਵਿਚ, ਧਨ ਜੋੜਨ ਲਈ, ਜਾਇਦਾਦ ਖਰੀਦਣ ਲਈ, ਹੀਰੇ ਜਵਾਹਰਾਤ ਹਾਸਲ ਕਰਕੇ ਘਰ ਵਿਚ ਰੱਖਣ ਲਈ

ਅਨੇਕਾਂ ਉਪਦ੍ਰਵ ਕਰੇਗਾ। ਕਿਤੇ ਸਰਕਾਰ ਦੇ ਟੈਕਸ ਛਪਾਵੇਗਾ, ਕਿਤੇ ਬਲੈਕਾਂ ਕਰੇਗਾ, ਕਿਤੇ ਨਕਲੀ ਚੀਜ਼ਾਂ ਬਣਾ ਕੇ ਵਰਤਣ ਵਾਲਿਆਂ ਦਾ ਪੂਰੀ ਤਰ੍ਹਾਂ ਨੁਕਸਾਨ ਕਰੇਗਾ, ਕਿਤੇ ਨਕਲੀ ਦਵਾਈਆਂ ਬਣਾ ਕੇ ਬਿਮਾਰ ਪੁਰਸ਼ਾਂ ਦੀ ਜਾਨ ਨਾਲ ਖੇਡੇਗਾ ਅਤੇ ਅਨੇਕ ਕਿਸਮ ਦੀਆਂ ਭਾਰੀਆਂ ਗਠੜੀਆਂ ਜੋ ਪਾਪਾਂ ਦੀਆਂ ਭਰੀਆਂ ਹੋਈਆਂ ਹਨ ਉਠਾ ਕੇ ਸੰਸਾਰ ਵਿਚੋਂ ਰੋਂਦਾ ਕੁਰਲਾਉਂਦਾ ਲੇਖੇ ਦੇਣ ਲਈ ਦਰਗਾਹ ਵਿਚ ਪੁਜ ਕੇ ਪਛਤਾਉਂਦਾ ਹੈ। ਜਿਸ ਸਰੀਰ ਵਾਸਤੇ ਇਸ ਨੇ ਐਨੇ ਘੋਰ ਪਾਪ ਕੀਤੇ ਹਨ, ਮਨ ਦੀਆਂ ਵਾਸ਼ਨਾਵਾਂ ਦੀ ਪੂਰਤੀ ਲਈ ਜਾਇਜ਼ ਨਜ਼ਾਇਜ਼ ਸਾਰੇ ਹਰਵੇ ਵਰਤੇ ਉਸ ਕਾਇਆ ਦਾ ਕੀ ਹਰਸ਼ ਹੁੰਦਾ ਹੈ। ਸਾਰਿਆਂ ਦੇ ਦੇਖਦੇ-ਦੇਖਦੇ ਇਹ ਜੀਵ ਆਤਮਾ ਸਰੀਰ ਛੱਡ ਕੇ ਚਲਿਆ ਜਾਂਦਾ ਹੈ ਅਤੇ ਪਿਛੋਂ ਇਹ ਦੇਹ ਰੁਲਦੀ ਰਹਿੰਦੀ ਹੈ। ਕੋਈ ਇਸ ਨੂੰ ਥੋੜ੍ਹਾ ਚਿਰ ਵੀ ਰੱਖਣਾ ਪਸੰਦ ਨਹੀਂ ਕਰਦਾ, ਰਿਸ਼ਤੇਦਾਰਾਂ, ਹਿਤੈਸ਼ੀਆਂ ਨੂੰ ਉਡੀਕਦੇ ਹਨ ਕਿ ਇਕੱਠੇ ਹੋ ਕੇ ਇਸ ਨੂੰ ਅਗਨ ਭੇਟ ਕਰੀਏ ਇਹ ਕਿਤੇ ਘਰ ਵਿਚ ਪਈ ਨਾ ਰਹਿ ਜਾਵੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਐ ਜੀਵ! ਤੂੰ ਸਾਡਾ ਬਚਨ ਮੰਨ ਕੇ ਕੁਝ ਤਾਂ ਸਮਝ, ਕਿਉਂ ਐਨੇ ਭਾਰ ਉਠਾ ਰਿਹਾ ਹੈਂ ਕਿ ਤੈਨੂੰ ਲੇਖਾ ਦੇਣਾ ਹੀ ਔਖਾ ਹੋ ਜਾਵੇ -

***ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥***

***ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥***

***ਪੰਨਾ - 154***

ਸੋ ਲੋਭ ਲਹਿਰ ਜਦੋਂ ਇਨਸਾਨ ਦੇ ਹਿਰਦੇ ਵਿਚ ਵਸ ਜਾਂਦੀ ਹੈ ਉਸ ਦੀ ਸਾਰੀ ਅਕਲ ਮਾਰੀ ਜਾਂਦੀ ਹੈ ਉਸ ਨੂੰ ਸੰਸਾਰ ਤੋਂ ਜਾਣਾ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ। ਤ੍ਰਿਸ਼ਨਾ ਦਾ ਰੋਗੀ ਹੋ ਜਾਂਦਾ ਹੈ ਤ੍ਰਿਸ਼ਨਾ ਦੀ ਅਗਨ ਉਸ ਨੂੰ ਜਲਾਉਂਦੀ ਰਹਿੰਦੀ ਹੈ ਉਹ ਕਦੇ ਵੀ ਦੋ ਘੜੀ ਸੁਰਤੀ ਨਾਲ ਬੈਠ ਨਹੀਂ ਸਕਦਾ। ਕਲੇਸ਼ ਹੀ ਕਲੇਸ਼ ਉਸਦੇ ਗਲ ਪਏ ਰਹਿੰਦੇ ਹਨ। ਗੁਰੂ ਮਹਾਰਾਜ ਜੀ ਤਾਂ ਲੋਭੀ ਨੂੰ ਹਲਕੇ ਹੋਏ ਕੁੱਤੇ ਦੀ ਤੁਲਨਾ ਦਿੰਦੇ ਹਨ। ਕਿੰਨੀ ਨੀਵੀਂ ਅਵਸਥਾ ਹੈ ਕਿ ਇਹ ਇਨਸਾਨ ਨਹੀਂ ਰਹਿੰਦਾ।

***ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥***

***ਪੰਨਾ - 983***

ਹਲਕਿਆ ਹੋਇਆ ਕੁੱਤਾ ਜਿਸ ਨੂੰ ਕਟਦਾ ਹੈ ਉਸ ਨੂੰ ਵੀ ਹਲਕ ਹੋ ਜਾਇਆ ਕਰਦਾ ਹੈ। ਸੋ ਮਹਾਰਾਜ ਜੀ ਇਸੇ ਤੱਥ ਨੂੰ ਸਾਮ੍ਹਣੇ ਰਖਦੇ ਹੋਏ ਫੁਰਮਾਨ ਕਰਦੇ ਹਨ ਕਿ ਪਿਆਰਿਓ! ਲੋਭੀ ਦਾ ਕਦੇ ਵੀ ਵਿਸਾਹ ਨਾ ਕਰੋ ਇਹ ਉਥੇ ਧੋਖਾ ਦਿੰਦਾ ਹੈ ਜਿਥੇ ਆਦਮੀ ਦਾ ਹੱਥ ਕਿਤੇ ਵੀ ਨਾ ਪੈ ਸਕੇ। ਇਹ ਲੋਭੀ ਜੀਵ ਪਿਆਰ ਪਾ ਕੇ ਮਾਰ ਵੀ ਦਿੰਦਾ ਹੈ, ਗੁੰਮ ਵੀ ਕਰ ਦਿੰਦਾ ਹੈ, ਕਈ ਕਿਸਮ ਦੀਆਂ ਦਵਾਈਆਂ ਖਵਾ ਕੇ ਪਾਗਲ ਵੀ ਬਣਾ

ਦਿੰਦਾ ਹੈ ਆਪਣਾ ਮਤਲਬ ਸਿੱਧਾ ਕਰਦਾ ਹੈ।

ਕਈ ਗੱਲਾਂ ਐਸੀਆਂ ਹੁੰਦੀਆਂ ਹਨ ਜੋ ਕਾਨੂੰਨੀ ਤੌਰ ਤੇ ਸਾਬਤ ਕਰਨੀਆਂ ਬਹੁਤ ਹੀ ਮੁਸ਼ਕਲ ਹੁੰਦੀਆਂ ਹਨ ਪਰ ਅੱਖਾਂ ਸਾਮ੍ਹਣੇ ਬੀਤਣ ਕਰਕੇ ਲੋਕ ਰਾਇ ਕੋਈ ਨਾ ਕੋਈ ਨਿਰਣਾ ਕੱਢ ਲਿਆ ਕਰਦੀ ਹੈ। ਮੇਰੇ ਯਾਦ ਹੈ ਕਿ 1950 ਦੇ ਨੇੜੇ-ਤੇੜੇ ਪਤਨੀ ਅਤੇ ਪਤੀ ਦਾ ਜੁਆਇੰਟ ਬੀਮਾ ਹੋਇਆ ਕਰਦਾ ਸੀ। ਇਕ ਪ੍ਰੇਮੀ ਜਿਸ ਨੇ ਬਹੁਤ ਵੱਡੀ ਰਕਮ ਦਾ ਬੀਮਾ ਕਰਾਇਆ ਹੋਇਆ ਸੀ ਆਪਣੀ ਪਤਨੀ ਨਾਲ ਬਹੁਤ ਪਿਆਰ ਕਰਦਾ ਸੀ। ਉਸ ਨੂੰ ਪਿਕਨਿਕ ਲਈ ਸ੍ਰੀ ਨਗਰ **Lake** (ਝੀਲ) ਤੇ ਲੈ ਗਿਆ ਅਤੇ ਅਜਿਹੀ ਕਹਾਣੀ ਬਣਾਈ ਸਭ ਨੂੰ ਇਹ ਸੱਚ ਲਗਣ ਲਗ ਗਿਆ ਕਿ ਉਸਦੀ ਪਤਨੀ ਤਿਲਕ ਕੇ ਝੀਲ ਵਿਚ ਗਿਰ ਕੇ ਪ੍ਰਾਣ ਤਿਆਗ ਗਈ। ਉਸ ਦੇ ਪਤੀ ਨੇ ਵੀ ਅਜਿਹਾ ਮੂੰਹ ਬਣਾਇਆ ਕਿ ਸਾਰੇ ਹੀ ਉਸਦੇ ਪਾਸ ਅਫਸੋਸ ਕਰਨ ਜਾਂਦੇ ਸਨ। ਉਸ ਨੇ ਬੀਮਾ ਕੰਪਨੀ ਉਪਰ **claim** ਕਰ ਦਿਤਾ ਅਤੇ ਲੱਖਾਂ ਰੁਪਿਆ **insurance** (ਬੀਮਾ) ਦਾ ਹਾਸਲ ਕਰ ਲਿਆ। ਇਸ ਤਰ੍ਹਾਂ ਉਪਰਥਲੀ ਅਜਿਹੀਆਂ ਘਟਨਾਵਾਂ ਹੋਣ ਲੱਗੀਆਂ ਜਿਸ ਕਰਕੇ **joint** (ਸਾਂਝੇ) ਬੀਮੇ ਹੋਣੇ ਬੰਦ ਹੋ ਗਏ। ਹੁਣ ਤੁਸੀਂ ਦਸੋ ਕਿ ਲੋਭੀ ਦਾ ਕਿਵੇਂ ਵੇਸਾਹੁ ਕੀਤਾ ਜਾਵੇ।

***ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥***
***ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥***
***ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥***
***ਮੁਹ ਕਾਲੇ ਤਿਨਾ ਲੋਭੀਆਂ ਜਾਸਨਿ ਜਨਮੁ ਗਵਾਇ॥***

***ਪੰਨਾ - 1417***

ਮਹਾਰਾਜ ਕਹਿੰਦੇ ਨੇ ਕਿ ਲੋਭੀਆਂ ਦਾ ਕੀ ਵੇਸਾਹ ਕਰਨਾ ਹੋਇਆ ਉਨ੍ਹਾਂ ਦਾ ਜਦੋਂ ਹਿਤ ਹੁੰਦਾ ਹੈ ਉਹ ਬਹੁਤ ਗੱਲਾਂ ਕਰਦੇ ਹਨ ਜਿਵੇਂ ਆਪਣਾ ਹੀ ਕੁੱਤਾ ਪਿਆਰ ਕਰਦਾ ਹੈ ਪਰ ਜਦੋਂ ਹਲਕ ਜਾਂਦਾ ਹੈ, ਫੇਰ ਉਸਦਾ ਕੀ ਵਸਾਹ ਕਿ ਕਿਹੜੇ ਵੇਲੇ ਉਹ ਚੱਕ ਵੱਢ ਕੇ ਜ਼ਹਿਰ ਆਪਣੇ ਮਾਲਕ ਦੇ ਅੰਦਰ ਦਾਖਲ ਕਰ ਦੇਵੇ। ਮਹਾਰਾਜ ਕਹਿੰਦੇ ਹਨ ਕਿ ਉਨ੍ਹਾਂ ਦਾ ਮਨ ਖੋਟੀ ਮਤ ਦੀ ਮੈਲ ਨਾਲ ਭਰ ਜਾਂਦਾ ਹੈ। ਗੱਲਾਂ-ਬਾਤਾਂ ਵਿਚ ਉਹ ਬਹੁਤ ਮਿੱਠੇ ਹੁੰਦੇ ਹਨ। ਐਉਂ ਲਗਦਾ ਹੈ ਕਿ ਇਨ੍ਹਾਂ ਵਰਗਾ ਤਾਂ ਕੋਈ ਚੰਗਾ ਬੰਦਾ ਹੋ ਹੀ ਨਹੀਂ ਸਕਦਾ।

ਮੈਂ ਆਪਣੇ ਜੀਵਨ ਵਿਚ ਗੁਰੂ ਮਹਾਰਾਜ ਦੇ ਬਚਨ ਤਾਂ ਚੰਗੀ ਤਰ੍ਹਾਂ ਜਾਣਦਾ ਸੀ ਪਰ ਮੇਰੇ ਵਿਚ ਇਕ ਬੜਾ ਭਾਰੀ ਨੁਕਸ ਸੀ ਕਿ ਮੈਂ ਕਿਸੇ ਉਪਰ ਸ਼ੱਕ ਨਹੀਂ ਸੀ ਕਰਦਾ। ਨਾ ਹੀ ਮੈਨੂੰ ਕੋਈ ਬੁਰਾ ਨਜ਼ਰ ਆਉਂਦਾ ਸੀ ਪਰ ਮੇਰੇ ਨਾਲ ਜੀਵਨ ਵਿਚ ਕਈ ਐਸੀਆਂ ਘਟਨਾਵਾਂ ਹੋਈਆਂ ਜੋ ਹੁਣ ਮੈਂ ਮਹਿਸੂਸ ਕਰਦਾ ਹਾਂ ਕਿ ਜਿਨ੍ਹਾਂ ਪ੍ਰੇਮੀਆਂ ਨੇ ਬੇਵਿਸ਼ਵਾਸ਼ੀਆਂ ਕੀਤੀਆਂ ਉਹ ਸਚਮੁੱਚ ਹੀ ਕੁੱਤੇ ਵਾਂਗੂੰ ਹਲਕੇ ਹੋਏ ਸਨ। ਉਨ੍ਹਾਂ ਨੂੰ ਮੇਰੀਆਂ ਕੀਤੀਆਂ ਹੋਈਆਂ ਨੇਕੀਆਂ ਭੁੱਲ ਗਈਆਂ ਤੇ ਇਕੋ ਗੱਲ ਦਿਮਾਗ ਵਿਚ

ਆ ਗਈ ਕਿ ਜੋ ਆਰਥਕ ਸਹਾਇਤਾ ਉਨ੍ਹਾਂ ਦੇ ਕੰਮ ਵਿਚ ਮੇਰੇ ਤੋਂ ਪ੍ਰਾਪਤ ਹੋਈ ਸੀ ਉਹ ਕਿਸੇ ਨਾ ਕਿਸੇ ਤਰ੍ਹਾਂ ਹਤਿਆ ਲਈ ਜਾਵੇ। ਰਿਣ ਹੱਤਿਆ 96 ਕਰੋੜ ਪਾਪ ਦੇ ਬਰਾਬਰ ਗਿਣੀ ਜਾਂਦੀ ਹੈ ਪਰ ਅਜਿਹੇ ਪੁਰਸ਼ ਨੂੰ ਨਾ ਕੋਈ ਦਰਗਾਹ ਦਾ ਪਤਾ ਹੁੰਦਾ ਹੈ, ਨਾ ਦੂਸਰੇ ਦੀ ਭਾਵਨਾ ਨੂੰ ਜਾਣਦੇ ਹਨ ਉਨ੍ਹਾਂ ਨੇ ਤਾਂ ਆਪਣਾ ਉਲੂ ਸਿੱਧਾ ਕਰਨਾ ਹੁੰਦਾ ਹੈ, ਨਾ ਚੰਗੇ ਚਰਿੱਤਰ ਦਾ ਉਨ੍ਹਾਂ ਨੂੰ ਕੋਈ ਧਿਆਨ ਹੁੰਦਾ ਹੈ, ਨਾ ਮਾੜੇ ਚਰਿੱਤਰ ਦਾ ਉਨ੍ਹਾਂ ਨੂੰ ਕੋਈ ਫਰਕ ਪੈਂਦਾ ਹੈ -

***ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥***
***ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ॥ ਪੰਨਾ - 1326***

ਪਰ ਲਾਲਚ ਦੇ ਵਸ ਵਿਚ ਪੈ ਕੇ ਜੋ ਜੋ ਵੀ ਕਰਮ ਆਦਮੀ ਕਰਦਾ ਹੈ ਉਸ ਵਿਚ ਆਪ ਹੀ ਬੰਨ੍ਹਿਆ ਜਾਂਦਾ ਹੈ। ਜਦੋਂ ਪੂਰੀ ਤਰ੍ਹਾਂ ਫਸ ਜਾਂਦਾ ਹੈ ਫੇਰ ਦੌੜਿਆ ਫਿਰਦਾ ਹੈ ਕਿ ਮੈਨੂੰ ਆਹ ਸਮੱਸਿਆ ਹੋ ਗਈ, ਮੈਨੂੰ ਆਹ ਹੋ ਗਿਆ। ਉਹ ਇਸ ਕਰਕੇ ਕਿ ਉਸ ਨੇ ਲਾਲਚ ਵਿਚ ਆ ਕੇ ਅਜਿਹਾ ਕੰਮ ਕੀਤਾ ਜਿਸ ਨਾਲ ਉਹ ਲਾਲਚ ਦੀਆਂ ਕੜੀਆਂ ਵਿਚ ਬੰਨ੍ਹਿਆ ਜਾਂਦਾ ਹੈ ਅਤੇ ਫਸ ਜਾਂਦਾ ਹੈ -

***ਭੂਲਿਓ ਮਨੁ ਮਾਇਆ ਉਰਝਾਇਓ॥***
***ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥ ਪੰਨਾ - 702***

ਗੁਰੂ ਮਹਾਰਾਜ ਜੀ ਬੜੇ ਪਿਆਰ ਦੇ ਨਾਲ ਸਮਝਾਉਂਦੇ ਹਨ ਕਿ ਲੋਭ ਦੇ ਵਿਚ ਪੈ ਕੇ ਕਿਉਂ ਤੁਸੀਂ ਆਪਣੀ ਦ੍ਰਿਸ਼ਟੀ ਅੰਨ੍ਹੀ ਕਰ ਲਈ ਅਤੇ ਫੁਰਮਾਨ ਕਰਦੇ ਹਨ -

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥***
***ਪੰਨਾ - 918***

***ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥***
***ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥***
***ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥***
***ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥***
***ਕਿਛੁ ਲਾਹੇ ਉਪਰਿ ਘਾਲੀਐ॥***
***ਪੰਨਾ - 474***

ਇਸ ਕਰਕੇ ਮਹਾਰਾਜ ਜੀ ਕਹਿੰਦੇ ਹਨ ਕਿ ਤੁਸੀਂ ਕਿਉਂ ਆਪਣੇ ਆਪ

ਨੂੰ ਅੰਨ੍ਹਿਆ ਦੇ ਵਿਚ ਸ਼ਾਮਲ ਕਰ ਲਿਆ। ਕਿਉਂ ਨਹੀਂ ਜਾਣਦੇ ਕਿ ਲਾਲਚ ਦਾ ਦੁਖ ਬਹੁਤ ਭਾਰੀ ਹੁੰਦਾ ਹੈ। ਕਿਉਂ ਨਹੀਂ ਮੰਨਦੇ ਕਿ ਦਰਗਾਹ ਵਿਚ ਉਸ ਦੀ ਹਾਰ ਹੁੰਦੀ ਹੈ। ਆਦਮੀ ਦੇ ਅੰਦਰ ਜੋ ਪੰਜ ਚੋਰ ਵਸਦੇ ਹਨ ਉਨ੍ਹਾਂ ਸਾਰਿਆਂ ਦਾ ਸਪਰਸ਼ ਆਦਮੀ ਨੂੰ ਬਹੁਤ ਨੀਵਾਂ ਲੈ ਜਾਂਦਾ ਹੈ ਜਿਵੇਂ ਕਾਮ ਆਦਮੀ ਦੇ ਸਭ ਕਰਮ ਧਰਮ ਨਸ਼ਟ ਕਰ ਦਿੰਦਾ ਹੈ, ਇਸੇ ਤਰ੍ਹਾਂ ਕ੍ਰੋਧ ਐਨਾ ਭਿਆਨਕ ਹੈ ਕਿ ਗੁਰੂ ਮਹਾਰਾਜ ਜੀ ਸਾਨੂੰ ਸੁਚੇਤ ਕਰਦੇ ਹਨ -

***ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥***

***ਪੰਨਾ - 40***

ਮੋਹ ਦੇ ਬੰਧਨਾਂ ਵਿਚ ਬੰਨ੍ਹਿਆ ਬੰਦਾ ਬਾਰ-ਬਾਰ ਜੰਮਦਾ, ਮਰਦਾ ਹੈ। ਅਭਿਮਾਨ ਵਿਚ ਆਇਆ ਬੰਦਾ ਕਿਸੇ ਨੂੰ ਵੀ ਨਿਗ੍ਹਾ ਥੱਲੇ ਨਹੀਂ ਲਿਆਂਦਾ। ਵਾਹਿਗੁਰੂ ਜੀ ਨੂੰ ਹੰਕਾਰ ਬਿਲਕੁਲ ਹੀ ਨਹੀਂ ਭਾਉਂਦਾ। ਸਾਰੇ ਧਰਮ ਗ੍ਰੰਥ ਉਚੀ-ਉਚੀ ਬੋਲ ਕੇ ਸਮਝਾਉਂਦੇ ਹਨ -

***ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥***

***ਪੰਨਾ - 1089***

ਇਸੇ ਤਰ੍ਹਾਂ ਨਾਲ ਲਾਲਚ ਬਾਰੇ ਦਸਦੇ ਹੋਏ ਫੁਰਮਾਨ ਕਰਦੇ ਹਨ -

***ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥***
***ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥***

***ਪੰਨਾ - 419***

ਕਿਉਂ ਤੁਸੀਂ ਇਹ ਵਿਹੁ ਦਾ ਵਪਾਰ ਕਰਦੇ ਹੋ, ਤੁਹਾਨੂੰ ਮਾਨਸ ਜਨਮ ਪ੍ਰਭੂ ਦੀ ਪ੍ਰਾਪਤੀ ਲਈ ਮਿਲਿਆ ਹੋਇਆ ਹੈ ਤੁਸੀਂ ਇਸ ਨੂੰ ਅਜਾਈਂ ਗੁਆ ਕੇ ਕਿੱਡੀ ਵੱਡੀ ਹਾਨੀ ਆਪਣੇ ਆਪ ਨਾਲ ਕਰ ਰਹੇ ਹੋਂ। ਮੁੜ ਕੇ ਇਹ ਜਨਮ ਹੱਥ ਨਹੀਂ ਆਉਣਾ। ਪਤਾ ਨਹੀਂ ਕੀਤੇ ਕਰਮਾਂ ਦਾ ਫਲ ਭੋਗਣ ਲਈ ਕਿਸ-ਕਿਸ ਜੂਨੀ ਵਿਚ ਜਾਣਾ ਪਵੇ। ਇਸ ਨੂੰ ਹਉਮੈ ਦਾ ਰੋਗ ਲੱਗਿਆ ਹੋਇਆ ਹੈ ਜਿਸ ਕਰਕੇ ਪ੍ਰਭੂ ਸਾਰੇ ਪਰੀਪੂਰਨ ਹੁੰਦਾ ਹੋਇਆ ਵੀ ਇਸ ਨੂੰ ਨਹੀਂ ਦਿਸਦਾ। ਇਹ ਐਨਾ ਗਿਰ ਗਿਆ ਕਿ ਇਹ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਹੀ ਮੰਨਦਾ ਹੈ। ਭਾਵੇਂ ਪੀ ਐਚ. ਡੀ., ਡੀ. ਲਿਟ. ਕਰ ਲਈ, ਪੰਡਤ ਦੀ ਪਦਵੀ ਪ੍ਰਾਪਤ ਕਰ ਲਈ, ਹੋਰ ਪਤਾ ਨਹੀਂ ਕੀ-ਕੀ ਪਦਵੀਆਂ ਪ੍ਰਾਪਤ ਕਰਕੇ ਦੁਨੀਆਂ ਵਿਚ ਮਸ਼ਹੂਰ ਹੋ ਗਿਆ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਪਿਆਰਿਓ! ਕਿਉਂ ਫੋਕੀਆਂ ਗੱਲਾਂ ਵਿਚ ਪਏ ਹੋਂ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੇ ਤੂੰ ਇਕ ਗੱਲ ਨਾ ਬੁੱਝੀ ਤੁਹਾਡਾ ਦਰਜਾ ਪਸ਼ੂਆਂ ਦੇ ਬਰਾਬਰ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਤਾਂ ਧੁਰ ਦਰਗਾਹ ਦੀਆਂ ਗੱਲਾਂ ਦਸ ਰਹੇ ਹਨ। ਸਾਰੀ ਅਕਾਲ ਪੁਰਖ ਦੀ ਕ੍ਰਿਆ ਹੋ ਰਹੀ ਹੈ, ਇਹ ਬਾਣੀ ਵੀ ਧੁਰ ਦਰਗਾਹ ਤੋਂ ਆਈ ਹੋਈ ਹੈ। ਆਪ ਬਾਰ-ਬਾਰ ਇਸ ਜੀਵ ਨੂੰ ਸੁਚੇਤ ਕਰਦੇ ਹੋਏ ਫੁਰਮਾਨ ਕਰਦੇ

ਹਨ ਕਿ ਇਹ ਮਾਨਸ ਜਨਮ ਦੁਰਲਭ ਹੈ, ਇਹ ਤੁਹਾਡੇ ਇਕ ਵਾਰੀ ਹੱਥੋਂ ਨਿਕਲ ਗਿਆ ਫੇਰ ਮੁੜ ਕੇ ਹੱਥ ਨਹੀਂ ਆਉਣਾ। ਕੀਤੇ ਕਰਮਾਂ ਦਾ ਬਦਲਾ ਦੇਣ ਲਈ ਅਸਾਨੂੰ ਨਖਿੱਧ ਜੂਨਾਂ ਵਿਚ ਜਾਣਾ ਪਵੇਗਾ। ਬਾਣੀ ਵਿਚ ਆਉਂਦਾ ਹੈ ਕਿ ਪਿਆਰਿਆ! ਜੀਭ ਦੇ ਸੁਆਦ ਲਈ ਜੀਵਾਂ ਨੂੰ ਮਾਰ-ਮਾਰ ਕੇ ਖਾਂਦਾ ਹੈ ਪਰ ਜਦੋਂ ਲੇਖਾ ਦੇਣਾ ਪੈ ਗਿਆ ਫੇਰ ਅਕਾਲ ਪੁਰਖ ਦੇ ਨਿਯਮ ਅਨੁਸਾਰ ਤੈਨੂੰ ਵੀ ਉਸੇ ਤਰ੍ਹਾਂ ਉਹ ਖਾਵੇਗਾ ਕਿਉਂਕਿ ਕੀਤੇ ਹੋਏ ਕਰਮ ਭੋਗਣੇ ਹੀ ਪੈਂਦੇ ਹਨ -

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥***

ਪਰ ਅਸੀਂ ਗੁਰੂ ਮਹਾਰਾਜ ਜੀ ਦਾ ਕੋਈ ਵੀ ਹੁਕਮ ਮੰਨਣ ਵਾਸਤੇ ਤਿਆਰ ਨਹੀਂ ਹੁੰਦੇ। ਗੁਰਬਾਣੀ ਵਿਚ ਸਪਸ਼ਟ ਹੈ -

***ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥***
***ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥ ਪੰਨਾ - 1374***

ਇਹ ਕਿਥੇ ਦੀ ਅਕਲਮੰਦੀ ਹੈ ਕਿ ਗਲੇ ਕੱਟ-ਕੱਟ ਕੇ ਜੀਵਾਂ ਦਾ ਮਾਸ ਖਾ ਕੇ ਪੇਟ ਵਧਾ ਲਵੇ। ਫੇਰ ਇਨ੍ਹਾਂ ਕਰਮਾਂ ਦਾ ਲੇਖਾ ਜਦੋਂ ਦੇਣਾ ਪਿਆ ਫੇਰ ਤੇਰਾ ਕੋਈ ਨਹੀਂ ਬੇਲੀ ਹੋਣਾ।

***ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥***
***ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥***
***ਕੋਏ ਨ ਬੇਲੀ ਹੋਏ ਤੇਰਾ ਸਦਾ ਪਛੋਤਾਵਹੇ॥***
***ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥***
***ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ।।***
***ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥***

***ਪੰਨਾ - 546***

ਸਰੀਰ ਨੇ ਤਾਂ ਨਾਸ ਹੋ ਹੀ ਜਾਣਾ ਹੈ। ਤਮੋ ਗੁਣੀ ਭੋਜਨ ਖਾ ਕੇ ਇਕ ਤਾਂ ਤੂੰ ਪ੍ਰਭੂ ਨੂੰ ਭੁੱਲਿਆ ਰਹਿੰਦਾ ਹੈਂ, ਅੰਦਰ ਤੇਰੇ ਪ੍ਰਭੂ ਦਾ ਵਾਸਾ ਹੈ ਜਿਸ ਦੇ ਦਰ ਤੇ ਪਹੁੰਚਣ ਨਾਲ ਸਾਰੇ ਦੁਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ। ਸਾਰੀ ਦੁਨੀਆਂ ਦਾ ਮਾਲਕ ਮਿਤਰ ਬਣ ਜਾਂਦਾ ਹੈ ਉਸ ਨੂੰ ਭੁੱਲ ਕੇ ਤੂੰ ਇਨ੍ਹਾਂ ਨਖਿੱਧ ਕੰਮਾਂ ਵਿਚ ਪੈ ਕੇ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈਂ ਤੇ ਗੁਰੂ ਦੇ ਬਚਨ ਨੂੰ ਬਿਲਕੁਲ ਨਹੀਂ ਮੰਨਦਾ।

***ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥ ਪੰਨਾ - 1191***

ਜਦੋਂ ਲੇਖਾ ਦੇਣਾ ਪੈਂਦਾ ਹੈ ਤਾਂ ਮੋਹਲਿਆਂ ਨਾਲ ਕੁੱਟਿਆ ਜਾਂਦਾ

ਹੈ ਜਿਵੇਂ ਮੋਹਲੇ ਮਾਰ-ਮਾਰ ਕੇ ਧਾਨਾਂ ਦੀ ਛਿੱਲ ਲਾਹ ਦਿਤੀ ਜਾਂਦੀ ਹੈ ਅਤੇ ਲੱਕੜ ਦੀ ਥਾਪੀ ਮਾਰ-ਮਾਰ ਕੇ ਬਾਣ ਵੱਟਿਆ ਜਾਂਦਾ ਹੈ ਇਸੇ ਤਰ੍ਹਾਂ ਨਾਲ ਪਾਪ ਦੁੱਖ ਰੂਪ ਹੋ ਕੇ ਦਰਗਾਹ ਵਿਚ ਇਸ ਨੂੰ ਚਿੰਬੜਦੇ ਹਨ -

***ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ॥***

***ਪੰਨਾ - 1191***

ਇਸ ਨੇ ਸਤਿਗੁਰੂ ਦੀ ਗੱਲ ਤਾਂ ਸੁਣੀ ਹੀ ਨਹੀਂ ਫੁਰਮਾਨ ਆਉਂਦਾ ਹੈ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥***

***ਪੰਨਾ - 1281***

ਜੇ ਸਤਿਗੁਰੂ ਬਣਾਇਆ ਹੈ ਤਾਂ ਹੀ ਕੱਢੇਗਾ, ਨਿਗੁਰੇ ਦੀ ਰਾਖੀ ਕੌਣ ਕਰੇਗਾ। ਉਥੇ ਤਾਂ ਪਿਆਰਿਆ! ਤੈਨੂੰ ਕੀਤੇ ਹੋਏ ਕਰਮਾਂ ਦੀ ਸਜ਼ਾ ਭੁਗਤਣੀ ਹੀ ਪੈਣੀ ਹੈ। ਸੋ ਇਹ ਧਨ ਵਾਸ਼ਨਾ ਦੇ ਭਿਆਨਕ ਨਤੀਜੇ ਹਨ ਜਿਹੜੇ ਇਸ ਜੀਵ ਨੂੰ ਬੁਰੀ ਤਰ੍ਹਾਂ ਨਾਲ ਭਟਕਾਉਂਦੇ ਰਹਿੰਦੇ ਹਨ। ਮਨ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋਣ ਦੀ ਥਾਂ ਅਨੇਕ ਕਿਸਮ ਦੀਆਂ ਚਿਤਵਨੀਆਂ ਕਰਦਾ ਉਡਾਰੀਆਂ ਮਾਰਦਾ ਰਹਿੰਦਾ ਹੈ ਅਤੇ ਫੇਰ ਦੁਖੀ ਹੁੰਦਾ ਹੈ -

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥***

***ਪੰਨਾ-66***

ਭੋਗਾਂ ਦੀ ਵਾਸ਼ਨਾ ਧਨ ਦੀ ਵਾਸ਼ਨਾ ਨਾਲੋਂ ਵੀ ਕਿਤੇ ਵਧ ਖਤਰਨਾਕ ਹੁੰਦੀ ਹੈ। ਆਦਮੀ ਜਦੋਂ ਭੋਗਾਂ ਵਿਚ ਗ੍ਰਸਤ ਹੁੰਦਾ ਹੈ ਤਾਂ ਉਸ ਤੋਂ ਪ੍ਰਾਪਤ ਹੋਈ ਛਿਨ ਭੰਗਰ ਖੁਸ਼ੀ ਬਾਰ-ਬਾਰ ਆਦਮੀ ਦੇ ਮਨ ਨੂੰ ਭੋਗਾਂ ਵਲ ਪ੍ਰੇਰਦੀ ਰਹਿੰਦੀ ਹੈ।

ਇਕ ਐਸੀ ਕਥਾ ਆਉਂਦੀ ਹੈ ਕਿ ਸ੍ਰੀ ਰਾਮ ਚੰਦਰ ਜੀ ਮਹਾਰਾਜ ਰੂਹਾਨੀ ਸਭਾ ਵਿਚ ਸੁਸ਼ੋਭਤ ਸਨ, ਵਸ਼ਿਸ਼ਟ ਜੀ ਕਥਾ ਕਰ ਰਹੇ ਸਨ। ਸ੍ਰੀ ਰਾਮ ਚੰਦਰ ਜੀ ਸਮੇਤ ਅਨੇਕ ਰਿਸ਼ੀ-ਮੁਨੀ ਉਨ੍ਹਾਂ ਮਹਾਂਪੁਰਸ਼ਾਂ ਦੇ ਬਚਨ ਸਰਵਣ ਕਰ ਰਹੇ ਸਨ। ਸ੍ਰੀ ਰਾਮ ਚੰਦਰ ਜੀ ਦਾ ਧਿਆਨ ਅਚਾਨਕ ਹੀ ਕੰਧ ਉਤੇ ਚੜ੍ਹ ਰਹੇ ਕੀੜੇ ਵਲ ਚਲਿਆ ਗਿਆ। ਆਪ ਨੇ ਉਸਦੇ ਅੰਦਰਲੇ ਫੁਰਨੇ ਜਾਣੇ ਅਤੇ ਆਪ ਤਾਲੀ ਮਾਰ ਕੇ ਉਚੀ-ਉਚੀ ਦੀ ਹਸ ਪਏ, ਇਸ ਅਚਾਨਕ ਹਾਸੇ ਨੇ ਸਾਰਿਆਂ ਦੀਆਂ ਸੁਰਤੀਆਂ ਬਿਰਤੀਆਂ ਸ੍ਰੀ ਰਾਮ ਚੰਦਰ ਜੀ ਵਲ ਕਰ ਦਿਤੀਆਂ।

ਵਸ਼ਿਸ਼ਟ ਜੀ ਨੇ ਕਥਾ ਬੰਦ ਕਰਕੇ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ ਆਪ ਦਸੋ ਕਿ ਇਸ ਕਥਾ ਦੇ ਦੌਰਾਨ ਆਪ ਦੇ ਹਸਣ ਦਾ ਕੀ ਕਾਰਨ ਸੀ? ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਵਸ਼ਿਸ਼ਟ ਜੀ ਨੂੰ ਕਿਹਾ ਕਿ ਆਪ ਤਾਂ ਤ੍ਰਿਕਾਲਦਰਸ਼ੀ ਹੋਂ, ਭੂਤ, ਭਵਿੱਖਤ, ਵਰਤਮਾਨ ਆਪ ਤੋਂ ਛੁਪਿਆ ਨਹੀਂ,

ਤੁਸੀਂ ਸਾਰੇ ਜੀਵ ਜੰਤੂਆਂ ਦੀ ਅੰਦਰਲੀ ਹਾਲਤ ਜਾਣਦੇ ਹੋਂ। ਉਸ ਵੇਲੇ ਵਸ਼ਿਸ਼ਟ ਜੀ ਨੇ ਕਿਹਾ ਕਿ ਆਪ ਦਾ ਸਭਾ ਵਿਚ ਜੋ ਹਸਣਾ ਹੋਇਆ ਹੈ ਬਹੁਤ ਸਾਰੇ ਸਰੋਤੇ ਅਜੇ ਉਚੀਆਂ ਅਵਸਥਾਵਾਂ ਵਿਚ ਨਹੀਂ ਪਹੁੰਚੇ ਹੋਏ ਉਨ੍ਹਾਂ ਦੇ ਅੰਦਰ ਜਗਿਆਸਾ ਪੈਦਾ ਹੋ ਗਈ ਕਿ ਉਹ ਆਪ ਦੇ ਹਸਣ ਦਾ ਕਾਰਨ ਜਾਨਣ। ਤਾਂ ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਮੈ ਤਾਂ ਇਸ ਕੀੜੇ ਨੂੰ ਦੇਖ ਕੇ ਹੱਸਿਆਂ ਹਾਂ। ਵਸ਼ਿਸ਼ਟ ਜੀ ਕਹਿਣ ਲੱਗੇ ਕਿ ਮਹਾਰਾਜ! ਆਪ ਆਪਣਾ ਆਸ਼ਾ ਸਪਸ਼ਟ ਕਰਕੇ ਪ੍ਰਗਟ ਕਰੋ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਮਹਾਰਾਜ! ਦੇਖੋ, ਇਹ ਜੋ ਕੀੜਾ ਹੈ ਇਸ ਦੀਆਂ ਪਿਛਲੀਆਂ ਦੋ ਲੱਤਾਂ ਟੁਟੀਆਂ ਹੋਈਆਂ ਹਨ। ਕੰਧ ਉਪਰ ਚੜ੍ਹਦਾ ਹੈ ਗਿਰ ਪੈਂਦਾ ਹੈ, ਫੇਰ ਚੜ੍ਹਦਾ ਫੇਰ ਗਿਰ ਪੈਂਦਾ ਹੈ, ਪਰ ਇਸ ਅੰਦਰ ਹੁਣ ਜੋ ਫੁਰਨਾ ਚਲ ਰਿਹਾ ਸੀ ਉਹ ਇਹ ਹੈ ਕਿ 83 ਲੱਖ 99, 999 ਜੂਨਾਂ ਦਾ ਚੱਕਰ ਛੇਤੀ-ਛੇਤੀ ਪੂਰਾਂ ਕਰਾਂ ਅਤੇ ਮਨੁੱਖ ਦਾ ਜਾਮਾ ਪ੍ਰਾਪਤ ਕਰਾਂ। ਫੇਰ ਮੈਂ ਵਿਧੀਪੂਰਵਕ ਨਿਰਵਿਘਨਤਾ ਸਹਿਤ ਯੱਗ ਕਰਾਂ ਜਿਸ ਦੇ ਫਲ ਵਜੋਂ ਮੈਨੂੰ ਇੰਦਰ ਦਾ ਤਖਤ ਹਾਸਲ ਹੋ ਜਾਵੇ।

ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ ਪਿਆਰਿਓ! ਇਹ ਕੀੜਾ ਇਸ ਜੂਨੀ ਤੋਂ ਪਹਿਲਾਂ 14 ਵਾਰੀ ਇੰਦਰ ਦੇ ਤਖਤ ਉਪਰ ਸਵਰਗ ਦੇ ਰਾਜੇ ਦੇ ਰੂਪ ਵਿਚ ਬੈਠ ਚੁਕਿਆ ਹੈ ਇਸ ਨੂੰ ਇੰਦਰ ਲੋਕ ਦੇ ਭੋਗਾਂ ਦੀ ਸਿਮ੍ਰਿਤੀ ਅਜੇ ਨਹੀਂ ਭੁੱਲੀ। ਇਸ ਦੇ ਕਣ-ਕਣ ਵਿਚ ਉਹ ਸਿਮ੍ਰਿਤੀ ਸਮਾਈ ਹੋਈ ਹੈ, ਇਸ ਮੂਰਖ ਦੀ ਇਸ ਗੱਲ ਨੂੰ ਦੇਖ ਕੇ ਕਿ ਇਸ ਨੂੰ ਮਾਨਸ ਜਨਮ ਪ੍ਰਾਪਤ ਕਰਕੇ ਪਰਮ ਪਦ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ ਪਰ ਭੋਗਾਂ ਦੇ ਵਸ ਵਿਚ ਆਇਆ ਹੋਇਆ ਇਹ ਇੰਦਰ ਦੀ ਪਦਵੀ ਚਾਹੁੰਦਾ ਹੈ। ਜਿਥੇ ਕਿੰਨਰ ਤੇ ਗੰਧਰਭ ਸਾਜੀ ਹਨ, ਅਨੇਕ ਸੁੰਦਰ ਅਪਛਰਾਵਾਂ ਨ੍ਰਿਤਕਾਰੀ ਕਰਦੀਆਂ ਹਨ ਅਤੇ ਇਹ ਇੰਦਰ ਦੇ ਰੂਪ ਵਿਚ ਸਦਾ ਹੀ ਭੋਗਾਂ ਵਿਚ ਗੁਲਤਾਨ ਰਹਿੰਦਾ ਹੈ ਜਿਸ ਦੇ ਫਲ ਵਜੋਂ ਇਹ 83 ਲੱਖ 99,999 ਜੂਨਾਂ ਦਾ ਚੱਕਰ ਭੋਗਦਾ ਹੈ, ਫੇਰ ਸੌ ਯੱਗ ਕਰਕੇ ਇੰਦਰ ਦੀ ਪਦਵੀ ਪ੍ਰਾਪਤ ਕਰਦਾ ਹੈ। ਸੋ ਇਸ ਮੂੜ੍ਹ ਦੀ ਵਾਸ਼ਨਾ ਕਰਕੇ ਮੈਨੂੰ ਹਾਸਾ ਆਇਆ। ਇਕ ਵਾਸ਼ਨਾ ਨੇ ਇਸ ਨੂੰ ਕਿੰਨੇ ਚੱਕਰ ਵਿਚ ਪਾਇਆ ਹੋਇਆ ਹੈ।

ਸੰਸਾਰ ਦੇ ਜੀਵ ਵਾਸ਼ਨਾ ਦੇ ਚੱਕਰ ਨੇ ਘੁੰਮਾਏ ਹੋਏ ਜੰਮਣ ਮਰਨ ਦੀ ਲੜੀ ਵਿਚ ਪਰੋਏ ਹੋਏ ਹਨ। ਇਕ ਜਨਮ ਧਾਰਦੇ ਹਨ, ਮਰ ਜਾਂਦੇ ਹਨ ਅਤੇ ਫੇਰ ਹੋਰ ਜਨਮ ਧਾਰਦੇ ਹਨ। ਵਾਸ਼ਨਾਵਾਂ ਫੇਰ ਜਨਮ 'ਚ ਲੈ ਆਉਂਦੀਆਂ ਹਨ ਪਰ ਫੇਰ ਵੀ ਇਸ ਨੂੰ ਇਹ ਗਿਆਨ ਨਹੀਂ ਹੁੰਦਾ ਕਿ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਨਾਮ ਦੀ ਦਾਤ ਪ੍ਰਾਪਤ ਕਰਕੇ ਉਸਦੀ ਕਮਾਈ ਕਰਾਂ ਅਤੇ ਮਹਾਂਪੁਰਸ਼ਾਂ ਦੀ ਸੰਗਤਾਂ ਵਿਚ ਕਰਮ, ਉਪਾਸ਼ਨਾ, ਗਿਆਨ, ਵਿਗਿਆਨ ਦੀਆਂ ਮੰਜ਼ਲਾਂ ਤਹਿ ਕਰਦਾ ਹੋਇਆ ਪਰਮ ਪਦ ਵਿਚ ਪਹੁੰਚ ਜਾਵਾਂ। ਪਰ ਇਹ ਖੋਟੀ ਬੁੱਧੀ ਵਾਲਾ ਜੀਵ ਇਸ ਗੱਲ ਨੂੰ ਨਹੀਂ ਜਾਣਦਾ। ਅਜਿਹੇ ਜੀਵਾਂ ਦਾ ਦਰਜਾ ਮਨੁੱਖਾਂ ਦੇ ਬਰਾਬਰ ਨਹੀਂ ਹੋਇਆ ਕਰਦਾ, ਉਹ ਤਾਂ ਪਸ਼ੂ ਤੋਂ ਵੀ ਨੀਵਾਂ ਢੋਰ ਹੋਇਆ ਕਰਦਾ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੈ ਪਸੁ ਢੋਰ॥*
*ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥ ਪੰਨਾ – 251*

ਸੋ ਇਸ ਤਰ੍ਹਾਂ ਨਾਲ ਧਨ ਵਾਸ਼ਨਾ ਦਾ ਜ਼ਿਕਰ ਹੋ ਰਿਹਾ ਸੀ। ਇਹ ਇਕੋ ਵਾਸ਼ਨਾ ਜੀਵ ਨੂੰ ਕ੍ਰੋੜਾਂ ਜਨਮ ਵਿਚ ਘੁੰਮਾਉਣ ਦੀ ਸਮਰਥਾ ਰਖਦੀ ਹੈ। ਫੇਰ ਬਾਕੀ ਵਾਸ਼ਨਾਵਾਂ ਦਾ ਕੀ ਹਾਲ ਦਸਿਆ ਜਾਵੇ। ਭੋਗਾਂ ਦੇ ਵਿਚ ਪਿਆ ਹੋਇਆ ਆਦਮੀ ਆਪਣੇ ਕੰਚਨ ਵਰਗੇ ਸਰੀਰ ਨੂੰ ਰੋਗ ਗ੍ਰਸਤ ਕਰ ਦਿੰਦਾ ਹੈ, ਫੇਰ ਦਿਨ ਰਾਤ ਦੁਹਾਈਆਂ ਦਿੰਦਾ ਹੈ, ਇਕ ਬਿਮਾਰੀ ਹਟਦੀ ਹੈ, ਦੂਜੀ ਆ ਘੇਰਦੀ ਹੈ। ਮਨ ਵੀ ਰੋਗੀ, ਤਨ ਵੀ ਰੋਗੀ ਹੋ ਜਾਂਦਾ ਹੈ ਫੇਰ ਪ੍ਰਭੂ ਦਾ ਨਾਮ ਕਿਵੇਂ ਜਪੇਂਗਾ।

*ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥*

*ਪੰਨਾ – 1256*

ਇਹ ਸਭ ਗੱਲਾਂ ਸਭ ਵਾਸ਼ਨਾਵਾਂ ਕਰਕੇ ਹੋਇਆ ਕਰਦੀਆਂ ਹਨ।

ਧਨ ਵਾਸ਼ਨਾ ਇਕ ਬਹੁਤ ਪ੍ਰਬਲ ਵਾਸ਼ਨਾ ਹੈ। ਪਹਿਲਾਂ ਤਾਂ ਧਨ ਇਕੱਠਾ ਕਰਨ ਵਾਸਤੇ ਬਹੁਤ ਪਾਪ ਕਰਮ ਕਰਨੇ ਪੈਂਦੇ ਹਨ, ਛਲ ਕਪਟ ਕਰਨੇ ਪੈਂਦੇ ਹਨ। ਜਦੋਂ ਧਨ ਇਕੱਠਾ ਹੋ ਜਾਵੇ ਤਾਂ ਫਿਰ ਇਸ ਦੀ ਰਾਖੀ ਕਰਨ ਦੀ ਹਰ ਸਮੇਂ ਚਿੰਤਾ ਰਹਿੰਦੀ ਹੈ। ਇਸ ਨੂੰ ਇਕੱਠਾ ਕਰਨ ਵਾਸਤੇ ਜੋ ਪਾਪ ਕੀਤੇ ਹਨ ਉਹ ਸਾਰੇ ਮਰਨ ਉਪਰੰਤ ਜੀਵ ਆਤਮਾ ਦੇ ਨਾਲ ਜਾਣਗੇ। ਜੋ ਧਨ ਜਾਇਦਾਦ ਇਕੱਠੀ ਕੀਤੀ ਹੈ ਉਹ ਇਥੇ ਹੀ ਰਹਿ ਜਾਵੇਗੀ ਜਿਵੇਂ ਕਿ ਫੁਰਮਾਨ ਹੈ –

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥*
*ਪੰਨਾ – 471*

ਜਿਸ ਦਾ ਮਨ ਧਨ ਇਕੱਠਾ ਕਰਨ ਦੇ ਚੱਕਰ ਵਿਚ ਪੈ ਜਾਵੇ ਉਹ ਨਾ ਪੁੰਨ ਕਰਦਾ ਹੈ, ਨਾ ਧਨ ਨੂੰ ਕਿਸੇ ਚੰਗੇ ਪਾਸੇ ਲਾਉਂਦਾ ਹੈ। ਵਗਾਰੀ ਬਣ ਕੇ ਆਪਣਾ ਜਨਮ ਸੰਸਾਰ ਤੋਂ ਬਿਰਥਾ ਗੁਆ ਕੇ ਖਾਲੀ ਹੱਥ ਸੰਸਾਰ ਤੋਂ ਰੋਂਦਾ ਚਲਿਆ ਜਾਂਦਾ ਹੈ।

*ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥*
*ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥*

***ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ॥***
***ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੂਖੁ ਪਾਇਆ॥***
***ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥***
***ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥***

***ਪੰਨਾ – 712***

ਜਦੋਂ ਆਦਮੀ ਅੰਤਮ ਸਮੇਂ ਸਰੀਰ ਛੱਡ ਰਿਹਾ ਹੁੰਦਾ ਹੈ ਉਸ ਸਮੇਂ ਧਨ ਜੋੜਨ ਵੇਲੇ ਕੀਤੇ ਪਾਪ ਫਿਲਮ ਵਾਂਗੂੰ ਸਾਮ੍ਹਣੇ ਆ ਜਾਂਦੇ ਹਨ ਕਿਉਂਕਿ ਐਸਾ ਫੁਰਮਾਨ ਹੈ –

***ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥***
***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥***

***ਪੰਨਾ – 417***

ਮਾਇਆ ਓਹ ਹੀ ਸੁਖ ਦਿੰਦੀ ਹੈ ਜਿਸ ਨੂੰ ਸਹੀ ਥਾਂ ਤੇ ਖਰਚ ਦਿਤਾ ਜਾਵੇ ਲੋੜਵੰਦਾਂ ਦੀ ਮਦਦ ਕਰ ਦਿਤੀ ਜਾਵੇ ਅਤੇ ਇਨਸਾਨੀਅਤ ਦੇ ਭਲੇ ਵਾਸਤੇ ਖਰਚ ਕੇ ਬਹੁਤ ਸਾਰੇ ਸੁਖ ਦੇ ਸਾਧਨ ਪੈਦਾ ਕਰ ਦਿਤੇ ਜਾਣ –

***ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥***
***ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥***
***ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥***

***ਪੰਨਾ – 1019***

ਐਸਾ ਵੀ ਬਾਣੀ ਵਿਚ ਫੁਰਮਾਨ ਆਉਂਦਾ ਹੈ –

***ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥***

***ਪੰਨਾ – 479***

ਸੂੰਮ ਜੋ ਮਾਇਆ ਜੋੜਦਾ ਹੀ ਚਲਿਆ ਜਾਵੇ ਅਤੇ ਖਰਚੇ ਨਾ, ਜੇ ਉਸ ਦਾ ਧਨ ਚਲਿਆ ਜਾਵੇ ਤਾਂ ਸਾਰੀ ਜ਼ਿੰਦਗੀ ਉਸਦੀ ਰੋਂਦੇ ਪਿਟਦੇ ਦੀ ਲੰਘ ਜਾਂਦੀ ਹੈ ਜਿਵੇਂ ਕਿ–

***ਰੋਵਹਿ ਕਿਰਪਨ ਸੰਚਹਿ ਧਨੁ ਜਾਇ॥***
***ਪੰਨਾ – 954***

ਵਿਅੰਗ ਭਾਵ ਵਿਚ ਦਾਨਿਆਂ ਨੇ ਸੂੰਮਾਂ ਦਾ ਜ਼ਿਕਰ ਕਰਦੇ ਹੋਏ ਬਹੁਤ ਸਿਖਿਆਦਾਇਕ ਅਲੰਕਾਰਕ ਬਚਨ ਲਿਖੇ ਹਨ ਜਿਸ ਤਰ੍ਹਾਂ ਕਿ ਇਕ ਸੂੰਮ ਆਪਣੇ ਮਨ ਵਿਚ ਕਹਿੰਦਾ ਹੈ ਕਿ ਮੇਰੇ ਕੋਲ ਬੇਅੰਤ ਧਨ ਹੋ ਜਾਵੇ ਪਰ ਮੇਰੇ ਜੇ ਇਸ ਧਨ ਵਿਚੋਂ ਇਕ ਪੈਸਾ ਵੀ ਕੋਈ ਲੈ ਜਾਵੇ ਤਾਂ ਮੈਂ ਅੰਦੇਸ਼ੇ ਵਿਚ ਪੈ ਕੇ ਮਰ ਜਾਵਾਂਗਾ।

*ਪੰਦਰਾਂ ਕ੍ਰੋੜ ਸਾਤ ਲਾਖ ਤੇ ਹਜ਼ਾਰ ਬਾਰਾਂ,*
*ਏਤਾ ਧਨ ਹੋਂਦੇ ਸ਼ੂਮ ਆਖੇ ਕਿਥੂੰ ਖਾਵਾਂਗੇ।*
*ਪੁਤ੍ਰਾਂ ਨੂੰ ਆਖੇ ਲੇ ਆਓ ਮੂੰਞ ਤੇ ਵੱਟੋ ਬਾਣ,*
*ਰਾਤਿ ਕੇ ਗੁਜ਼ਾਰੇ ਜੋਗੇ ਪੈਸੇ ਖਟ ਲਿਆਵਾਂਗੇ।*
*ਡੁਲ ਗਿਆ ਤੇਲ ਸ਼ੂਮ ਦਾੜ੍ਹੀ ਨੂੰ ਘਸਾਵੇ ਲੋਕੋ,*
*ਇਤਨਾ ਹਰਜਾ ਅਸੀਂ ਕਿਉਂ ਕਰ ਜਰ ਜਾਵਾਂਗੇ।*
*ਦਾਣਿਆਂ ਦੇ ਪੀਹਣ ਵਿਚੋਂ ਲੇ ਗਯਾ ਇਕ ਕੀੜਾ ਦਾਣਾ,*
*ਤਿਸਦੇ ਅੰਦੇਸੇ ਨਾਲ ਰੋਟੀ ਨ ਪਕਾਵਾਂਗੇ।*

ਇਕ ਹੋਰ ਸੂੰਮ ਮਾਇਆ ਨੂੰ ਕਹਿੰਦਾ ਹੈ ਕਿ ਮੈਂ ਤੇਰੇ ਨਾਲ ਐਨਾ ਪਿਆਰ ਪਾ ਲਵਾਂਗਾ ਜੇ ਕੋਈ ਮੇਰੀ ਚਮੜੀ ਵੀ ਲਾਹ ਦੇਵੇ ਤਾਂ ਵੀ ਮੈਂ ਤੈਨੂੰ ਨਹੀਂ ਦੇਵਾਂਗਾ। ਜੇ ਤੂੰ ਦਾਨ ਕਰਨ ਵਾਲਿਆਂ ਦੇ ਘਰ ਵਿਚ ਚਲੀ ਜਾਵੇਂ ਤਾਂ ਉਥੇ ਤੇਰੀ ਕਦਰ ਨਹੀਂ ਹੋਣੀ ਕਿਉਂਕਿ ਉਹ ਤੇਰੇ ਨਾਲ ਪ੍ਰੀਤ ਨਹੀਂ ਕਰਨਗੇ। ਜੇ ਤੂੰ ਮੇਰੇ ਘਰ ਵਿਚ ਹੋਵੇਂ ਮੈਂ ਤਾਂ ਤੈਨੂੰ ਸੰਭਾਲ ਕੇ ਰਖਾਂਗਾ। ਨਾ ਕੋਠੀਆਂ ਵਿਚ ਇਸ ਨੂੰ ਲਾਵਾਂਗਾ, ਨਾ ਆਪਣੇ ਪੁੱਤਰ, ਰਿਸ਼ਤੇਦਾਰਾਂ ਨੂੰ ਦੇਵਾਂਗਾ, ਨਾ ਆਪ ਕੁਝ ਖਾਵਾਂਗਾ ਅਤੇ ਨਾ ਕਿਸੇ ਨੂੰ ਖਾਣ ਦੇਵਾਂਗਾ। ਜੇ ਮੇਰੀ ਕੋਈ ਚਮੜੀ ਵੀ ਉਤਾਰ ਦੇਵੇ ਤਾਂ ਵੀ ਮੈਂ ਉਸ ਨੂੰ ਇਕ ਦਮੜੀ ਭੀ ਨਹੀਂ ਦੇਵਾਂਗਾ।

*ਦਾਤਾ ਗ੍ਰਿਹਿ ਜਾਤੀ ਤੌ ਕਦਰ ਹੂੰ ਨ ਪਾਤੀ,*
*ਕਬੀ ਮੇਰੇ ਘਰ ਆਈ ਤੌ ਵਧਾਈ ਗਾਊ ਬਾਵਰੀ।*
*ਖਾਨੇ ਦਰ ਖਾਨੇ ਤੁਇਖਾਨੇ ਦਰਵਾਸ ਦੇਊਂ*
*ਹੋਈਂ ਨ ਉਦਾਸ ਯੇਹ ਮਨ ਚਾਊਗੀ।*
*ਖਾਊਂ ਨ ਖਿਲਾਊਂ ਮਰ ਜਾਊਂ ਤੌ ਸਿਖਾਇ ਜਾਊਂ,*
*ਪੂਤ ਅਰ ਨਾਤੀ ਹੂੰ ਕੌ ਅਪਨੋ ਸੁਭਾਊਗੀ।*
*ਚਮਰੀ ਉਤਾਰੇ ਤੌ ਦਮੜੀ ਨ ਦੇਹੂੰ ਕਾਹੂੰ,*
*ਮਾਇਆ ਕੋ ਸ਼ੂਮ ਕਹੇ ਬੈਠੀ ਗੁਣ ਗਾਊਗੀ।*

ਯੋਗ ਵਿਸ਼ਿਸ਼ਟ ਵਿਚ ਵਸ਼ਿਸ਼ਟ ਜੀ ਕਹਿੰਦੇ ਹਨ ਹੇ ਰਾਮ! ਬੜੇ ਬੁੱਧੀਮਾਨ ਸੂਰਮੇ ਕ੍ਰਿਤਗਯ ਉਪਕਾਰ ਨੂੰ ਮੰਨ ਕੇ ਸਾਰਿਆਂ ਨਾਲ ਪ੍ਰੀਤ ਰੱਖਣ ਵਾਲੇ, ਕੋਮਲ ਮਨੁੱਖਾਂ ਨੂੰ ਭੀ ਇਹ ਮਾਇਆ ਇਸ ਤਰ੍ਹਾਂ ਮਲਨ ਕਰ ਦਿੰਦੀ ਹੈ ਜਿਵੇਂ ਮਿਟੀ ਦੀ ਮੁੱਠੀ ਜੇ ਰਤਨਾਂ ਦੇ ਉਤੇ ਸੁੱਟ ਦੇਈਏ ਤਾਂ ਰਤਨਾਂ ਦੀ ਚਮਕ ਇਕ ਦਮ ਫਿੱਕੀ ਪੈ ਜਾਂਦੀ ਹੈ ਅਤੇ ਉਹ ਮੈਲੇ ਲਗਦੇ ਹਨ। ਹੇ ਰਾਮ ਜੀ! ਇਹ ਮਾਇਆ ਸੁੱਖ ਦੇਣ ਵਾਸਤੇ ਨਹੀਂ ਆਉਂਦੀ ਇਸ ਦੇ ਆਇਆਂ ਦੁਖ ਵਧ ਜਾਇਆ ਕਰਦਾ ਹੈ। ਜੇ ਇਸ ਦੀ ਰੱਖਿਆ ਕਰੋ ਤਾਂ ਇਹ ਰੱਖਿਆ ਕਰਨ ਵਾਲੇ ਦਾ ਨਾਸ਼ ਇਸ ਪ੍ਰਕਾਰ ਕਰਦੀ ਹੈ ਜਿਵੇਂ ਵਿਹੁ ਦੀ ਗੰਦਲ ਖਾ ਕੇ ਆਦਮੀ ਦਾ ਨਾਸ਼ ਹੋ ਜਾਂਦਾ ਹੈ।

ਗੁਰੂ ਨਾਨਕ ਪਾਤਸ਼ਾਹ ਜੀ ਸੰਸਾਰ ਦਾ ਭ੍ਰਮਣ ਕਰਦੇ-ਕਰਦੇ ਜਦੋਂ ਫਾਰਸ ਵਿਚ ਗਏ ਤਾਂ ਉਥੇ ਆਪ ਨੇ ਦੇਖਿਆ ਕਿ ਲੋਕਾਂ ਦੇ ਘਰ ਟੁੱਟੇ ਹੋਏ ਹਨ, ਘਰ ਵਿਚ ਕੋਈ ਸਮਾਨ ਨਹੀਂ, ਬੈਲ ਭੁੱਖੇ ਮਰ ਚੁੱਕੇ ਹਨ, ਕਪੜੇ

ਲੀੜੇ ਫਟੇ ਹੋਏ ਹਨ। ਜ਼ਮੀਨਾਂ ਬੰਜਰ ਪਈਆਂ ਹਨ, ਕੋਈ ਫਸਲਾਂ ਨਹੀਂ ਦੇ ਰਹੀਆਂ। ਕਿਸੇ ਦੇ ਮੂੰਹ ਤੇ ਖੁਸ਼ੀ ਨਹੀਂ ਹੈ, ਸਾਰੇ ਉਦਾਸ-ਉਦਾਸ ਫਿਰ ਰਹੇ ਹਨ। ਉਸ ਸਮੇਂ ਗੁਰੂ ਨਾਨਕ ਪਾਤਸ਼ਾਹ ਨੇ ਸਿਆਣਿਆਂ ਬੰਦਿਆਂ ਨੂੰ ਬੁਲਾ ਕੇ ਪੁਛਿਆ ਕਿ ਤੁਹਾਡਾ ਹਾਲ ਤਾਂ ਇਸ ਤਰ੍ਹਾਂ ਹੈ ਜਿਵੇਂ ਕਿ ਭੂਤਾਂ-ਪ੍ਰੇਤਾਂ ਨੇ ਦੇਸ਼ ਵਿਚ ਉਜਾੜਾ ਪਾ ਦਿਤਾ ਹੋਵੇ। ਤੁਹਾਡੇ ਅੰਦਰੋਂ ਤਾਂ ਹਉਕੇ ਆਉਂਦੇ ਹਨ। ਦੇਖੋ ਸਾਰਾ ਦੇਸ਼ ਵੀਰਾਨ ਪਿਆ ਹੈ, ਜ਼ਮੀਨਾਂ ਦੀ ਵਹਾਈ ਨਹੀਂ ਹੋਈ, ਪਾਣੀ ਨਹੀਂ ਮਿਲਿਆ। ਥੋੜ੍ਹਾ ਬਹੁਤ ਅਨਾਜ ਤੁਸੀਂ ਸਖਤ ਮਿਹਨਤ ਨਾਲ ਪੈਦਾ ਕਰਦੇ ਹੋਂ ਉਸ ਨਾਲ ਪੇਟ ਦੀ ਅਗਨ ਬੁਝਾ ਲੈਂਦੇ ਹੋ। ਕੀ ਤੁਹਾਡਾ ਰਾਜਾ ਤੁਹਾਨੂੰ ਦੇਖ ਨਹੀਂ ਰਿਹਾ? ਕਿਉਂਕਿ ਰਾਜੇ ਦਾ ਇਹ ਫਰਜ਼ ਹੋਇਆ ਕਰਦਾ ਹੈ ਕਿ ਰਿਆਇਆ ਨੂੰ ਦੇਖੇ ਤੇ ਜਾਣੇ ਕਿ ਮੇਰੀ ਰਿਆਇਆ ਜੇ ਦੁੱਖ ਵਿਚ ਹੈ ਤਾਂ ਦੁੱਖ ਦਾ ਕਾਰਨ ਜਾਣ ਕੇ ਉਸ ਨੂੰ ਨਵਿਰਤ ਕਰੇ, ਰਾਜੇ ਦਾ ਕਰਮ ਦਇਆ ਕਰਨਾ ਹੁੰਦਾ ਹੈ -

***ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥***
***ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥***
***ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ॥***
***ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥***
***ਪੰਨਾ-1240***

ਕੀ ਗੱਲ ਹੈ ਤੁਹਾਡੇ ਚਿਹਰੇ ਮਲੀਨ ਹੋ ਗਏ ਹਨ?

ਉਸ ਵੇਲੇ ਉਨ੍ਹਾਂ ਵਿਚੋਂ ਇਕ ਸਿਆਣੇ ਬੰਦੇ ਨੇ ਦਸਿਆ ਕਿ ਹੇ ਅੱਲਾਹ ਦੇ ਸਰੂਪ ਪੀਰ! ਅੱਜ ਤਕ ਕੋਈ ਬੰਦਾ ਅਜਿਹਾ ਨਹੀਂ ਆਇਆ ਜੋ ਅਸਾਡੇ ਦੁੱਖ ਤੋਂ ਜਾਣੂੰ ਹੋਣ ਲਈ ਅਸਾਥੋਂ ਕੁਝ ਪੁਛਦਾ। ਅਸੀਂ ਆਪ ਦੇ ਬਹੁਤ ਸ਼ੁਕਰ ਗੁਜ਼ਾਰ ਹਾਂ ਕਿ ਆਪ ਨੇ ਉਸੇ **nerve** (ਨਾੜੀ) ਤੇ ਹੱਥ ਰੱਖਿਆ ਹੈ ਜਿਥੇ ਅਸਲੀ ਬਿਮਾਰੀ ਨਿਵਾਸ ਰਖਦੀ ਹੈ। ਤੁਹਾਡੇ ਪਿਆਰ ਦੇ ਬਚਨ ਸੁਣ ਕੇ ਅਸਾਡੀਆਂ ਅੱਖਾਂ ਵਿਚੋਂ ਆਂਸੂ (ਹੰਝੂ) ਮੱਲੋ-ਮੱਲੀ ਬਾਹਰ ਆ ਰਹੇ ਹਨ।

ਗੁਰੂ ਮਹਾਰਾਜ ਨੇ ਕਿਹਾ ਤੁਸੀਂ ਆਪਣਾ ਦੁੱਖ ਦਸੋ ਕਿ ਕੀ ਹੈ? ਉਸ ਵੇਲੇ ਉਨ੍ਹਾਂ ਨੇ ਕਿਹਾ ਕਿ ਮਹਾਰਾਜ! ਅਸਾਡਾ ਜੋ ਬਾਦਸ਼ਾਹ ਹੈ ਉਸ ਨੂੰ ਖਬਤ (ਦਿਮਾਗੀ ਬਿਮਾਰੀ) ਹੋਇਆ ਹੋਇਆ ਹੈ। ਉਹ ਚਾਂਦੀ ਅਤੇ ਸੋਨੇ ਦੇ ਸਿੱਕੇ ਇਕੱਠੇ ਕਰਕੇ ਜਮ੍ਹਾਂ ਕਰਨ ਦੇ ਚੱਕਰ ਵਿਚ ਪਿਆ ਹੋਇਆ ਹੈ। ਆਪਣੀ ਰਿਆਇਆ ਵਾਸਤੇ ਕੁਝ ਵੀ ਨਹੀਂ ਕਰ ਰਿਹਾ, ਖੇਤੀ ਉਗਾਉਣ ਵਾਸਤੇ ਸਾਨੂੰ ਖੂਹ ਲਾਉਣ ਦੀ ਲੋੜ ਹੈ, ਬੈਲ ਖਰੀਦਣ ਲਈ ਧਨ ਦੀ ਲੋੜ ਹੈ, ਨਾ ਹੀ ਧਨ ਕਿਸੇ ਸੇਠ ਤੋਂ ਮਿਲਦਾ ਹੈ ਕਿਉਂਕਿ ਰਾਜੇ ਨੇ ਸਾਰਾ ਧਨ ਆਪਣੇ ਕਾਬੂ ਵਿਚ ਕਰ ਲਿਆ ਹੈ। ਇਸ ਕਰਕੇ ਅਸੀਂ ਕੁਝ ਵੀ ਨਹੀਂ ਕਰ ਸਕਦੇ। ਅਸੀਂ ਆਪ ਹੀ ਜ਼ਮੀਨ ਖੋਦਦੇ ਹਾਂ ਅਤੇ ਆਪ ਹੀ ਉਸ ਨੂੰ ਬਰੀਕ ਕਰਕੇ ਉਸ ਵਿਚ ਬੀਜ ਪਾਉਂਦੇ ਹਾਂ। ਰੱਬ ਦੀ ਆਸ ਤੇ ਛੱਡ ਦਿੰਦੇ ਹਾਂ, ਚਾਰ ਕਣੀਆਂ ਪੈ ਜਾਣ ਤਾਂ ਅਸੀਂ ਜ਼ਮੀਨ ਨੂੰ ਗੁੱਡ-ਗੁੱਡ ਕੇ ਡਲੇ

ਭੰਨ-ਭੰਨ ਕੇ ਜੜ੍ਹਾਂ ਦੀ ਗਿੱਲ ਜਾਣ ਨਹੀਂ ਦਿੰਦੇ। ਇਸ ਤਰ੍ਹਾਂ ਸਾਡੀ ਖੇਤੀ ਚਾਰ-ਚਾਰ ਦਾਣੇ ਪੈਦਾ ਕਰਦੀ ਹੈ ਜਿਸ ਨਾਲ ਸਾਡਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਹੁੰਦਾ ਹੈ। ਅਸੀਂ ਕਪੜੇ ਪਹਿਨਣ ਲਈ ਕਪਾਹ ਆਦਿ ਨਹੀਂ ਪੈਦਾ ਕਰ ਸਕਦੇ। ਇਸ ਲਈ ਅਸੀਂ ਤਨ ਤੋਂ ਨਗਨ ਸੂਰਜ ਦੀ ਗਰਮੀ, ਸਰਦੀ ਸਹਿੰਦੇ ਹਾਂ। ਹੇ ਅੱਲਾਹ ਦੇ ਰੂਪ! ਸਾਡੀ ਕਹਾਣੀ ਬਹੁਤ ਦੁਖਦਾਈ ਹੈ। ਇਕ ਵਾਰੀ ਸਾਡੇ ਰਾਜੇ ਕਾਰੂੰ ਨੇ ਆਪਣੇ ਅਮੀਰਾਂ, ਵਜ਼ੀਰਾਂ ਅਤੇ ਕਰਮਚਾਰੀਆਂ ਨੂੰ ਇਕੱਠੇ ਕਰਕੇ ਪੁਛਿਆ ਕਿ ਕਿਸੇ ਬੰਦੇ ਕੋਲ ਕੋਈ ਪੈਸਾ ਤਾਂ ਨਹੀਂ ਹੈ? ਪੁਲਿਸ ਸਮੇਤ ਸਾਰਿਆਂ ਨੇ ਇਕ ਜ਼ੁਬਾਨ ਹੋ ਕੇ ਕਿਹਾ ਕਿ ਹੁਣ ਤਾਂ ਕਿਸੇ ਕੋਲ ਕੋਈ ਵੀ ਪੈਸਾ ਨਹੀਂ ਹੈ। ਜਿੰਨੇ ਧਾਤ ਨਾਲ ਸਿੱਕੇ ਬਣਾਏ ਸਨ ਉਹ ਆਪ ਦੇ ਖਜ਼ਾਨੇ ਵਿਚ ਜਮ੍ਹਾਂ ਹੋ ਗਏ ਹਨ ਅਤੇ ਆਪ ਦੇ ਧਨ ਦੀ ਗਿਣਤੀ 40 ਗੰਜ ਹੈ। ਬਾਦਸ਼ਾਹ ਨੇ ਕਿਹਾ ਕਿ ਨਹੀਂ-ਨਹੀਂ, ਇਹ ਗੱਲ ਨਹੀਂ ਅਜੇ ਲੋਕਾਂ ਕੋਲ ਪੈਸਾ ਹੈ। ਮੈਂ ਖੁਦ ਕਢਵਾ ਲਵਾਂਗਾ।

ਕਹਿਣ ਲੱਗੇ ਹੇ ਸੱਚੇ ਸਾਂਈ! ਉਸ ਨੇ ਆਪਣੀ ਲੜਕੀ ਨੂੰ ਬੱਘੀ ਉਪਰ ਬਿਠਾਇਆ ਅਤੇ ਸਾਰੇ ਨਗਰਾਂ ਵਿਚ ਘੁਮਾ ਕੇ ਐਲਾਨ ਕਰ ਦਿਤਾ ਕਿ ਮੇਰੀ ਸ਼ਹਿਜ਼ਾਦੀ ਇਕ ਰੁਪਏ ਨੂੰ ਵਿਕਦੀ ਹੈ ਜੋ ਵੀ ਖਰੀਦੇਗਾ ਉਹ ਬਾਦਸ਼ਾਹ ਦਾ ਦਾਮਾਦ ਬਣ ਜਾਵੇਗਾ। ਉਸ ਸਮੇਂ ਇਕ ਨੌਜੁਆਨ ਆਪਣੀ ਮਾਤਾ ਪਾਸ ਆਇਆ ਅਤੇ ਕਹਿਣ ਲੱਗਿਆ ਕਿ ਮਾਂ! ਮੈਨੂੰ ਇਕ ਰੁਪਿਆ ਦੇ, ਮੈਂ ਉਸ ਲੜਕੀ ਨਾਲ ਸ਼ਾਦੀ ਕਰਨੀ ਹੈ। ਉਸ ਦੀ ਮਾਤਾ ਨੇ ਕਿਹਾ ਕਿ ਬੇਟਾ! ਕਾਰੂੰ ਬਾਦਸ਼ਾਹ ਨੇ ਤਾਂ ਇਕ ਰੁਪਿਆ ਤਾਂ ਕੀ ਇਕ ਪੈਸਾ ਵੀ ਕਿਸੇ ਕੋਲ ਰਹਿਣ ਨਹੀਂ ਦਿਤਾ। ਤਾਂ ਉਸ ਲੜਕੇ ਨੇ ਕਿਹਾ ਕਿ ਫੇਰ ਤਾਂ ਮੇਰੇ ਜਿਉਂਦੇ ਰਹਿਣ ਦਾ ਕੋਈ ਧਰਮ ਹੀ ਨਹੀਂ। ਮੈਂ ਤਾਂ ਸ਼ਾਦੀ ਉਸੇ ਸ਼ਹਿਜ਼ਾਦੀ ਨਾਲ ਕਰਾਉਣੀ ਹੈ। ਤਾਂ ਉਸ ਦੀ ਮਾਂ ਨੇ ਮਜ਼ਬੂਰ ਹੋ ਕੇ ਕਿਹਾ ਕਿ ਜਾਹ! ਆਪਣੇ ਪਿਤਾ ਦੀ ਕਬਰ ਪੁੱਟ ਲੈ। ਜਦੋਂ ਉਹ ਫੌਤ ਹੋਇਆ ਸੀ ਤਾਂ ਉਸ ਦੇ ਕੱਫਣ ਦੇ ਨਾਲ ਉਸ ਦੇ ਮੁਖ ਵਿਚ ਇਕ ਰੁਪਿਆ ਵੀ ਪਾਇਆ ਸੀ। ਨੌਜੁਆਨ ਨੇ ਇਸੇ ਤਰ੍ਹਾਂ ਕੀਤਾ, ਕਬਰ ਪੁੱਟ ਲਈ ਅਤੇ ਰੁਪਿਆ ਆਪਣੇ ਮ੍ਰਿਤਕ ਪਿਤਾ ਦੇ ਮੁਖ ਵਿਚੋਂ ਕੱਢ ਲਿਆ।

ਜਦੋਂ ਉਸ ਨੇ ਰੁਪਿਆ ਕੋਤਵਾਲ ਨੂੰ ਦਿਤਾ ਤਾਂ ਉਸੇ ਵੇਲੇ ਉਨ੍ਹਾਂ ਨੇ ਇਸ ਨੂੰ ਗ੍ਰਿਫਤਾਰ ਕਰ ਲਿਆ। ਕਾਰੂੰ ਦੇ ਪਾਸ ਲਿਆ ਕੇ ਪੇਸ਼ ਕੀਤਾ ਅਤੇ ਕਿਹਾ ਕਿ ਮਹਾਰਾਜ! ਇਸ ਨੌਜੁਆਨ ਪਾਸੋਂ ਇਕ ਰੁਪਿਆ ਮਿਲਿਆ ਹੈ। ਆਪ ਦਾ ਹੁਕਮ ਸੀ ਕਿ ਕੋਈ ਬੰਦਾ ਇਕ ਧੇਲਾ ਵੀ ਆਪਣੇ ਪਾਸ ਨਾ ਰੱਖੇ। ਹੁਕਮ ਦੇਵੋਂ ਇਸ ਨੂੰ ਕੀ ਸਜ਼ਾ ਦਿਤੀ ਜਾਵੇ? ਤਾਂ ਬਾਦਸ਼ਾਹ ਨੇ ਕਿਹਾ ਕਿ ਇਸ ਨੂੰ ਤਾਂ ਮੌਤ ਦੀ ਸਜ਼ਾ ਦੇਣੀ ਚਾਹੀਦੀ ਹੈ ਕਿਉਂਕਿ ਇਸ ਨੇ ਸ਼ਾਹੀ ਹੁਕਮ ਦੀ ਹੁਕਮ ਅਦੂਲੀ ਕੀਤੀ ਹੈ। ਪਰ ਫੇਰ ਆਪ ਹੀ ਪੁਛਣ ਲੱਗਿਆ ਕਿ ਤੇਰੇ ਕੋਲ ਇਕ ਰੁਪਿਆ ਕਿਥੋਂ ਆਇਆ? ਤਾਂ ਉਸ ਲੜਕੇ ਨੇ ਆਪਣੀ ਸਾਰੀ ਕਹਾਣੀ, ਮਾਂ ਪਾਸ ਰੋਣ ਦੀ ਅਤੇ ਪਿਤਾ ਦੀ ਕਬਰ ਪੁੱਟਣ ਦੀ ਸੁਣਾਈ।

ਸਾਰੇ ਲੋਕ ਕਹਿਣ ਲੱਗੇ, "ਹੇ ਖੁਦਾਵੰਦ ਦੇ ਸਰੂਪ ਪੀਰ ਜੀ! ਜੇ ਤੁਸੀਂ ਅੱਲਾਹ ਤਾਲਾਹ ਦੀ ਜਾਤ-ਏ-ਖਾਸ ਹੋਂ ਤਾਂ ਅਸਾਡੇ ਦੁਖਾਂ ਦਾ ਜ਼ਰੂਰ

ਕੋਈ ਇਲਾਜ ਸੋਚੋਂਗੇ।" ਸੋ ਉਸ ਬਾਦਸ਼ਾਹ ਨੇ ਸਾਰੀਆਂ ਕਬਰਾਂ ਪੁਟਵਾ ਦਿਤੀਆਂ ਅਤੇ ਹਜ਼ਾਰਾਂ ਸਾਲਾਂ ਦੇ ਮੁਰਦੇ ਹੋਏ ਸਰੀਰਾਂ 'ਚੋਂ ਰੁਪਏ ਕੱਢ ਲਏ।

ਗੁਰੂ ਨਾਨਕ ਪਾਤਸ਼ਾਹ ਨੇ ਉਨ੍ਹਾਂ ਦੀ ਹਕੀਕਤ ਸਰਵਣ ਕੀਤੀ ਅਤੇ ਆਪ ਵਾਹਿਗੁਰੂ ਜੀ ਦੇ ਧਿਆਨ ਵਿਚ ਅੰਤਰਲੀਨ ਹੋ ਗਏ। ਨੇਤਰ ਖੋਲ੍ਹੇ ਅਤੇ ਕਿਹਾ ਕਿ ਪ੍ਰੇਮੀਓ! ਤੁਸੀਂ ਫਿਕਰ ਨਾ ਕਰੋ ਅਸੀਂ ਬਾਦਸ਼ਾਹ ਨੂੰ ਮਿਲਦੇ ਹਾਂ। ਉਸ ਨੂੰ ਸਮਝਾਵਾਂਗੇ। ਤੁਹਾਡੇ ਘਰ ਪੈਸਾ, ਖੇਤੀਬਾੜੀ, ਸੜਕਾਂ, ਦਵਾਖਾਨੇ ਅਤੇ ਹੋਰ ਕੰਮਾਂ ਵਿਚ ਲਵਾਂਵਾਂਗੇ। ਤੁਸੀਂ ਮਿਹਨਤ ਕਰ ਲੈਣਾ ਅਤੇ ਅਮੀਰ ਹੋ ਜਾਵੋਂਗੇ। ਅੱਲਾਹ ਤਾਲਾ ਨੂੰ ਯਾਦ ਵਿਚੋਂ ਨਾ ਭੁਲਾਉਣਾ। ਉਹ ਸਦਾ ਆਪਣੇ ਬੰਦਿਆਂ ਨੂੰ ਰੋਜ਼ੀ ਦਿੰਦਾ ਹੈ, ਤੁਹਾਨੂੰ ਵੀ ਦੇਵੇਗਾ। ਤੁਹਾਡੀ ਵੀ ਅਰਦਾਸ ਸੁਣੀ ਜਾਵੇਗੀ। ਤੁਹਾਡੇ ਦੁਖ ਦੂਰ ਹੋ ਜਾਣਗੇ।

ਇਹ ਕਹਿ ਕੇ ਗੁਰੂ ਪਾਤਸ਼ਾਹ, ਭਾਈ ਬਾਲਾ ਤੇ ਮਰਦਾਨਾ ਸਮੇਤ, ਕਾਰੂੰ ਦੇ ਮਹਿਲਾਂ ਵਲ ਚਲੇ ਗਏ। ਦਿਨ ਕਾਫੀ ਚੜ੍ਹ ਚੁਕਿਆ ਸੀ ਤਾਂ ਗੁਰੂ ਮਹਾਰਾਜ ਜੀ ਨੇ ਕਾਰੂੰ ਦੇ ਦਰਵਾਜ਼ੇ ਉਪਰ ਪਹਿਰਾ ਦੇ ਰਹੇ ਪਹਿਰੇਦਾਰਾਂ ਨੂੰ ਕਿਹਾ ਕਿ ਆਪਣੇ ਬਾਦਸ਼ਾਹ ਨੂੰ ਕਹੋ ਤਿੰਨ ਦਰਵੇਸ਼ ਆਏ ਹਨ। ਉਹ ਤੇਰੇ ਨਾਲ ਗੱਲਬਾਤ ਕਰਨੀ ਚਾਹੁੰਦੇ ਹਨ। ਉਨ੍ਹਾਂ ਨੂੰ ਬਹੁਤ ਕਾਹਲੀ ਹੈ, ਫੁਰਸਤ ਨਹੀਂ ਹੈ। ਇਸ ਕਰਕੇ ਛੇਤੀ ਤੋਂ ਛੇਤੀ ਉਹ ਅਸਾਡੇ ਨਾਲ ਮੁਲਾਕਾਤ ਕਰੇ। ਸਾਂਈ ਦੇ ਦਰਵੇਸ਼ਾਂ ਦੀ ਖੁਸ਼ੀ ਉਸ ਉਪਰ ਹੋਵੇਗੀ ਨਹੀਂ ਤਾਂ ਖੁਦਾ ਵਲੋਂ ਕਹਿਰ ਨਾਜ਼ਲ ਹੋਣ ਵਾਲਾ ਹੈ ਉਸ ਦੀ ਜ਼ਿੰਮੇਵਾਰੀ ਉਸ ਬਾਦਸ਼ਾਹ ਦੇ ਸਿਰ ਹੋਵੇਗੀ। ਕਿਉਂਕਿ ਦਰਗਾਹ ਵਿਚ ਸਾਰੇ ਫਰਿਸ਼ਤੇ ਇਸਦੇ ਕਰਮਾਂ ਦਾ ਦੰਡ ਦੇਣ ਲਈ ਹੁਕਮ ਸ਼ਾਦਰ ਕਰਾਉਣ ਲਈ ਤਤਪਰ ਹਨ। ਜਾਓ ਆਪਣੇ ਬਾਦਸ਼ਾਹ ਨੂੰ ਕਹਿ ਦੇਵੋ।

ਇਸ ਜਲਾਲ ਭਰੇ ਬਚਨਾਂ ਦਾ ਅਸਰ ਪਹਿਰੇਦਾਰਾਂ ਉਪਰ ਬਹੁਤ ਪਿਆ ਉਨ੍ਹਾਂ ਨੇ ਬਾਦਸ਼ਾਹ ਨੂੰ ਕਹਿ ਦਿਤਾ ਕਿ ਕੋਈ ਰੱਬ ਰੂਪ ਦਰਵੇਸ਼ ਰੱਬ ਦੇ ਦਰਵਾਜ਼ੇ ਤੇ ਖੜ੍ਹੇ ਆਪ ਦਾ ਇੰਤਜ਼ਾਰ ਕਰ ਰਹੇ ਹਨ। ਉਨ੍ਹਾਂ ਨੇ ਜੋ ਬਚਨ ਕੀਤੇ ਹਨ ਉਹ ਵੀ ਹਜ਼ੂਰ ਦਸ ਦਿੰਦੇ ਹਾਂ। ਦਰਵੇਸ਼ਾਂ ਦੇ ਬਚਨ ਸੁਣ ਕੇ ਬਾਦਸ਼ਾਹ ਵੀ ਕੰਬ ਗਿਆ ਅਤੇ ਸੰਦੇਸ਼ਾ ਭੇਜ ਦਿਤਾ ਕਿ ਮੈਂ ਬਹੁਤ ਜਲਦੀ ਦਰਵੇਸ਼ਾਂ ਦੀ ਕਦਮਬੋਸੀ ਕਰਾਂਗਾ।

ਇਧਰ ਗੁਰੂ ਨਾਨਕ ਪਾਤਸ਼ਾਹ, ਭਾਈ ਬਾਲਾ ਤੇ ਮਰਦਾਨਾ ਸਮੇਤ ਕਿਲ੍ਹੇ ਦੇ ਬਾਹਰ ਜੋ ਠੀਕਰੀਆਂ ਪਈਆਂ ਸਨ ਉਹ ਚੁਗਣ ਲਗ ਗਏ। ਬਹੁਤ ਕਾਹਲੀ-ਕਾਹਲੀ ਚੁਗਦੇ ਹਨ ਅਤੇ ਥੈਲੀ ਭਰ ਲਈ। ਬਾਦਸ਼ਾਹ ਦਰਵਾਜ਼ੇ ਤੋਂ ਬਾਹਰ ਆਇਆ ਤਾਂ ਕੀ ਦੇਖਦਾ ਹੈ ਕਿ ਦਰਵੇਸ਼ ਸਾਂਈ ਟੁੱਟੇ ਹੋਏ ਘੜਿਆਂ ਦੀਆਂ ਠੀਕਰੀਆਂ ਦੇ ਢੇਰ ਲਾਈ ਜਾਂਦੇ ਹਨ। ਤਾਂ ਉਹ ਅੱਗੇ ਵਧਿਆ। ਗੁਰੂ ਨਾਨਕ ਪਾਤਸ਼ਾਹ ਦੀ ਕਦਮਬੋਸੀ ਕੀਤੀ। ਦਰਸ਼ਨ ਕੀਤਾ। ਅੱਜ ਪਹਿਲਾ ਦਿਨ ਸੀ ਕਿ ਉਸ ਦੇ ਮਨ ਵਿਚ ਸ਼ਾਂਤੀ ਆਈ, ਨਹੀਂ ਤਾਂ ਮਾਇਆ ਦੀ ਅਗਨ ਨਾਲ ਉਹ ਤਪਿਆ ਪਿਆ ਸੀ। ਤਾਂ ਉਸ ਨੇ ਪੁਛਿਆ ਕਿ ਦਰਵੇਸ਼ ਸਾਂਈ! ਤੁਸੀਂ ਕੀ ਕੌਤਕ ਕਰ ਰਹੇ ਹੋ ਤਾਂ ਆਪ ਬੋਲੇ ਨਹੀਂ। ਦੂਸਰੀ ਵਾਰੀ ਫੇਰ ਪੁਛਿਆ ਤਾਂ ਗੁਰੂ ਮਹਾਰਾਜ ਜੀ ਨੇ ਬਾਦਸ਼ਾਹ ਕਾਰੂੰ ਨੂੰ

ਕਿਹਾ ਕਿ ਇਹ ਠੀਕਰੀਆਂ ਸਾਨੂੰ ਬਹੁਤ ਅਛੀਆਂ ਲੱਗੀਆਂ ਹਨ। ਅਸੀਂ ਇਹ ਚਾਹੁੰਦੇ ਹਾਂ ਕਿ ਜਦੋਂ ਇਹ ਰੂਹ ਬਾਰ-ਏ-ਗਾਹ (ਦਰਗਾਹ) ਖ਼ੁਦਾ ਪਾਸ ਜਾਵੇਗੀ ਤਾਂ ਅਸੀਂ ਇਹ ਠੀਕਰੀਆਂ ਨਾਲ ਲਿਜਾਉਣੀਆਂ ਚਾਹੁੰਦੇ ਹਾਂ। ਤਾਂ ਬਾਦਸ਼ਾਹ ਨੇ ਕਿਹਾ ਕਿ ਦਰਵੇਸ਼ ਸਾਂਈ ਤੁਸੀਂ ਕੋਈ ਮਸਤਾਨੇ ਪੀਰ ਲਗਦੇ ਹੋਂ। ਪਰ ਜਦੋਂ ਮੈਂ ਤੁਹਾਡੇ ਚਿਹਰੇ ਦੇ ਜਲਾਲ ਦੇਖਦਾ ਹਾਂ ਤਾਂ ਮੈਂ ਇਸ ਯਕੀਨ ਵਿਚ ਆਉਂਦਾ ਹਾਂ ਕਿ ਤੁਸੀਂ ਖ਼ੁਦਾ ਦਾ ਰੂਪ ਹੀ ਹੋਂ। ਇਹ ਗੱਲ ਖੋਲ੍ਹ ਕੇ ਦੱਸੋ ਕਿ ਇਹ ਠੀਕਰੀਆਂ ਬਾਰ-ਏ-ਗਾਹ ਖ਼ੁਦਾ ਵਿਚ ਕਿਵੇਂ ਪਹੁੰਚਣਗੀਆਂ। ਤਾਂ ਗੁਰੂ ਮਹਾਰਾਜ ਜੀ ਨੇ ਸਹਿਜ ਨਾਲ ਹੀ ਕਿਹਾ ਕਿ ਜਿਥੇ ਤੇਰੇ 40 ਗੰਜ ਜੋੜੇ ਹੋਏ ਹਨ ਉਹ ਵੀ ਤਾਂ ਤੇਰੇ ਨਾਲ ਜਾਣਗੇ ਹੀ, ਉਥੇ ਸਾਡੀਆਂ ਇਹ ਠੀਕਰੀਆਂ ਵੀ ਨਾਲ ਲੈ ਜਾਈਂ। ਉਸ ਸਮੇਂ ਕਾਰੂੰ ਬਾਦਸ਼ਾਹ ਦੀਆਂ ਅੱਖਾਂ ਖੁਲ੍ਹ ਗਈਆਂ, ਮੌਤ ਸਾਮ੍ਹਣੇ ਦਿਸਣ ਲੱਗੀ, ਅਜ਼ਰਾਈਲ ਫਰੇਸਤਾ ਦੰਡ ਦਿੰਦਾ ਨਜ਼ਰੀਂ ਪਿਆ। ਕਹਿਣ ਲੱਗਿਆ, "ਦਰਵੇਸ਼ ਸਾਂਈ! ਤੁਸੀਂ ਮੇਰੀਆਂ ਅੱਖਾਂ ਖੋਲ੍ਹ ਦਿਤੀਆਂ। ਇਹ ਸਭ ਤਾਂ ਮੇਰੇ ਨਾਲ ਨਹੀਂ ਜਾਣਾ। ਮੈਂ ਇਕ ਬਹੁਤ ਭਾਰੀ ਭੁੱਲ ਕਰ ਚੁਕਿਆ ਹਾਂ। ਆਪ ਰਹਿਮ ਦੇ ਘਰ ਵਿਚ ਆਵੋ, ਬਖਸ਼ਿਸ਼ ਦੇ ਘਰ ਵਿਚ ਆਵੋ ਅਤੇ ਉਹ ਰਸਤਾ ਦਸੋ ਜਿਸ ਤੋਂ ਮੇਰੇ ਕੀਤੇ ਹੋਏ ਪਾਪਾਂ ਦਾ ਫਲ ਦੂਰ ਹੋ ਜਾਵੇ। ਉਸ ਸਮੇਂ ਗੁਰੂ ਮਹਾਰਾਜ ਜੀ ਨੇ ਨਸੀਹਤਨਾਮਾ ਉਚਾਰਨ ਕੀਤਾ ਜੋ ਜਨਮ ਸਾਖੀਆਂ ਵਿਚ ਪ੍ਰਚਲਤ ਹੈ -

*ਕੀਚੈ ਨੇਕਨਾਮੀ ਜੋ ਦੇਵੈ ਖੁਦਾਇ॥*
*ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫਨਾਹਿ॥*
*ਦਾਯਮ ਵ ਦੌਲਤ ਕਸੇ ਬੇਸ਼ੁਮਾਰ॥*
*ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ॥*
*ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥*
*ਦੇਵੈ ਦਿਲਾਵੈ ਰਜਾਵੈ ਖੁਦਾਇ॥*
*ਹੋਤਾ ਨ ਰਾਖੈ ਅਕੇਲਾ ਨ ਖਾਇ॥*
*ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥*
*ਕੀਜੈ ਤਵਾਜ਼ਿਆ ਨ ਕੀਜੈ ਗੁਮਾਨ॥*
*ਨ ਰਹਿਸੀ ਇਹ ਦੁਨੀਆਂ ਨ ਰਹਿਸੀ ਦੀਵਾਨ॥*
*ਹਾਥੀ ਵ ਘੋੜੇ ਵ ਲਸ਼ਕਰ ਹਜ਼ਾਰ॥*
*ਹੋਵੇਂਗੇ ਗਰਕ ਕੁਛ ਲਾਗੈ ਨ ਬਾਰ॥*
*ਦੁਨੀਆ ਕਾ ਦੀਵਾਨਾ ਕਹੇ ਮੁਲਖਮੇਰਾ॥*
*ਆਈ ਮੌਤ ਸਿਰਪਰ ਨ ਤੇਰਾ ਨ ਮੇਰਾ॥*
*ਕੇਤੀ ਗਈ ਦੇਖ ਵਾਜੇ ਵਜਾਇ।।*
*ਵਹੀ ਏਕ ਰਹਿਸੀ ਜੋ ਸਾਚਾ ਖੁਦਾਇ॥*
*ਆਇਆ ਅਕੇਲਾ ਅਕੇਲਾ ਚਲਾਇਆ॥*
*ਚਲਤੇ ਵਕਤ ਕੋਈ ਕਾਮ ਨ ਆਯਾ॥*
*ਲੇਖਾ ਮੰਗੀਜੈ ਕਿਆ ਦੀਜੈ ਜਵਾਬ॥*

ਤੋਬਾ ਪੁਕਾਰੈ ਤੌ ਪਾਵੇ ਅਜ਼ਾਬ॥
ਦੁਨੀਆ ਪੈ ਕਰ ਜ਼ੋਰ ਦਮੜਾ ਕਮਾਇਆ॥
ਖਾਇਆ ਹੰਢਾਇਆ ਅਜਾਈਂ ਗਵਾਇਆ॥
ਆਖਰ ਪਛੋਤਾਨਾ ਕਰੇ ਹਾਇ ਹਾਇ॥
ਦਰਗਹ ਗਇਆ ਤੇ ਤੂੰ ਪਾਵਹਿ ਸਜਾਇ॥
ਲਾਨਤ ਹੈ ਤੈਂਕੂ ਵ ਤੈਂਡੀ ਕਮਾਈ॥
ਦਗੇਬਾਜ਼ੀ ਕਰਕੇ ਦੁਨੀਆਂ ਲੂਟ ਖਾਈ॥
ਪੀਏ ਪਿਆਲੇ ਔ ਖਾਏ ਕਬਾਬ॥
ਦੇਖੋ ਰੇ ਲੋਕੋ ਜੋ ਹੋਤੇ ਖਰਾਬ॥
ਤਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥
ਦੁਨੀਆਂ ਕੇ ਲਾਲਚ ਤੂੰ ਸਾਹਿਬ ਵਿਸਾਰਿਆ॥
ਨ ਕੀਤੀ ਇਬਾਦਤ ਨ ਰਖਿਓ ਈਮਾਨ॥
ਨ ਕੀਤੀਆ ਹਿਕਮਤ ਪੁਕਾਰੈ ਜਹਾਨ॥
ਅੰਦਰ ਮਹਿਲ ਕੇ ਤੂੰ ਬੈਠਾ ਹੈਂ ਜਾਇ॥
ਹਰਮਾਂ ਸੇ ਖੇਲੇਂ ਖੁਸ਼ਬੋਈ ਹਵਾਇ॥
ਨ ਸੂਝੈ ਨ ਬੂਝੈ ਬਾਹਰ ਕਿਆ ਹੋਇ॥
ਹਰਾਮੀ ਗਰੀਬਾਂ ਕੋ ਮਾਰੇਂ ਬਿਗੋਇ॥
ਵਸਤੀ ਉਜਾੜੇਂ ਫਿਰ ਨ ਵਸਾਵੇਂ॥
ਕੂਕੇਂ ਪੁਕਾਰੇਂ ਤੌ ਦਾਦ ਨ ਪਾਵੇਂ॥
ਲਾਖੋਂ ਕਰੋੜੀ ਕਰੇ ਬੇਸ਼ੁਮਾਰ॥
ਕਈ ਕਿਸ਼ਨ ਬਪੁੜੈ ਮਰੀਵੇਂ ਹਜ਼ਾਰ॥
ਹਾਕਮ ਕਹਾਵੈਂ ਹਕੂਮਤ ਨ ਹੋਇ॥
ਦੁਨੀਆ ਕਾ ਦੀਵਾਨਾ ਫਿਰੈ ਮਸਤ ਲੋਇ॥
ਲੂਟੈ ਮੁਲਕ ਔਰ ਪਹਿਰੇ ਵ ਖਾਇ॥
ਦੋਜ਼ਕ ਕੀ ਆਤਸ਼ ਮਾਰੇਗੀ ਜਲਾਇ॥
ਗਰਬ ਸਿਉ ਨ ਦੇਖੋ ਦੁਨੀਆ ਕੇ ਦੀਵਾਨੇ॥
ਹਮੇਸ਼ਾਂ ਨ ਰਹਿਗੀ ਤੂੰ ਐਸੀ ਨ ਜਾਨੇ॥
ਉਠਾਵੇ ਸਭਾ ਉਸ ਕੋ ਲਾਗੇ ਨ ਬਾਰ॥
ਕਿਸਕੀ ਯਿਹ ਦੁਨੀਆਂ ਕਿਸ ਕੇ ਘਰ ਬਾਰ॥
ਚੰਦ ਰੋਜ਼ ਚਲਨਾ ਕਿਛ ਪਕੜੋ ਕਰਾਰ॥
ਨ ਕੀਚੈ ਹਿਰਸ ਬਹੁਤ ਦੁਨੀਆਂ ਕੇ ਯਾਰ॥
ਸ਼ਰਮਿੰਦਾ ਨਾ ਹੋ ਕੁਛ ਨੇਕੀ ਕਮਾਇ॥
ਲਾਨਤ ਕਾ ਜਾਮਾ ਤੂੰ ਪਹਰੇਂ ਨ ਜਾਇ॥
ਗਫਲਤ ਕਰੋਗੇ ਤੋ ਖਾਵੋਗੇ ਮਾਰ॥
ਬੇਟੀ ਵਾ ਬੇਟਾ ਕੋਈ ਲੇਗਾ ਨ ਸਾਰ॥
ਤੋਬਾ ਕਰੋ ਬਹੁਤ ਕੀਚੇ ਨ ਜ਼ੋਰ॥

*ਦੋਜ਼ਕ ਕੀ ਆਤਸ਼ ਜਲਾਵੇਗੀ ਗੋਰ॥*
*ਮਸਾਇਕ ਪੈਕੰਬਰ ਕੇਤੇ ਸ਼ਾਹ ਖਾਨ॥*
*ਨ ਦੀਸੇਂ ਜ਼ਿੰਮੀਂ ਪਰ ਉਨੋਂ ਕੇ ਨਿਸ਼ਾਨ॥*
*ਚਲਤੇ ਕਬੂਤਰ ਜਨਾਵਰ ਕੀ ਛਾਉਂ॥*
*ਕੇਤੇ ਖਾਕ ਹੂਏ ਕੋਈ ਪੂਛੇ ਨ ਨਾਉਂ॥*
*ਚਾਲੀ ਗੰਜ ਜੋੜੇ ਨ ਰਖਿਓ ਈਮਾਨ॥*
*ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ॥*
*ਨਦਾਨੀ ਯੇ ਦੁਨੀਆਂ ਵ ਫਾਨੀ ਮੁਕਾਮ॥*
*ਤੂੰ ਖੁਦ ਚਸ਼ਮਬੀਨੀ ਹੈ ਚਲਨਾ ਜਹਾਨ॥*
*ਹਰ ਵਕਤ ਬੰਦੇ ਨ ਖਿਦਮਤ ਵਿਸਾਰ॥*
*ਮਸਤੀ ਔ ਗਫਲਤ ਮੇਂ ਬਾਜ਼ੀ ਨ ਹਾਰ॥*
*ਤੋਬਾ ਨ ਕੀਤੀਆ ਕਰਦੇ ਗੁਨਾਹ॥*
*ਨਾਨਕ ਐਸੇ ਆਲਮ ਸੇ ਤੇਰੀ ਪਨਾਹ॥*
*(ਨਸੀਹਤਨਾਮਾ)*

ਮਹਾਰਾਜ ਜੀ ਨੇ ਕਿਹਾ ਕਿ ਕਾਰੂੰ ਇਹ ਧਨ ਲੋਕਾਂ ਦੇ ਭਲੇ ਵਾਸਤੇ ਖਰਚ ਦੇ, ਸੜਕਾਂ ਬਣਵਾ, ਖੂਹ ਲੁਆ, ਮਕਾਨ ਬਣਵਾ, ਹਿਕਮਤ ਖਾਨੇ ਬਣਾ ਦੇ, ਮਕਤਬ ਬਣਾ ਦੇ, ਪਰਜਾ ਨਾਲ ਪੂਰਾ ਇਨਸਾਫ ਕਰ, ਉਹ ਕਿਰਤ ਕਰਨਗੇ ਉਨ੍ਹਾਂ ਤੇ ਜਾਇਜ਼ ਮਾਲੀਆ ਲਗਾ ਅਤੇ ਆਪਣੇ ਖਰਚ ਉਸ ਵਿਚੋਂ ਪੂਰੇ ਕਰ। ਦੇਸ਼ਾਂ ਵਿਦੇਸ਼ਾਂ ਵਿਚ ਆਪਣੇ ਬੰਦਿਆਂ ਨੂੰ ਭੇਜ ਜੋ ਵੀ ਉਹ ਧਨ ਕਮਾਉਣਗੇ ਉਸ ਵਿਚ ਤੇਰਾ ਵੀ ਹਿੱਸਾ ਹੋਵੇਗਾ। ਤੇਰੇ ਤੇ ਜੋ ਕਹਿਰ ਨਾਜ਼ਲ ਹੋਣ ਵਾਲਾ ਹੈ ਫੇਰ ਉਹ ਟਲ ਜਾਵੇਗਾ। ਜੇ ਅੱਲਾਹ ਦੇ ਬੰਦਿਆਂ ਨੂੰ ਦੁੱਖ ਦਿਤਾ ਜਾਵੇ ਤਾਂ ਆਪਣੇ ਆਪ ਨੂੰ ਤਕਲੀਫਾਂ ਵਿਚ ਸੁਟਣ ਦਾ ਕਾਰਨ ਬਣਦਾ ਹੈ। ਜੇ ਅੱਲਾਹ ਦੇ ਬੰਦਿਆਂ ਦਾ ਦੁੱਖ ਸੁਣਿਆ ਜਾਵੇ ਤਾਂ ਬਹਿਸ਼ਤਾਂ ਵਿਚ ਬਾਦਸ਼ਾਹ ਨੂੰ ਜਗ੍ਹਾ ਮਿਲਿਆ ਕਰਦੀ ਹੈ।

ਸੋ ਇਸ ਤਰ੍ਹਾਂ ਉਸ ਦੇ ਮਨ ਵਿਚ ਜੋ ਧਨ ਲਈ ਪਾਗਲ ਵਾਸ਼ਨਾ ਸੀ ਉਹ ਗੁਰੂ ਮਹਾਰਾਜ ਜੀ ਨੇ ਦੂਰ ਕਰ ਦਿਤੀ। ਉਸ ਨੂੰ ਰਸਤਾ ਦਿਖਾ ਦਿਤਾ। ਖੁਦਾ ਦੇ ਨਾਮ ਵਿਚ ਲਾ ਦਿਤਾ। ਸੰਸਾਰ ਵਿਚ **'ਨਾਮ'** ਹੀ ਇਕ ਐਸਾ ਸਾਧਨ ਹੈ ਜੋ ਦੁਖਾਂ ਨੂੰ ਦੂਰ ਕਰ ਸਕਦਾ ਹੈ। ਧਨ ਦੀ ਵਾਸ਼ਨਾ ਧਨ ਇਕੱਠਾ ਕਰਕੇ ਦੂਰ ਨਹੀਂ ਹੋਇਆ ਕਰਦੀ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਅਸੁ ਪਵਨ ਹਸਤਿ ਅਸਵਾਰੀ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ॥*
*ਨਟ ਨਾਟਿਕ ਆਖਾਰੇ ਗਾਇਆ॥ ਤਾ ਮਹਿ ਮਨਿ ਸੰਤੋਖੁ ਨ ਪਾਇਆ॥* *ਪੰਨਾ - 179*

ਅਤੇ ਇਹ ਵੀ ਫੁਰਮਾਨ ਕੀਤਾ ਹੈ -

***ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥***
***ਹਰਿ ਕਾ ਨਾਮੁ ਜਪਤ ਹੋਇ ਸੁਖੀਆ॥***
***ਪੰਨਾ - 264***

ਇਸੇ ਤਰ੍ਹਾਂ ਨਾਲ ਸੰਸਾਰ ਨੂੰ ਲੁੱਟ ਕੇ ਸਿਕੰਦਰ ਬਾਦਸ਼ਾਹ ਅੰਤ ਸਮੇਂ ਬਹੁਤ ਰੋਇਆ ਕਿ ਮੇਰੇ ਨਾਲ ਧਨ ਨਹੀਂ ਜਾਣਾ ਪਰ ਮੇਰੇ ਕੀਤੇ ਪਾਪ ਮੇਰੇ ਤੋਂ ਵੀ ਪਹਿਲਾਂ ਦਰਗਾਹ ਵਿਚ ਜਾਣ ਲਈ ਤਿਆਰ ਖੜ੍ਹੇ ਹਨ। ਹੇ ਪ੍ਰਭੂ! ਮੇਰਾ ਕੀ ਬਣੇਗਾ। ਕਾਸ਼! ਮੈਨੂੰ ਜੇ ਪਹਿਲਾਂ ਪਤਾ ਹੁੰਦਾ ਤਾਂ ਮੈਂ ਇਹੋ ਜਿਹੀ ਗਲਤੀ ਪਹਿਲਾਂ ਹੀ ਨਾ ਕਰਦਾ। ਮਾਇਆ ਦੇ ਚੱਕਰ ਵਿਚ ਸੰਸਾਰ ਫਸਿਆ ਹੈ ਜਿਵੇਂ ਕਿ -

***ਕਈ ਕੋਟਿ ਕੀਏ ਧਨਵੰਤ॥ ਕਈ ਕੋਟਿ ਮਾਇਆ ਮਹਿ ਚਿੰਤ॥ ਪੰਨਾ - 276***

ਧਨ ਦੀ ਵਾਸ਼ਨਾ ਆਦਮੀ ਦੇ ਮਨ ਵਿਚ ਬਹੁਤ ਪ੍ਰਬਲ ਵਾਸ਼ਨਾ ਹੈ। ਬੜੀ ਮੁਸ਼ਕਲ ਦੇ ਨਾਲ 84 ਲੱਖ ਜੂਨ ਪਿਛੋਂ ਮਨੁੱਖ ਦਾ ਸਰੀਰ ਮਿਲਿਆ ਹੈ, ਜਿਸ ਦੇ ਅੰਦਰ ਵਾਹਿਗੁਰੂ ਜੀ ਨੇ ਬਹੁਤ ਹੀ ਅਲੌਕਿਕ ਵਸਤੂਆਂ ਰੱਖੀਆਂ ਹਨ ਜਿਨ੍ਹਾਂ ਦਾ ਸੰਸਾਰ ਵਿਚ ਕੋਈ ਮੁੱਲ ਨਹੀਂ ਹੈ। ਜਿਨ੍ਹਾਂ ਵਿਚ ਵਾਹਿਗੁਰੂ ਜੀ ਦਾ ਨਾਮ ਸਭ ਤੋਂ ਸ੍ਰੇਸ਼ਟ ਚੀਜ਼ ਹੈ। ਵਾਹਿਗੁਰੂ ਦਾ ਨਾਮ ਜੇ ਹਿਰਦੇ ਵਿਚ ਪ੍ਰਗਟ ਹੋ ਜਾਵੇ ਸਾਰੀਆਂ ਭੁੱਖਾਂ ਮਿਟ ਜਾਂਦੀਆਂ ਹਨ। ਧਨ ਆਦਿ ਦੀ ਕੋਈ ਵੀ ਵਾਸ਼ਨਾ ਉਸਦੇ ਮਨ ਵਿਚ ਨਹੀਂ ਉਪਜਦੀ ਕਿਉਂਕਿ ਉਹ ਸੋਨੇ ਅਤੇ ਮਿੱਟੀ ਨੂੰ ਇਕੋ ਜਿਹਾ ਗਿਣਦਾ ਹੈ। ਨਾਮ ਕੋਈ ਐਵੇਂ ਵਾਧੂ ਦਾ ਜਾਪ ਨਹੀਂ ਹੈ ਇਸ ਵਿਚ ਸਾਰੀਆਂ ਸ਼ਕਤੀਆਂ ਹਨ। ਸ਼ਕਤੀਆਂ ਦੀ ਲੋਚਾ ਵੀ ਨਾਮ ਖਤਮ ਕਰ ਦਿੰਦਾ ਹੈ। ਨਾਮੀ ਪੁਰਸ਼ ਧਨ ਨੂੰ ਬੁਰੀ ਦੁਰਗੰਧ ਵਾਲੀ ਮਿੱਟੀ ਸਮਝਦਾ ਹੈ ਇਸ ਵਾਸਤੇ ਉਹ ਆਪਣੀਆਂ ਸ਼ਕਤੀਆਂ ਵਰਤ ਕੇ ਕਦੇ ਵੀ ਧਨ ਪ੍ਰਾਪਤੀ ਦਾ ਕੋਈ ਵੀ ਆਡੰਬਰ ਨਹੀਂ ਰਚਦਾ ਕਿਉਂਕਿ 'ਨਾਮ' ਧਨ ਦੇ ਮੁਕਾਬਲੇ ਵਿਚ ਬਹੁਤ ਹੀ ਵੱਡੀ ਵਸਤੂ ਹੈ। ਨਾਮੀ ਪੁਰਸ਼ ਜੇ ਚਾਹੇ ਜਿਧਰ ਦੇਖੇ ਸੋਨਾ ਹੀ ਸੋਨਾ ਬਣਾ ਸਕਦਾ ਹੈ।

ਇਕ ਕਥਾ ਆਉਂਦੀ ਹੈ ਕਿ ਗੁਰੂ ਦਸ਼ਮੇਸ਼ ਪਿਤਾ ਜੀ ਦੇ ਸਮੇਂ ਇਕ ਪੂਰਨ ਨਾਮੀ ਪੁਰਸ਼ ਜਿਸ ਦੇ ਅੰਦਰ ਪੂਰਨ ਜੋਤ ਦਗ-ਦਗ ਕਰਕੇ ਪ੍ਰਕਾਸ਼ਮਈ ਸੀ ਅਤੇ ਜਿਸ ਨੂੰ ਸਾਰੀ ਕੁਦਰਤ ਵਿਚੋਂ ਨਾਮ ਦੀ ਪਰਮ ਸ੍ਰੇਸ਼ਟ ਧੁਨ ਦੀ ਗੁੰਜ਼ਾਰ ਹਰ ਸਮੇਂ ਸੁਣਦੀ ਸੀ ਜਿਸ ਨੂੰ ਪ੍ਰਭੂ ਦੀ ਜੋਤ ਹਰ ਜੀਵ ਜੰਤੂ, ਧਨ, ਪੰਛੀਆਂ ਮਨੁੱਖਾਂ ਵਿਚ ਪ੍ਰਤੱਖ ਰੂਪ ਵਿਚ ਦਿਸਦੀ ਸੀ। ਉਹ ਸੇਵਾ ਕਰਿਆ ਕਰਦਾ ਸੀ ਅਤੇ ਪਿਆਸਿਆਂ ਨੂੰ ਪਾਣੀ ਪਿਲਾਉਣ ਲਈ ਆਪਣੇ ਪਾਸ ਚਮੜੇ ਦੀ ਮਸ਼ਕ ਰਖਦਾ ਸੀ। ਉਹ ਭਰ ਕੇ ਪਾਣੀ ਪਿਲਾਉਂਦੇ ਰਹਿਣਾ ਜਾਂ ਇਸ ਤਰ੍ਹਾਂ ਭੀ ਹੁੰਦਾ ਸੀ ਕਿ ਅਮਨ ਅਮਾਨ ਸਮੇਂ ਉਸ ਨੇ ਰੋਹੀ ਵਿਚ ਬੈਠ ਜਾਣਾ ਅਤੇ ਰਾਹੀਆਂ ਨੂੰ ਪਾਣੀ ਪਿਲਾਉਣਾ, ਪੰਛੀਆਂ ਵਾਸਤੇ ਪਾਣੀ ਦੇ ਬਰਤਨ ਭਰ ਕੇ ਰੱਖਣੇ, ਐਸੇ ਪੇਤਲੇ ਬਰਤਨ ਵੀ ਰਖਣੇ ਜਿਸ ਵਿਚ ਪੰਛੀ ਆਦਿ ਇਸ਼ਨਾਨ ਕਰ ਲਿਆ ਕਰਦੇ ਸਨ। ਜੰਗਲਾਂ ਵਿਚ ਜਾਨਵਰਾਂ ਵਾਸਤੇ ਕੁੰਡੇ ਬਣਾ ਕੇ ਪਾਣੀ ਭਰ ਕੇ ਰੱਖਣਾ। ਉਸ ਦੀ ਸਾਰੀ

ਦ੍ਰਿਸ਼ਟੀ ਪ੍ਰਭੂ ਤੇ ਕੇਂਦਰਤ ਸੀ ਉਸ ਨੂੰ ਹਰ ਥਾਂ ਪ੍ਰਭੂ ਤੋਂ ਬਗੈਰ ਹੋਰ ਕੋਈ ਨਜ਼ਰ ਨਹੀਂ ਸੀ ਆਉਂਦਾ।

ਇਕ ਵਾਰੀ ਐਸਾ ਹੋਇਆ ਕਿ ਅਨੰਦਪੁਰ ਸਾਹਿਬ ਦਾ ਯੁੱਧ ਸ਼ੁਰੂ ਹੋਇਆ ਹੋਇਆ ਸੀ। ਉਸ ਵਿਚ ਆਕਰਮਣਕਾਰੀਆਂ ਨੇ ਦੇਖਿਆ ਕਿ ਜਿਸ ਕਿਲ੍ਹੇ ਵਿਚ ਗੁਰੂ ਦਸ਼ਮੇਸ਼ ਪਿਤਾ ਜੀ ਰਹਿੰਦੇ ਹਨ ਉਹ ਕਿਸੇ ਤਰ੍ਹਾਂ ਵੀ ਟੁੱਟ ਨਹੀਂ ਸਕਦਾ। ਉਧਰ ਉਹ ਮੋਰਚਾ ਲਾ ਕੇ ਬਹਿ ਗਏ, ਇਧਰ ਖਾਲਸਾ ਜੀ ਨੇ ਮੋਰਚੇ ਲਾ ਲਏ ਅਤੇ ਹਰ ਨਕਲੋ ਹਰਕਤ ਉਪਰ ਨਜ਼ਰ ਰਖਦੇ ਸਨ। ਭਾਈ ਘਨਈਆ ਜੀ ਜਾਣਦੇ ਸਨ ਕਿ ਇਨ੍ਹਾਂ ਫੌਜਾਂ ਵਿਚ ਪਾਣੀ ਦੀ ਬਹੁਤ ਘਾਟ ਹੈ, ਸੋ ਆਪਣੀ ਮਸ਼ਕ ਚੁਕ ਕੇ ਦੋਹਾਂ ਫੌਜਾਂ ਵਿਚ ਜਲ ਛਕਾਈ ਜਾਂਦੇ ਸਨ। ਇਨ੍ਹਾਂ ਉਪਰ ਨਾ ਹੀ ਆਕਰਮਣਕਾਰੀ ਵਾਰ ਕਰਦੇ ਸਨ, ਨਾ ਖਾਲਸਾ ਫੌਜਾਂ ਵਾਰ ਕਰਦੀਆਂ ਸਨ। ਅਖੀਰ ਆਕਰਮਣਕਾਰੀਆਂ ਨੇ ਬਹੁਤ ਸ਼ਕਤੀ ਨਾਲ ਅਨੰਦਗੜ੍ਹ, ਕੇਸਗੜ੍ਹ ਕਿਲਿਆਂ ਉਪਰ ਹਮਲਾ ਕੀਤਾ। ਪਰ ਸਿੰਘਾਂ ਨੇ ਉਨ੍ਹਾਂ ਦੇ ਹਮਲੇ ਪਛਾੜ ਦਿਤੇ। ਘਮਸਾਨ ਦਾ ਯੁੱਧ ਮਚ ਰਿਹਾ ਸੀ। ਭਾਈ ਘਨਈਆ ਜੀ ਆਪਣੀ ਮਸ਼ਕ ਲੈ ਕੇ ਜੋ ਵੀ ਜ਼ਖਮੀ ਹੁੰਦਾ ਉਸ ਦਾ ਮੂੰਹ ਸਾਫ ਕਰਕੇ, ਜਲ, ਉਸ ਦੇ ਮੂੰਹ ਵਿਚ ਪਾਉਂਦੇ। ਉਹ ਮਰਿਆ-ਮਰਿਆ ਜ਼ਖਮੀ ਯੋਧਾ ਫੇਰ ਮੁੜ ਕੇ ਤਿਆਰ ਬਰ ਤਿਆਰ ਹੋ ਜਾਇਆ ਕਰਦਾ ਸੀ। ਇਸ ਤਰ੍ਹਾਂ ਸਾਰਾ ਦਿਨ ਉਹ ਪਾਣੀ ਪਿਲਾਉਂਦਾ ਰਿਹਾ ਪਰ ਘਾਇਲ ਐਨੇ ਹੋ ਚੁੱਕੇ ਸਨ ਕਿ ਸਾਰੇ ਮੈਦਾਨ ਵਿਚ ਪਾਣੀ-ਪਾਣੀ ਦੀ ਆਵਾਜ਼ ਆ ਰਹੀ ਸੀ। ਭਾਈ ਘਨਈਆ ਜੀ ਅੱਜ ਦੌੜ-ਦੌੜ ਕੇ ਖੂਹ ਵਿਚੋਂ ਮਸ਼ਕ ਭਰਦੇ ਹਨ ਅਤੇ ਜਿਥੇ ਕਿਤੇ ਵੀ ਮੈਦਾਨੇ ਜੰਗ ਵਿਚੋਂ ਆਵਾਜ਼ ਆਉਂਦੀ, ਉਥੇ ਮਸ਼ਕ ਲੈ ਕੇ ਪਹੁੰਚ ਜਾਂਦੇ। ਸੂਰਜ ਛੁਪ ਗਿਆ, ਮੈਦਾਨੇ ਜੰਗ ਵਿਚ ਹਨ੍ਹੇਰਾ ਛਾ ਗਿਆ। ਦੋਨੋਂ ਫੌਜਾਂ ਪਾਲਕੀਆਂ ਲੈ ਕੇ ਜ਼ਖਮੀਆਂ ਨੂੰ ਚੁੱਕ ਰਹੀਆਂ ਸਨ। ਜੰਗ ਦੇ ਉਚੇ ਨਿਯਮਾਂ ਅਨੁਸਾਰ ਜ਼ਖਮੀਆਂ ਨੂੰ ਕੋਈ ਨਹੀਂ ਮਾਰ ਰਿਹਾ ਸੀ। ਉਹ ਤੜਫ ਰਹੇ ਸਨ। ਭਾਈ ਘਨਈਆ ਪਾਣੀ ਪਿਲਾਉਂਦੇ ਰਹੇ।

ਰਹਿਰਾਸ ਸਾਹਿਬ ਜੀ ਪਾਠ ਹੋਣ ਉਪਰੰਤ ਜਦੋਂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਸਾਰਿਆਂ ਨੂੰ ਯੁੱਧ ਦਾ ਹਾਲ ਪੁਛਿਆ ਤਾਂ ਸਭ ਨੇ ਆਪਣਾ-ਆਪਣਾ ਹਾਲ ਦਸਿਆ ਤਾਂ ਇਸੇ ਸਮੇਂ ਸਿੰਘਾਂ ਦੇ ਇਕ ਜਥੇਦਾਰ ਜੀ ਨੇ ਕਿਹਾ ਕਿ ਸੱਚੇ ਪਾਤਸ਼ਾਹ! ਆਪਣੀ ਫੌਜ ਵਿਚ ਜੋ ਘਨਈਆ ਸਾਧ ਹੈ ਐਉਂ ਲਗਦਾ ਹੈ ਕਿ ਉਹ ਆਕਰਮਣਕਾਰੀ ਫੌਜਾਂ ਦਾ ਗੁਪਤਚਰ ਹੈ ਕਿਉਂਕਿ ਜਦੋਂ ਉਸ ਨੂੰ ਤੁਸੀਂ ਹੁਕਮ ਦਿਤਾ ਸੀ ਕਿ ਭਾਈ ਘਨਈਆ ਸਸ਼ਤਰ ਪਹਿਨ ਕੇ ਰਿਹਾ ਕਰ। ਤਾਂ ਉਸ ਨੇ ਸ੍ਰੀ ਸਾਹਿਬ ਦਾ ਮੁਠਾ ਪੁੱਠਾ ਪਹਿਨਿਆ ਹੋਇਆ ਸੀ। ਉਸ ਦਾ ਮੁੱਠਾ ਪਿਠ ਵਲ ਸੀ। ਆਪ ਜੀ ਨੇ ਬੁਲਾ ਕੇ ਪੁਛਿਆ ਕਿ ਘਨਈਆ! ਤੂੰ ਤਲਵਾਰ ਦਾ ਮੁੱਠਾ ਪਿੱਠ ਵਲ ਕਿਉਂ ਕੀਤਾ ਹੈ? ਤਾਂ ਸੱਚੇ ਪਾਤਸ਼ਾਹ! ਆਪ ਜੀ ਦੇ ਯਾਦ ਹੋਵੇਗਾ ਕਿ ਉਸ ਨੇ ਇਹ ਗੱਲ ਕਹੀ ਸੀ ਕਿ ਪਾਤਸ਼ਾਹ! ਮੈਨੂੰ ਤਾਂ ਸੰਸਾਰ ਵਿਚ ਕੋਈ ਨਜ਼ਰ ਨਹੀਂ ਆਉਂਦਾ, ਜਿਸ ਨੂੰ ਮੈਂ ਆਪਣੇ ਹੱਥ ਨਾਲ ਮਾਰਾਂ ਪਰ ਇਹ ਸਸ਼ਤਰ ਤੁਸੀਂ ਬਖਸ਼ ਹੀ ਦਿਤਾ ਹੈ, ਇਹ ਮਰਨ ਮਾਰਨ ਵਾਸਤੇ ਹੁੰਦਾ ਹੈ ਕਿਉਂਕਿ ਸਾਰੇ

ਇਸ ਸ਼ਸਤਰ ਦਾ ਪ੍ਰਯੋਗ ਕਰ ਰਹੇ ਹਨ ਪਰ ਮੇਰਾ ਵੈਰੀ ਕੋਈ ਸੰਸਾਰ ਵਿਚ ਹੈ ਹੀ ਨਹੀਂ। ਜੇ ਕੋਈ ਵੈਰੀ ਹੋਵੇ ਵੀ ਉਸ ਨੂੰ ਕੋਈ ਖੇਚਲ ਨਾ ਕਰਨੀ ਪਵੇ ਮੇਰੀ ਪਿੱਠ ਪਿਛਿਓਂ ਹੀ ਤਲਵਾਰ ਕੱਢ ਕੇ ਮਾਰ ਦੇਵੇ। "ਸੱਚੇ ਪਾਤਸ਼ਾਹ! ਉਸ ਵੇਲੇ ਵੀ ਆਪ ਮੁਸਕਰਾ ਕੇ ਚੁੱਪ ਹੋ ਗਏ ਸੀ। ਅੱਜ ਸੱਚੇ ਪਾਤਸ਼ਾਹ ਉਹ ਜ਼ਖਮੀਆਂ ਨੂੰ ਪਾਣੀ ਹੀ ਪਿਲਾਉਂਦਾ ਰਿਹਾ। ਉਸ ਨੇ ਇਕ ਵਾਰੀ ਵੀ ਨਹੀਂ ਦੇਖਿਆ ਕਿ ਇਹ ਆਕਰਮਣਕਾਰੀਆਂ ਦਾ ਜਵਾਨ ਹੈ। ਕਈ ਵਾਰੀ ਤਾਂ ਐਸਾ ਵੀ ਹੁੰਦਾ ਸੀ ਕਿ ਉਹ ਹਮਲਾਵਰਾਂ ਫੌਜਾਂ ਦੇ ਜ਼ਖਮੀਆਂ ਨੂੰ ਪਾਣੀ ਪਿਲਾ ਕੇ ਹੀ ਖਾਲਸਾ ਫੌਜ ਦੇ ਜੁਆਨਾਂ ਨੂੰ ਪਾਣੀ ਪਿਲਾਉਂਦਾ ਸੀ। ਕਈ ਵਾਰ ਤਾਂ ਸਿੰਘ ਨਰਾਜ਼ ਵੀ ਹੋ ਜਾਂਦੇ ਸਨ। ਉਸ ਨੇ ਇਕੋ ਰੱਟ ਲਾਈ ਹੋਈ ਸੀ ਤੇ ਉਚੀ-ਉਚੀ ਬੋਲਦਾ ਸੀ 'ਤੂੰਹੀ-ਤੂੰਹੀ-ਤੂੰਹੀ-ਤੂੰਹੀ-ਤੂੰਹੀ-ਤੂੰਹੀ'। ਅਸੀਂ ਉਸ ਦੀ ਤੂੰਹੀ-ਤੂੰਹੀ ਸੁਣ ਕੇ ਪਸੰਦ ਨਹੀਂ ਸੀ ਕਰਦੇ। ਸੱਚੇ ਪਾਤਸ਼ਾਹ! ਪਤਾ ਨਹੀਂ ਉਹ ਪਾਖੰਡ ਕਰਦਾ ਸੀ ਜਾਂ ਸਚਮੁੱਚ 'ਤੂੰਹੀ-ਤੂੰਹੀ' ਕਹਿੰਦਾ ਸੀ ਕਿਉਂਕਿ ਆਪ ਨੇ ਵੀ 'ਤੂੰਹੀ-ਤੂੰਹੀ' 16 ਵਾਰੀ 16 ਪਹਿਰ ਦਾ ਪ੍ਰਤੀਕ ਬਣਾ ਕੇ ਅਕਾਲ ਉਸਤਤਿ ਵਿਚ ਦਰਜ ਕੀਤਾ ਹੈ।" ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਭਾਈ ਘਨਈਆ ਨੂੰ ਹਾਜ਼ਰ ਕਰੋ।

ਦੋ ਸਿੰਘ ਭਾਈ ਘਨਈਆ ਦੇ ਡੇਰੇ ਵਿਚ ਗਏ ਪਰ ਉਹ ਅਜੇ ਤਕ ਮੈਦਾਨੇ ਜੰਗ ਵਿਚ ਪਾਣੀ ਪਿਲਾ ਰਿਹਾ ਸੀ। ਭਾਵੇਂ ਰਾਤ ਦੇ 9 ਵਜੇ ਤੋਂ ਵੱਧ ਸਮਾਂ ਹੋ ਚੁਕਿਆ ਸੀ। ਸੇਵਾਦਾਰਾਂ ਨੇ ਦਸਿਆ ਕਿ ਉਹ ਅਜੇ ਰਣ ਭੂਮੀ ਵਿਚੋਂ ਨਹੀਂ ਆਇਆ। ਉਸ ਵੇਲੇ ਸਿੰਘ ਉਥੇ ਪੁਜਦੇ ਹਨ, ਉਨ੍ਹਾਂ ਨੇ ਤੂੰਹੀ-ਤੂੰਹੀ ਦੀ ਅਵਾਜ਼ ਸੁਣੀ। ਉਸ ਸੇਧ ਨੂੰ ਤੁਰ ਪਏ। ਉਨ੍ਹਾਂ ਨੇ ਆਲੇ-ਦੁਆਲੇ ਦੇਖਿਆ ਕਿ ਦੋਵੇਂ ਦਲਾਂ ਦੇ ਸੇਵਾਦਾਰ ਪਾਲਕੀਆਂ ਵਾਲੇ ਆਪਣੇ ਜ਼ਖਮੀਆਂ ਨੂੰ ਚੁਕ ਰਹੇ ਸਨ। ਜਦੋਂ ਭਾਈ ਘਨਈਆ ਪਾਸ ਸਿੰਘ ਪਹੁੰਚਦੇ ਹਨ ਤਾਂ ਉਸ ਨੇ ਇਕ ਮੁਗਲ ਸਰਦਾਰ ਦਾ ਸਿਰ ਆਪਣੇ ਪੱਟ ਉਪਰ ਰੱਖਿਆ ਹੋਇਆ ਸੀ ਅਤੇ ਉਸ ਦੀ ਮੂਰਛਾ ਖੋਲ੍ਹ ਕੇ ਮੂੰਹ ਵਿਚ ਪਾਣੀ ਪਾ ਰਿਹਾ ਸੀ। ਉਹ ਭਾਈ ਘਨਈਆ ਨਾਲ ਗੱਲ ਕਰ ਰਿਹਾ ਸੀ ਕਿ ਕੌਣ ਹੈ ਤੂੰ? ਤਾਂ ਭਾਈ ਘਨਈਆ ਜੀ ਨੇ ਕਿਹਾ ਕਿ ਮੈਂ ਗੁਰੂ ਦਸਵੇਂ ਪਾਤਸ਼ਾਹ ਜੀ ਦਾ ਗਰੀਬ ਜਿਹਾ ਸਿੱਖ ਹਾਂ। ਤਾਂ ਉਸ ਮੁਗਲ ਨੇ ਕਿਹਾ ਕਿ ਮੈਂ ਤੈਨੂੰ ਵੱਡਾ ਇਨਾਮ ਦੇਣਾ ਚਾਹੁੰਦਾ ਹਾਂ ਪਰ ਮੈਂ ਇਸ ਸਮੇਂ ਜੰਗ ਦੇ ਮੈਦਾਨ ਵਿਚ ਪਿਆ ਹਾਂ। ਤੈਨੂੰ ਪਤਾ ਹੈ ਤੂੰ ਕਿਸਨੂੰ ਪਾਣੀ ਪਿਲਾ ਰਿਹਾ ਹੈਂ? ਤਾਂ ਭਾਈ ਘਨਈਆ ਜੀ ਨੇ ਕਿਹਾ ਕਿ ਮੈਂ ਇਸ ਤੋਂ ਬਿਨਾਂ ਕੁਝ ਨਹੀਂ ਜਾਣਦਾ ਕਿ ਮੈਂ ਜਿਸ ਨੂੰ ਪਾਣੀ ਪਿਲਾ ਰਿਹਾ ਹਾਂ ਉਹ ਮੇਰੇ ਪ੍ਰਭੂ ਦਾ ਰੂਪ ਹੈ। ਉਸ ਨੇ ਕਿਹਾ ਕਿ ਭਾਈ ਘਨਈਆ! ਤੇਰੇ ਮਨ ਵਿਚ ਸਾਡੇ ਮੁਗਲਾਂ ਵਾਸਤੇ ਵੈਰ ਨਹੀਂ ਹੈ? ਤਾਂ ਭਾਈ ਘਨਈਆ ਨੇ ਕਿਹਾ ਕਿ ਖਾਨ ਸਾਹਿਬ ਮੇਰਾ ਸਤਿਗੁਰੂ ਕਹਿੰਦਾ ਹੈ -

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥ ਰਹਾਉ॥***
***ਨਾ ਕੋ ਬੈਰੀ ਨਹੀ ਬਿਗਾਨਾ***

***ਸਗਲ ਸੰਗਿ ਹਮ ਕਉ ਬਨਿ ਆਈ॥***
***ਪੰਨਾ - 1299***

ਮੇਰਾ ਸਤਿਗੁਰੂ ਫੁਰਮਾਨ ਕਰਦਾ ਹੈ ਕਿ ਕਿਸੇ ਨਾਲ ਵੀ ਵੈਰ ਨਾ ਕਰੋ ਕਿਉਂਕਿ ਸਾਰਿਆਂ ਅੰਦਰ ਇਕੋ ਜੋਤ ਆਪਣੀ ਕ੍ਰਿਆ ਕਰ ਰਹੀ ਹੈ। ਸਾਰੀ ਕ੍ਰਿਆ ਹੁਕਮ ਅੰਦਰ ਹੋ ਰਹੀ ਹੈ।

***ਵਵਾ ਵੈਰੁ ਨ ਕਰੀਐ ਕਾਹੂ॥ ਘਟ ਘਟ ਅੰਤਰਿ ਬ੍ਰਹਮ ਸਮਾਹੂ॥ ਪੰਨਾ - 259***

ਤੁਹਾਡੇ ਮਜ਼ਹਬ ਦੇ ਮਹਾਨ ਉਚੇ ਸੂਫੀ ਪੀਰ ਫਰੀਦ ਜੀ ਹੋਏ ਹਨ ਉਨ੍ਹਾਂ ਦਾ ਵੀ ਫੁਰਮਾਨ ਹੈ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।।***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥***
***ਪੰਨਾ - 1381***

ਖਾਨ ਜੀ! ਅਸੀਂ ਤਾਂ ਸਤਿਗੁਰੂ ਦੇ ਬਚਨਾਂ ਉਪਰ ਜਾਨ ਵਾਰ ਰਹੇ ਹਾਂ। ਸਾਡੇ ਵਾਸਤੇ ਉਹ ਬਚਨ ਇਲਾਹੀ ਹੁਕਮ ਹੈ। ਸਿੰਘਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਅਸੀਂ ਉਸ ਸਮੇਂ ਭਾਈ ਘਨਈਆ ਨੂੰ ਆਪ ਦਾ ਸੰਦੇਸ਼ ਦਿਤਾ। ਉਸ ਨੇ ਫੇਰ ਵੀ ਉਸ ਖਾਨ ਨੂੰ ਜਲ ਪਿਲਾਇਆ, ਸਹਾਰਾ ਦਿਤਾ, ਹੋਸ਼ ਵਿਚ ਲਿਆਂਦਾ। ਸੱਚੇ ਪਾਤਸ਼ਾਹ! ਇਹ ਉਹੀ ਜਰਨੈਲ ਹੈ ਜਿਸ ਨੇ ਆਪ ਨੂੰ ਗ੍ਰਿਫਤਾਰ ਕਰਨ ਦਾ, ਜਾਂ ਸ਼ਹੀਦ ਕਰਨ ਦਾ ਬੀੜਾ ਚੁਕਿਆ ਸੀ। ਸਿੰਘ ਤਾਂ ਉਸ ਨੂੰ ਮਾਰ ਕੇ ਹੀ ਸੁੱਟ ਆਏ ਸਨ ਪਰ ਭਾਈ ਘਨਈਆ ਨੇ ਮੁੜ ਕੇ ਉਸ ਨੂੰ ਜੀਵਨ ਦੇ ਦਿਤਾ।

ਭਾਈ ਘਨਈਆ ਨੂੰ ਆਪ ਨੇ ਕਿਹਾ ਕਿ ਪ੍ਰੇਮੀਆਂ! ਖਾਲਸਾ ਤੇਰੀ ਸ਼ਿਕਾਇਤ ਕਰਦਾ ਹੈ, ਤੂੰ ਦਸ ਕਿਸ ਨੂੰ ਪਾਣੀ ਪਿਲਾਇਆ ਹੈ? ਭਾਈ ਵੀਰ ਸਿੰਘ ਜੀ ਇਸ ਉਚੀ ਅਵਸਥਾ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***"ਤੈਨੂੰ ਪਿਆ ਪਿਲਾਵਾਂ ਪਾਣੀ, ਸਿਰ ਮੇਰੇ ਦੇ ਸਾਈਂ***
***"ਤੁਰਕ ਅਤੁਰਕ ਨ ਦਿਸਦਾ ਮੈਨੂੰ, ਤੂੰ ਸਾਰੇ ਦਿਸ ਆਈਂ।***
***"ਪਿਆਰੇ ਦੇ ਇਕ ਪਿਆਰ ਪ੍ਰੋਤਾ, ਉਸ ਦੀ ਸੇਵ ਕਰਾਵਾਂ;***
***"ਉਸ ਨੂੰ ਦੇਖਾਂ, ਉਸ ਨੂੰ ਸੇਵਾਂ, ਪਾਣੀ ਉਨੂੰ ਪਿਲਾਵਾਂ।"***
***ਹੱਸੇ ਤੇ ਗਲ ਲਾਇਆ ਪਜਾਰਾ, ਡੱਬੀ ਹੱਥ ਫੜਾਈ :-***
***"ਪਾਣੀ ਨਾਲ ਮਲ੍ਹਮ ਬੀ ਰੱਖੀਂ, ਲੋੜ ਪਈ ਤੇ ਲਾਈਂ"***
***(ਕਲਗੀਧਰ ਚਮਤਕਾਰ) ਪੰਨਾ - 746***

ਗੁਰੂ ਮਹਾਰਾਜ ਜੀ ਨੇ ਭਾਈ ਘਨਈਆ ਨਾਲ ਨਰਾਜ਼ ਹੋਣ ਦੀ ਥਾਂ ਪੂਰਨ ਪਿਆਰ ਦ੍ਰਿਸ਼ਟੀ ਨਾਲ ਦੇਖਿਆ ਅਤੇ ਮੁੱਖ 'ਚੋਂ ਫੁਰਮਾਇਆ ਭਾਈ ਘਨਈਆ! ਨਿਹਾਲ-ਨਿਹਾਲ-ਨਿਹਾਲ। ਇਹ ਅੱਖਰ ਕੀ ਸਨ, ਸੁਣਦੇ ਸਾਰ

ਬਜਰ ਕਪਾਟ ਪੂਰਨ ਤਰ੍ਹਾਂ ਨਸ਼ਟ-ਭ੍ਰਸ਼ਟ ਹੋ ਗਏ ਅਤੇ ਇਕੋ ਪ੍ਰਮੇਸ਼ਰ ਦੀ ਜੋਤ ਨਿਸ਼ਚੇਪੂਰਵਕ ਸੰਸਾਰ ਵਿਚ ਦ੍ਰਿਸ਼ਟਮਾਨ ਹੋ ਗਈ। ਭਾਈ ਘਨਈਆ ਜੀ ਨੇ ਗੁਰੂ ਮਹਾਰਾਜ ਨੂੰ ਨਮਸ਼ਕਾਰ ਕੀਤੀ ਕਿ ਪਾਤਸ਼ਾਹ! ਤੂੰਹੀ-ਤੂੰਹੀ। ਤੇਰੇ ਬਿਨਾਂ ਸੰਸਾਰ ਵਿਚ ਹੋਰ ਕੋਈ ਨਹੀਂ ਹੈ। ਗੁਰੂ ਮਹਾਰਾਜ ਜੀ ਨੇ ਉਸ ਵੇਲੇ ਇਕ ਮਲ੍ਹਮ ਦਾ ਵੱਡਾ ਡੱਬਾ ਮੰਗਾਇਆ ਅਤੇ ਨਾਲ ਹੀ ਪੱਟੀਆਂ ਦਿਤੀਆਂ ਕਿ ਘਨਈਆ! ਅੱਗੇ ਤੋਂ ਜਦੋਂ ਮੈਨੂੰ ਪਾਣੀ ਪਿਲਾਏਂਗਾ ਉਸ ਵੇਲੇ ਮੇਰੇ ਜ਼ਖਮ ਵੀ ਦੇਖ ਲਿਆ ਕਰੀਂ ਅਤੇ ਮਲ੍ਹਮ ਲਾ ਕੇ ਪੱਟੀ ਵੀ ਬੰਨ੍ਹ ਦੇਵੀਂ ਤੇ ਨਾਲ ਹੀ ਫੁਰਮਾਨ ਕੀਤਾ ਕਿ ਭਾਈ ਘਨਈਆ! ਤੂੰ ਪ੍ਰਮ ਪਦ ਦੀ ਪ੍ਰਾਪਤੀ ਕਰ ਲਈ ਹੈ। ਤੈਨੂੰ ਗੁਰੂ ਨੇ ਅਟੱਲ ਪਦਵੀ ਬਖਸ਼ ਦਿਤੀ ਹੈ। ਅਸਾਡੇ ਵਲੋਂ ਤੈਨੂੰ ਛੁੱਟੀ ਹੈ, ਸੰਸਾਰ ਜਲ ਰਿਹਾ ਹੈ ਇਨ੍ਹਾਂ ਨੂੰ ਈਰਖਾ, ਵੈਰ, ਸਾੜੇ, ਕੀਨੇ ਤੋਂ ਸਵਸਥ ਕਰਕੇ ਪ੍ਰਭੂ ਦੇ ਨਾਮ ਨਾਲ ਜੋੜ।

ਉਸ ਵੇਲੇ ਭਾਈ ਘਨਈਆ ਜੀ ਪੰਜਾਬ ਦੇ ਪੱਛਮੀ ਭਾਗ ਵਿਚ ਆ ਗਏ। ਉਥੇ ਆ ਕੇ ਇਕ ਰਸਤਾ ਜਾਂਦਾ ਸੀ ਉਥੇ 200 ਘੜਾ ਰੋਜ਼ ਪਾਣੀ ਦਾ ਭਰ ਕੇ ਰਖਣਾ ਅਤੇ ਪਿਆਸੇ ਰਾਹੀਆਂ ਨੂੰ ਜਲ ਛਕਾਉਂਦੇ ਰਹਿਣਾ। ਓਹੋ ਮੁਗਲ ਖਾਨ ਜਦੋਂ ਸਵੱਸਥ ਹੋ ਗਿਆ ਤਾਂ ਉਹ ਭਾਈ ਘਨਈਆ ਦੀ ਤਲਾਸ਼ ਵਿਚ ਘਰੋਂ ਚਲ ਪਿਆ। ਭਾਈ ਘਨਈਆ ਦੇ ਹੱਥਾਂ ਦੇ ਨਾਲ ਛੋਹਿਆ ਪਾਣੀ ਉਸ ਨੂੰ ਆਬ-ਏ-ਹਿਆਤ (ਅੰਮ੍ਰਿਤ) ਹੋ ਕੇ ਮਿਲਿਆ। ਉਸ ਦੇ ਮਨ ਵਿਚ ਗੁਰੂ ਦਸ਼ਮੇਸ਼ ਪਿਤਾ ਜੀ ਲਈ ਬਹੁਤ ਹੀ ਪਿਆਰ ਭਾਵਨਾ ਜਾਗ ਗਈ ਸੀ ਅਤੇ ਮਨ ਵਿਚ ਦ੍ਵੈਤ ਖਤਮ ਹੋ ਕੇ ਇਕੋ ਗੱਲ ਅੰਦਰ ਚਲ ਰਹੀ ਸੀ -

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ।।*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥*
*ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥*
*ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥*

*ਪੰਨਾ - 1349*

ਉਸ ਨੂੰ ਪਤਾ ਲੱਗਿਆ ਕਿ ਭਾਈ ਘਨਈਆ ਜੀ ਦੂਰ ਪੰਜਾਬ ਦੀ

ਸਰਹੱਦ ਵਲ ਨਿਵਾਸ ਰਖਦੇ ਹਨ। ਉਹ ਉਥੇ ਪੁਛਦਾ ਪੁਛਾਂਦਾ ਪਹੁੰਚ ਗਿਆ। ਭਾਈ ਘਨਈਆ ਜੀ ਉਸ ਸਮੇਂ ਇਕ ਨਦੀ ਦੇ ਕੰਢੇ ਸਮਾਧਿਤ ਸਨ, ਸਵੈ ਆਪੇ ਵਿਚ ਲੀਨ ਸਨ। ਉਨ੍ਹਾਂ ਨੇ ਜਦੋਂ ਨੇਤਰ ਖੋਲ੍ਹੇ, ਸਮਾਧੀ ਤੋਂ ਉਥਾਨ ਹੋਏ ਤਾਂ ਮੁਗਲ ਖਾਨ ਨੇ ਸਿਜਦਾ ਕਰਕੇ ਬੇਨਤੀ ਕੀਤੀ ਕਿ ਪੀਰ ਜੀ! ਮੈਂ ਓਹੀ ਮੁਗਲ ਖਾਨ ਹਾਂ ਜੋ ਖ਼ੁਦਗਰਜ਼ੀ ਦਾ, ਝੂਠ ਦਾ ਅੰਨ੍ਹਾ ਕੀਤਾ ਹੋਇਆ ਗੁਰੂ ਦਸ਼ਮੇਸ਼ ਪਿਤਾ ਤੇ ਫੌਜ ਲੈ ਕੇ ਚੜ੍ਹ ਆਇਆ ਸੀ। ਗੁਰੂ ਦਸ਼ਮੇਸ਼ ਪਿਤਾ, ਉਹ ਤਾਂ ਓਹੀ ਹਨ ਉਨ੍ਹਾਂ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ। ਉਹ ਤਾਂ ਸਾਖਸ਼ਾਤ ਅੱਲਾਹ ਦਾ ਰੂਪ ਹਨ। ਤੁਸੀਂ, ਤੁਹਾਡੇ ਉਪਰ ਉਸ ਅੱਲਾਹ ਦੀ ਬਹੁਤ ਮਿਹਰ ਹੈ। ਮੈਂ ਆਪਣੇ ਖਾਨਦਾਨੀ ਵਿਰਸੇ ਵਿਚੋਂ ਪ੍ਰਾਪਤ ਹੋਈ ਵਸਤੂ ਆਪ ਨੂੰ ਭੇਟਾ ਕਰਨੀ ਚਾਹੁੰਦਾ ਹਾਂ। ਕਹਿਣ ਲੱਗਿਆ ਪੀਰ ਜੀ! ਇਹ ਅਤਿ ਕੀਮਤੀ ਪਾਰਸ ਹੈ, ਜੋ ਲੋਹੇ ਨਾਲ ਛੁਹਾ ਕੇ ਸੋਨਾ ਬਣਾ ਲਈਦਾ ਹੈ। ਪਾਣੀ ਪਿਲਾਉਣ ਦੀ ਸੇਵਾ ਜੋ ਤੁਸੀਂ ਆਪ ਕਰਦੇ ਹੋ, ਇਹਦੀ ਜਗ੍ਹਾਂ ਤੁਸੀਂ ਅੱਗੋਂ ਨੌਕਰ ਰੱਖ ਲਓ। ਇਹ ਸੇਵਾ ਭਾਵੇਂ ਹੁਣ ਤੁਸੀਂ ਆਪ ਨਾ ਕਰਿਆ ਕਰੋ। ਤਾਂ ਭਾਈ ਘਨਈਆ ਜੀ ਨੇ ਕਿਹਾ ਕਿ ਖਾਨ ਸਾਹਿਬ! ਸਾਡੇ ਪਾਸ ਤਾਂ ਐਡਾ ਵੱਡਾ ਪਾਰਸ ਹੈ ਕਿ ਇਹ ਉਸ ਦੇ ਸਾਮ੍ਹਣੇ ਪੱਥਰ ਦੀ ਗਿਟੀ ਲਗ ਰਿਹਾ ਹੈ। ਉਹ ਇਸ ਗੱਲ ਨੂੰ ਨਾ ਸਮਝਿਆ ਅਤੇ ਬਾਰ-ਬਾਰ ਕਹਿਣ ਲੱਗਿਆ ਕਿ ਤੁਸੀਂ ਇਹ ਪਾਰਸ ਜ਼ਰੂਰ ਲੈ ਲਵੋ। ਭਾਈ ਘਨਈਆ ਜੀ ਨੇ ਉਹ ਪਾਰਸ ਲੈ ਲਿਆ ਅਤੇ ਨਦੀ ਵਿਚ ਸੁੱਟ ਦਿਤਾ। ਇਹ ਦੇਖ ਕੇ ਉਹ ਖਾਨ ਉਚੀ-ਉਚੀ ਰੋਣ ਲੱਗ ਗਿਆ ਅਤੇ ਕਹਿਣ ਲੱਗਿਆ ਕਿ ਇਹ ਚੀਜ਼ ਤਾਂ ਕਿਸੇ ਨੂੰ ਮੁਸ਼ਕਲ ਨਾਲ ਹੀ ਮਿਲਦੀ ਹੈ। ਕਈ ਪੁਸ਼ਤਾਂ ਤੋਂ ਸਾਡੇ ਖਾਨਦਾਨ ਵਿਚ ਚਲੀ ਆ ਰਹੀ ਹੈ। ਇਹ ਤੁਸੀਂ ਕੀ ਕੀਤਾ? ਜੇ ਤੁਸੀਂ ਨਹੀਂ ਰਖਣਾ ਸੀ ਤਾਂ ਮੈਨੂੰ ਵਾਪਸ ਕਰ ਦਿੰਦੇ। ਜਦੋਂ ਉਸ ਨੇ ਬਾਰ-ਬਾਰ ਪ੍ਰਾਥਨਾ ਕੀਤੀ ਤਾਂ ਭਾਈ ਘਨਈਆ ਜੀ ਨੇ ਕਿਹਾ ਕਿ ਤੁਹਾਡਾ ਪਾਰਸ ਅਸੀਂ ਵਾਪਸ ਦੇ ਦਿੰਦੇ ਹਾਂ, ਤੁਸੀਂ ਫਿਕਰ ਨਾ ਕਰੋ। ਤਾਂ ਆਪ ਨੇ ਪਾਣੀ ਵਲ ਹੱਥ ਕੀਤਾ ਅਤੇ ਕਿਹਾ ਕਿ ਇਸ ਦਾ ਪਾਰਸ ਵਾਪਸ ਕਰ ਦੇਵੋ। ਨਦੀ ਦੋ ਹਿਸਿਆਂ ਵਿਚ ਵਹਿਣ ਲੱਗ ਗਈ, ਵਿਚਲਾ ਹਿੱਸਾ ਉਪਰ ਉਠ ਗਿਆ। ਭਾਈ ਘਨਈਆ ਜੀ ਨੇ ਕਿਹਾ ਕਿ ਖਾਨ ਸਾਹਿਬ! ਨਦੀ ਦੀ ਛੋਟੀ ਜਿਹੀ ਧਾਰ ਲੰਘ ਕੇ ਅੱਗੇ ਜਾ ਕੇ ਜਿੰਨੇ ਪਾਰਸ ਤੁਹਾਨੂੰ ਚਾਹੀਦੇ ਹਨ, ਲੈ ਲਵੋ। ਉਥੇ ਅਨੇਕ ਕਿਸਮ ਦੇ ਪਾਰਸ ਹਨ। ਖਾਨ ਚਲਿਆ ਗਿਆ। ਜਿਸ ਪੱਥਰ ਨੂੰ ਹੱਥ ਲਾਵੇ ਓਹੀ ਪਾਰਸ। ਇਹਦਾ ਪਾਰਸ ਤਾਂ ਨਿੱਕੀ ਜਿਹੀ ਵੱਟੀ ਸੀ ਉਥੇ ਤਾਂ ਵੱਡੇ-ਵੱਡੇ ਵੱਟੇ ਪਏ ਸਨ। ਮੁਗਲ ਖਾਨ ਵਾਪਸ ਆ ਗਿਆ ਅਤੇ ਆ ਕੇ ਭਾਈ ਘਨਈਆ ਜੀ ਦੇ ਚਰਨਾਂ ਤੇ ਕਦਮਬੋਸੀ ਕੀਤੀ ਅਤੇ ਪ੍ਰਾਥਨਾ ਕੀਤੀ ਕਿ ਹੇ ਪੀਰ ਜੀ! ਤੇਰੇ ਕੋਲ ਉਹ ਕਿਹੜੀ ਚੀਜ਼ ਹੈ ਜਿਸ ਨਾਲ ਤੇਰੇ ਨੇਤਰਾਂ ਵਿਚ ਐਨੀ ਸ਼ਕਤੀ ਵਰਤ ਰਹੀ ਹੈ ਕਿ ਤੇਰੇ ਇਕ ਇਸ਼ਾਰੇ ਨਾਲ ਨਦੀ ਦੋ ਹਿਸਿਆਂ ਵਿਚ ਵੰਡੀ ਗਈ ਅਤੇ ਸਾਰੇ ਪੱਥਰ ਪਾਰਸ ਬਣ ਗਏ? ਮੇਰਾ ਪਾਰਸ ਤਾਂ ਇਕ ਨਿੱਕੀ ਜਿਹੀ ਵੱਟੀ ਹੈ। ਤੁਸੀਂ ਐਨਾ ਕੁਛ ਹੁੰਦਿਆਂ ਹੋਇਆਂ ਸਭ ਕੁਝ ਛੁਪਾਈ ਬੈਠੇ ਹੋਂ। ਕ੍ਰਿਪਾ ਕਰੋ, ਮੈਨੂੰ ਵੀ ਉਹ ਚੀਜ਼ ਦੇ ਦੇਵੋ ਜਿਸ ਵਿਚ ਐਨੀ ਸ਼ਕਤੀ ਹੈ? ਉਸ ਵੇਲੇ ਭਾਈ ਘਨਈਆ ਜੀ ਨੇ ਨਾਮ ਦ੍ਰਿੜ੍ਹ ਕਰਾ ਦਿਤਾ। ਉਸ ਨੇ

ਘਰ ਬਾਰ ਛੱਡ ਦਿਤਾ ਅਤੇ ਆਪਣੀ ਕੌਮ ਵਿਚ ਪੀਰ ਹੋਇਆ, ਜਿਸਦੀ ਗੱਦੀ ਕਾਫੀ ਸਮਾਂ ਹਰਿਦੁਆਰ ਦੇ ਨੇੜੇ ਗੰਗਾ ਦਰਿਆ ਨੇ ਨਾਲ ਚਲਦੀ ਰਹੀ। ਪਰ ਇਕ ਵਾਰੀ ਬਹੁਤ ਵੱਡਾ ਹੜ੍ਹ ਆਇਆ। ਦਰਿਆ ਨੇ ਉਸ ਦੇ ਬੰਦਿਆਂ ਨੂੰ ਉਸ ਦੇ ਤਕੀਏ ਸਮੇਤ ਰੋੜ੍ਹ ਲਿਆ। ਸੋ ਦੋਹਾਂ ਅਵਸਥਾਵਾਂ ਦੀ ਤੁਲਨਾ ਕੀਤੀ ਜਾਵੇ ਤਾਂ ਤੁਸੀਂ ਆਪੇ ਹੀ ਨਿਰਣਾ ਲੈ ਸਕਦੇ ਹੋਂ ਕਿ ਨਾਮ ਵਿਚ ਕਿੰਨੀ ਸ਼ਕਤੀ ਹੈ।

ਸੋ ਇਹ ਜੋ ਲਾਲਚ ਹੈ ਮਾਇਆ ਦੀ ਭੁੱਖ ਹੈ ਇਹਨੂੰ ਦੂਰ ਕਰਨ ਦਾ ਇਕੋ ਇਕ ਇਲਾਜ ਪ੍ਰਭੂ ਦਾ ਨਾਮ ਹੈ। ਜੇ ਵਾਸ਼ਨਾ ਕਰਨੀ ਹੀ ਹੈ ਤਾਂ ਪ੍ਰਭੂ ਦੇ ਨਾਮ ਦੀ ਵਾਸ਼ਨਾ ਸੁਖੈਨ ਕਰ ਦਿੰਦੀ ਹੈ ਅਤੇ ਜੀਵਨ ਮਨੋਰਥ ਪ੍ਰਾਪਤ ਹੋ ਜਾਂਦਾ ਹੈ। ਸੋ ਧਨ ਵਾਸ਼ਨਾ ਸਭ ਤੋਂ ਗੰਦੀ ਵਾਸ਼ਨਾ ਹੈ ਜੋ ਆਦਮੀ ਤੋਂ ਅਨੇਕਾਂ ਕਰਮ ਕਰਾਉਂਦੀ ਹੈ। ਸਰੀਰ ਛੱਡ ਕੇ ਜਦੋਂ ਜੀਵ ਜਾਂਦਾ ਹੈ ਤਾਂ ਧਨ ਦੀ ਪ੍ਰਾਪਤੀ ਵਾਸਤੇ ਕੀਤੇ ਕਰਮ ਸਾਮ੍ਹਣੇ ਆ ਜਾਂਦੇ ਹਨ। ਉਸ ਵੇਲੇ ਜੀਵ ਰੋਂਦਾ ਹੈ, ਫੇਰ ਕੋਈ ਵੀ ਉਸ ਦੀ ਬਾਂਹ ਨਹੀਂ ਫੜ੍ਹਦਾ ਜਿਵੇਂ ਕਿ –

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***
***ਮਨਿ ਅੰਧੈ ਜਨਮੁ ਗਵਾਇਆ॥***
***ਪੰਨਾ – 464***

ਸੋ ਇਹ ਆਸ਼ਾਵਾਂ ਉਨ੍ਹਾਂ ਅਨੇਕਾਂ ਆਸਾਂ ਵਿਚੋਂ ਇਕ ਹੈ ਜਿਸ ਨੂੰ ਆਸ਼ਾਵਾਂ ਅੰਦੇਸ਼ਾ ਦੋਵੇਂ ਪਟ ਜੜ੍ਹੇ ਕਰਕੇ ਦਸਿਆ ਹੈ ਕਿ ਭਾਈ! ਇਹ ਵਾਸ਼ਨਾਵਾਂ ਵਾਹਿਗੁਰੂ ਦੇ ਮਿਲਾਪ ਵਿਚ ਬਹੁਤ ਹੀ ਵਿਘਨਕਾਰੀ ਹਨ।

ਦੂਸਰੀ ਮਲੀਨ ਵਾਸ਼ਨਾ ਪੁੱਤਰ ਵਾਸ਼ਨਾ ਹੋਇਆ ਕਰਦੀ ਹੈ।

ਪੁੱਤਰ ਵਾਸ਼ਨਾ ਵੀ ਬਹੁਤ ਹੀ ਭਿਆਨਕ ਵਾਸ਼ਨਾ ਹੈ। ਆਦਮੀ ਨੂੰ ਹਰ ਸਮੇਂ ਇਹ ਧੁਨ ਲੱਗੀ ਰਹਿੰਦੀ ਹੈ ਕਿ ਕਿਸੇ ਤਰੀਕੇ ਨਾਲ ਮੇਰੇ ਵੀ ਪੁੱਤਰ ਹੋਣਾ ਚਾਹੀਦਾ ਹੈ। ਪੁੱਤਰ ਪ੍ਰਾਪਤੀ ਦੇ ਲਈ ਆਦਮੀ ਆਪਣਾ ਧਰਮ ਵੀ ਗੁਆ ਬੈਠਦਾ ਹੈ। ਜਦੋਂ ਸੰਤਾਨ ਨਹੀਂ ਹੁੰਦੀ ਤਾਂ ਮਾਤਾ ਪਿਤਾ ਬੜੇ ਦੁਖੀ ਹੁੰਦੇ ਹਨ। ਮੜ੍ਹੀਆਂ ਮਸਾਣੀਆਂ ਕਬਰਾਂ ਮਨਾਉਂਦੇ ਫਿਰਦੇ ਹਨ। ਪਾਖੰਡੀ ਤਾਂਤਰੀਆਂ ਕੋਲ ਜਾਂਦੇ ਹਨ। ਆਪਣਾ ਧਰਮ ਛੱਡ ਕੇ ਦੂਸਰੇ ਦੇ ਧਰਮ ਦੇ ਮੁਤਾਬਿਕ ਮਾਨਤਾ ਕਰਦੇ ਹਨ। ਵਿਚਾਰ ਸਾਗਰ ਵਿਚ ਆਉਂਦਾ ਹੈ –

***ਜਾਂਕੋ ਹਿੰਦੂ ਕਬਹੁੰ ਨਹਿ ਮਾਂਨੇ॥ ਪੁਤ੍ਰ ਹੇਤ ਤਹਿ ਇਸ਼੍ਰ ਪਛਾਨੇ॥***

*ਸੱਯਦ ਖਵਾਜਾ ਪੀਰ ਫਕੀਰਾ॥ ਮਾਨਤ ਜੌਰਤ ਹਾਥ ਅਧੀਰਾ॥*
*ਭੈਰਉ ਭੂਤ ਮਨਾਵਤ ਨਾਨਾ॥ ਧਰਤ ਸ਼ਿਵਾਬਲ ਭੂਮੀ ਮਸ਼ਾਨਾ॥*
*ਔਰ ਯੰਤ੍ਰ ਤਾਵੀਦ ਘਨੇਰੇ॥ ਲਿਖ ਮੜਵਾਵੇ ਪੂਰ ਗਲ ਗੇਰੇ॥*
*ਵਿਚਾਰ ਸਾਗਰ*

ਧਾਰਮਕ ਇਤਿਹਾਸ ਵਿਚ ਇਕ ਬਹੁਤ ਹੀ ਪ੍ਰਸਿੱਧ ਕਥਾ ਆਉਂਦੀ ਹੈ ਕਿ ਇਕ ਰਾਜਾ ਸੀ ਜਿਸ ਦਾ ਨਾਮ ਚਿਤ੍ਰ ਕੇਤੂ ਸੀ। ਉਸ ਨੇ ਬਹੁਤ ਹੀ ਸ਼ਾਦੀਆਂ ਕਰਾਈਆਂ ਅਤੇ ਇਹ ਆਸਾ ਰਖਦਾ ਸੀ ਕਿ ਮੇਰੇ ਘਰ ਪੁੱਤਰ ਹੋਵੇ ਪਰ ਕਿਸੇ ਵੀ ਰਾਣੀ ਦੇ ਪੁੱਤਰ ਨਾ ਹੋਇਆ। ਰਾਜਾ ਦੁਖੀ ਰਹਿਣ ਲੱਗਿਆ ਹਰ ਸਮੇਂ ਉਸ ਦੇ ਮਨ ਵਿਚ ਰਿਹਾ ਕਰੇ ਕਿ ਮੇਰਾ ਕਿੱਡਾ ਵਿਸ਼ਾਲ ਰਾਜ ਹੈ, ਕੌਣ ਇਸ ਨੂੰ ਸੰਭਾਲੇਗਾ, ਮੈਂ ਇਸ ਨੂੰ ਹਾਸਲ ਕਰਨ ਵਾਸਤੇ ਕਿੰਨੇ ਯੁੱਧ ਲੜੇ ਹਨ। ਪਰ ਹੇ ਪ੍ਰਭੂ! ਮੈਨੂੰ ਤੂੰ ਪੁੱਤਰ ਦੀ ਦਾਤ ਨਹੀਂ ਦਿਤੀ। ਉਸ ਨੇ ਅਨੇਕਾਂ ਜਗਰਾਤੇ ਕਰਾਏ ਅਤੇ ਹਰ ਜਗਰਾਤੇ ਵਿਚ ਮਹਾਤਮਾ ਨੂੰ ਕਹਿੰਦਾ ਸੀ ਕਿ ਤੁਸੀਂ ਅਰਦਾਸ ਕਰੋ ਕਿ ਮੇਰੇ ਘਰ ਪੁੱਤਰ ਹੋ ਜਾਵੇ। ਪਰ ਅਨੁਭਵੀ ਮਹਾਤਮਾ ਨਾਂਹ ਕਰ ਦਿੰਦੇ ਸਨ ਕਿ ਤੇਰੇ ਘਰ ਪੁੱਤਰ ਨਹੀਂ ਹੋਣਾ, ਤੇਰੇ ਲੇਖ ਬਿਲਕੁਲ ਸੁੰਨੇ ਹਨ।

ਜਿਉਂ-ਜਿਉਂ ਸਮਾਂ ਲੰਘਦਾ ਗਿਆ ਤਿਉਂ-ਤਿਉਂ ਪੁੱਤਰ ਵਾਸ਼ਨਾ ਵਧਦੀ ਗਈ। ਅਨੇਕਾਂ ਰਿਸ਼ੀਆਂ-ਮੁਨੀਆਂ ਨੇ ਸਮਝਾਇਆ ਕਿ ਜੋ ਸੰਸਾਰ ਵਿਚ ਵਰਤਣ ਹੋ ਰਿਹਾ ਹੈ ਉਸ ਅਨੁਸਾਰ ਪਹਿਲਾਂ ਤੂੰ ਅਜਿਹੇ ਕਰਮ ਕੀਤੇ ਹਨ ਜਿਸ ਦੇ ਸਦਕਾ ਤੇਰੇ ਓਲਾਦ ਨਹੀਂ ਹੋਣੀ। ਪਰ ਉਹ ਬਾਰ-ਬਾਰ ਇਕੋ ਗੱਲ ਕਹਿੰਦਾ ਸੀ ਕਿ ਰਿਸ਼ੀਆਂ-ਮੁਨੀਆਂ, ਸੰਤਾਂ ਵਿਚ ਤਾਂ ਸ਼ਕਤੀ ਹੁੰਦੀ ਹੈ ਕਿ ਉਹ ਰੇਖ ਵਿਚ ਮੇਖ ਮਾਰ ਕੇ ਲੇਖ ਬਦਲ ਦਿਆ ਕਰਦੇ ਹਨ। ਮੇਰੇ ਘਰ ਪੁੱਤਰ ਹਰ ਹਾਲਤ ਵਿਚ ਹੋਣਾ ਚਾਹੀਦਾ ਹੈ। ਉਸ ਨੂੰ ਵੱਡੇ ਮਸ਼ਹੂਰ ਰਿਸ਼ੀਆਂ ਨੇ ਵੀ ਸਮਝਾਇਆ ਪਰ ਰਾਜੇ ਦੀ ਪੁੱਤਰ ਵਾਸ਼ਨਾ ਦੂਰ ਨਾ ਹੋਈ।

ਇਕ ਦਿਨ ਨਾਰਦ ਜੀ, ਅੰਗਰਾ ਰਿਸ਼ੀ ਅਤੇ ਹੋਰ ਰਿਸ਼ੀਆਂ ਨਾਲ ਘੁੰਮਦੇ-ਘੁੰਮਦੇ ਇਸ ਚਿਤ੍ਰ ਕੇਤੂ ਰਾਜੇ ਦੇ ਸ਼ਹਿਰ ਵਿਚ ਆਏ। ਰਾਜੇ ਨੇ ਉਨ੍ਹਾਂ ਪਾਸ ਆਪਣਾ ਦੁਖ ਰੋ-ਰੋ ਕੇ ਸੁਣਾਇਆ। ਉਨ੍ਹਾਂ ਨੇ ਅਨੇਕ ਤਰੀਕਿਆਂ ਨਾਲ ਸਮਝਾਇਆ ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਇਸ ਦੇ ਰੋਮ-ਰੋਮ ਵਿਚ ਪੁੱਤਰ ਵਾਸ਼ਨਾ ਘਰ ਕਰ ਗਈ ਹੈ, ਇਹ ਸਮਝਾਇਆ ਹੋਇਆ ਵੀ ਕਿਸੇ ਤਰ੍ਹਾਂ ਨਹੀਂ ਸਮਝਦਾ। ਉਸ ਸਮੇਂ ਇਨ੍ਹਾਂ ਰਿਸ਼ੀਆਂ ਨੇ ਕਿਹਾ ਕਿ ਰਾਜਨ! ਅਸੀਂ ਮੰਤਰ ਬਲ ਨਾਲ ਤੇਰੇ ਘਰ ਪੁੱਤਰ ਪੈਦਾ ਕਰਾ ਦੇਵਾਂਗੇ ਪਰ ਉਹ ਛੇਤੀ ਹੀ ਮਰ ਜਾਵੇਗਾ। ਤੈਨੂੰ ਇਸ ਤੋਂ ਵੀ ਵੱਧ ਦੁੱਖ ਹੋਵੇਗਾ। ਉਸ ਵੇਲੇ ਰਾਜੇ ਨੇ ਕਿਹਾ ਕਿ ਐ ਮਹਾਂਰਿਸ਼ੀਓ! ਮੁਨਵਰੋ! ਮੈਂ ਪੁੱਤਰ ਦਾ ਮੂੰਹ ਦੇਖਣਾ ਚਾਹੁੰਦਾ ਹਾਂ। ਇਕ ਛਿਨ ਵਾਸਤੇ ਮੈਂ ਉਹ ਖੁਸ਼ੀ ਮਾਨਣੀ ਚਾਹੁੰਦਾ ਹਾਂ ਜੋ ਪਿਤਾ ਨੂੰ ਪੁੱਤਰ ਦਾ ਮੂੰਹ ਦੇਖ ਕੇ ਹੁੰਦੀ ਹੈ। ਉਸ ਵੇਲੇ ਉਨ੍ਹਾਂ ਨੇ ਕਿਹਾ ਕਿ ਰਾਜਨ! ਸੁੱਖ ਤੋਂ ਬਾਦ ਜੋ ਦੁੱਖ ਹੁੰਦਾ ਹੈ ਉਹ ਬਹੁਤ ਭਿਆਨਕ ਹੁੰਦਾ ਹੈ। ਜੇ ਪਹਿਲਾਂ ਦੁੱਖ ਆ ਜਾਵੇ ਅਤੇ ਫੇਰ ਸੁੱਖ ਆ ਜਾਵੇ ਤਾਂ ਦੁਖ ਦੀ ਯਾਦ ਮਨ ਵਿਚੋਂ ਨਿਕਲ ਜਾਂਦੀ ਹੈ ਤੇ

ਆਦਮੀ ਸੁਖੀ ਰਹਿੰਦਾ ਹੈ। ਪਰ ਜੇ ਪਹਿਲਾਂ ਸੁੱਖ ਹੋਵੇ ਅਤੇ ਫੇਰ ਦੁਖ ਆ ਜਾਵੇ ਤਾਂ ਸੁਖ ਦੀ ਸਿਮ੍ਰਤੀ ਮਨ ਵਿਚੋਂ ਨਾ ਨਿਕਲਣ ਕਰਕੇ ਆਦਮੀ ਬਹੁਤ ਦੁਖੀ ਹੁੰਦਾ ਹੈ। ਉਸ ਨੇ ਕਿਹਾ ਕਿ ਤੁਸੀਂ ਇਸ ਗੱਲ ਦੀ ਪ੍ਰਵਾਹ ਨਾ ਕਰੋ ਮੈਂ ਤਾਂ ਪੁੱਤਰ ਦਾ ਮੂੰਹ ਦੇਖ ਕੇ ਐਨਾ ਸੁਖੀ ਹੋ ਜਾਵਾਂਗਾ ਕਿ ਉਹ ਸੁੱਖ ਦੁਖ ਦਾ ਢਾਹਿਆ ਨਹੀਂ ਢਹਿਣਾ। ਉਸ ਦੀ ਦ੍ਰਿੜ੍ਹ ਵਾਸ਼ਨਾ ਦੇਖ ਕੇ ਉਨ੍ਹਾਂ ਨੇ ਫਲ ਤੇ ਮੰਤਰ ਉਚਾਰਨ ਕਰਕੇ ਦੇ ਦਿਤਾ। ਤਾਂ ਉਨ੍ਹਾਂ ਨੇ ਕਿਹਾ ਕਿ ਇਹ ਫਲ ਰਾਣੀ ਨੂੰ ਖਲਾ ਦੇਣਾ। ਸਮਾਂ ਪਾ ਕੇ ਤੇਰੇ ਘਰ ਪੁੱਤਰ ਹੋਵੇਗਾ।

ਰਾਜਾ ਬਹੁਤ ਪ੍ਰਸੰਨ ਹੋਇਆ ਫਲ ਰਾਣੀ ਨੂੰ ਖੁਆ ਦਿਤਾ ਅਤੇ ਅਖੀਰ ਰਾਣੀ ਨੇ ਇਕ ਪੁੱਤਰ ਨੂੰ ਜਨਮ ਦਿਤਾ। ਰਾਜੇ ਨੇ ਉਸ ਪੁੱਤਰ ਨੂੰ ਰਾਣੀ ਪਾਸੋਂ ਲੈ ਕੇ ਆਪਣੀ ਗੋਦ ਵਿਚ ਬਿਠਾਇਆ, ਉਸ ਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ। ਦਾਨ ਪੁੰਨ ਕਰਨ ਲਈ ਖਜ਼ਾਨਿਆਂ ਦੇ ਮੂੰਹ ਖੋਲ੍ਹ ਦਿਤੇ। ਦਿਲ ਅਨੰਦ ਨਾਲ ਭਰ ਗਿਆ। ਉਸ ਰਾਜੇ ਦੇ ਬਹੁਤ ਰਾਣੀਆਂ ਸਨ ਉਨ੍ਹਾਂ ਵਿਚੋਂ ਪ੍ਰਮੁੱਖ ਰਾਣੀਆਂ ਨੇ ਇਕੱਤਰਤਾ ਕੀਤੀ ਕਿ ਇਸ ਦੇ ਪੁੱਤਰ ਹੋ ਗਿਆ, ਅਸੀਂ ਹਜ਼ਾਰਾਂ ਰਾਣੀਆਂ ਹੁਣ ਬੇਕਦਰੀ ਦਾ ਜੀਵਨ ਜੀਵਾਂਗੀਆਂ ਕਿਉਂਕਿ ਇਸ ਨੇ ਹੀ ਪਟਰਾਣੀ ਕਹਾਉਣਾ ਹੈ। ਉਹ ਰਾਣੀਆਂ ਈਰਖਾ ਵਿਚ ਆ ਕੇ ਅੰਨ੍ਹੀਆਂ ਹੋ ਗਈਆਂ, ਉਨ੍ਹਾਂ ਨੂੰ ਭਲੇ ਬੁਰੇ ਦੀ ਸੋਝੀ ਜਾਂਦੀ ਰਹੀ। ਉਨ੍ਹਾਂ ਨੇ ਗੋਲੀਆਂ ਨੂੰ ਆਪਣੇ ਵਿਸ਼ਵਾਸ਼ ਵਿਚ ਲਿਆ ਕੇ ਰਾਜੇ ਦੇ ਪੁੱਤਰ ਨੂੰ ਜ਼ਹਿਰ ਦੁਆ ਦਿਤੀ। ਰਾਜੇ ਦੀਆਂ ਧਾਹਾਂ ਨਿਕਲ ਗਈਆਂ। ਬਹੁਤ ਵਿਰਲਾਪ ਕਰਨ ਲੱਗਿਆ। ਕਿਸੇ ਦਾ ਸਮਝਾਇਆ ਹੋਇਆ ਨਾ ਸਮਝੇ, ਰੋਂਦਾ ਰਹੇ। ਮਹਾਂਰਿਸ਼ੀ ਅੰਗਰਾ ਅਤੇ ਨਾਰਦ ਮੁਨੀ ਨੂੰ ਖਬਰ ਹੋਈ। ਉਹ ਫੇਰ ਉਚੇਚੇ ਤੌਰ ਤੇ ਰਾਜੇ ਪਾਸ ਆਏ। ਉਨ੍ਹਾਂ ਨੇ ਰਾਜੇ ਨੂੰ ਬਹੁਤ ਸਮਝਾਇਆ। ਰਾਜੇ ਨੇ ਰਾਜ ਛੱਡ ਦਿਤਾ ਅਤੇ ਵਣਾਂ ਵਿਚ ਚਲਿਆ ਗਿਆ ਪਰ ਉਸ ਦਾ ਚਿਤ ਬਿਲਕੁਲ ਸ਼ਾਂਤ ਨਾ ਹੋਇਆ। ਬਹੁਤ ਸਾਧਨਾ ਕੀਤੀਆਂ ਤਾਂ ਵੀ ਕੋਈ ਸ਼ਾਂਤੀ ਨਾ ਆਈ ਅਤੇ ਪੁੱਤਰ ਦੇ ਚਿਹਰੇ ਨੂੰ ਬਾਰ-ਬਾਰ ਮਨ ਵਿਚ ਚਿਤਵਦਾ ਹੈ। ਇਸ ਤਰ੍ਹਾਂ ਹਰ ਸਮੇਂ ਪੁੱਤਰ ਦੀ ਯਾਦ ਵਿਚ ਨੇਤਰਾਂ 'ਚੋਂ ਹੰਝੂ ਚਲਦੇ ਰਹਿੰਦੇ ਸੀ। ਉਸ ਨੇ ਆਪਣਾ ਜਨਮ ਪੁੱਤਰ ਦੀ ਯਾਦ ਵਿਚ ਹੀ ਸਮਾਪਤ ਕਰ ਦਿਤਾ।

ਸਾਸ਼ਤਰਾਂ ਵਿਚ ਆਉਂਦਾ ਹੈ ਕਿ ਜਦੋਂ ਸੰਤਾਨ ਨਹੀਂ ਹੁੰਦੀ ਤਾਂ ਮਾਤਾ ਪਿਤਾ ਸੰਤਾਨ ਨਾ ਹੋਣ ਦੇ ਪੱਖ ਵਿਚ ਸਭ ਕੁਝ ਹੁੰਦਿਆਂ ਹੋਇਆਂ ਵੀ ਹਉਕੇ ਲੈਂਦੇ ਰਹਿੰਦੇ ਹਨ ਅਤੇ ਉਨ੍ਹਾਂ ਦਾ ਜੀਵਨ ਉਜੜੇ ਬਾਗ ਵਰਗਾ ਹੋਇਆ ਕਰਦਾ ਹੈ। ਜੇ ਪੁੱਤਰ ਦੀ ਆਸ ਹੋ ਜਾਵੇ ਅਤੇ ਉਹ ਗਰਭ ਵਿਚ ਗਿਰ ਜਾਵੇ ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

***ਕਈ ਜਨਮ ਸੈਲ ਗਿਰਿ ਕਰਿਆ॥***
***ਕਈ ਜਨਮ ਗਰਭ ਹਿਰਿ ਖਰਿਆ॥***
***ਕਈ ਜਨਮ ਸਾਖ ਕਰਿ ਉਪਾਇਆ॥***
***ਲਖ ਚਉਰਾਸੀਹ ਜੋਨਿ ਭ੍ਰਮਾਇਆ॥***
***ਪੰਨਾ - 176***

ਤਾਂ ਕਿੰਨਾ ਦੁੱਖ ਹੁੰਦਾ ਹੈ ਉਸ ਦੁਖ ਨੂੰ ਓਹੀ ਜਾਣ ਸਕਦਾ ਹੈ। ਪੁੱਤਰ ਨੂੰ ਜਨਮ ਦੇਣ ਸਮੇਂ ਮਾਤਾ ਨੂੰ ਕਿੰਨਾ ਦੁੱਖ ਹੁੰਦਾ ਹੈ, ਕਈ ਵਾਰੀ ਪੇਟ ਦਾ ਓਪਰੇਸ਼ਨ ਕਰਕੇ ਪੁੱਤਰ ਨੂੰ ਪੇਟ ਵਿਚੋਂ ਕੱਢਣਾ ਪੈਂਦਾ ਹੈ ਅਤੇ ਕਈ ਵਾਰੀ ਮਾਤਾਵਾਂ ਆਪਣੀ ਜਾਨ ਦੇ ਬੈਠਦੀਆਂ ਹਨ। ਜੇ ਪੁੱਤਰ ਨੂੰ ਜਨਮ ਉਪਰੰਤ ਪੋਲੀਓ ਹੋ ਜਾਵੇ ਤਾਂ ਵੀ ਕਿੰਨਾ ਦੁੱਖ ਹੁੰਦਾ ਹੈ। ਜੇ ਪੁੱਤਰ ਥੋੜ੍ਹਾ ਜੁਆਨ ਹੋ ਜਾਵੇ ਤੇ ਮਰ ਜਾਵੇ ਤਾਂ ਮਾਤਾ ਪਿਤਾ ਨੂੰ ਕਿੰਨਾ ਦੁਖ ਹੁੰਦਾ ਹੈ। ਜੇ ਪੁੱਤਰ ਰੋਗੀ ਹੋ ਜਾਵੇ ਉਸ ਦਾ ਇਲਾਜ ਕਰਾਇਆਂ ਇਲਾਜ ਨਾ ਹੋ ਸਕਿਆ, ਫੇਰ ਵੀ ਮਨ ਦੁਖੀ ਹੋ ਜਾਂਦਾ ਹੈ। ਜੇ ਪੁੱਤਰ ਨੂੰ ਕੋਈ ਅਸਾਧ ਰੋਗ ਲਗ ਜਾਵੇ ਤਾਂ ਸਦਾ ਦਾ ਦੁੱਖ ਮਾਤਾ ਪਿਤਾ ਨੂੰ ਖੜ੍ਹਾ ਹੋ ਜਾਂਦਾ ਹੈ। ਜੇ ਮਾਤਾ ਨਿਕਲ ਆਵੇ ਤਾਂ ਗਧਿਆਂ ਦੇ ਉਪਰ ਲਾਲ ਕਪੜਾ ਪਾ ਕੇ ਉਨ੍ਹਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਮੇਰੇ ਪੁੱਤਰ ਨੂੰ ਰਾਜ਼ੀ ਕਰ ਦੇ। ਅਨੇਕਾਂ ਪੀਰਾਂ ਫਕੀਰਾਂ ਨੂੰ ਪੂਜਿਆ ਜਾਂਦਾ ਹੈ। ਜੇ ਪੁੱਤਰ ਨਸ਼ੇ ਖਾਣ ਲਗ ਜਾਵੇ ਤਾਂ ਮਾਤਾ ਪਿਤਾ ਨੂੰ ਬਹੁਤ ਦੁਖ ਮਹਿਸੂਸ ਹੁੰਦਾ ਹੈ ਭਾਵੇਂ ਕਰੋੜਾਂ ਰੁਪੈ ਬੈਂਕਾਂ ਵਿਚ ਜਮ੍ਹਾਂ ਭੀ ਹੋਣ।

ਜੇ ਪੁੱਤਰ ਨੂੰ ਪੜ੍ਹਨ ਪਾ ਦਿਤਾ, ਇੰਜਨੀਅਰ, ਡਾਕਟਰ ਬਣਾ ਲਿਆ। ਉਸ ਦੇ ਵਾਸਤੇ ਉਸ ਤਰ੍ਹਾਂ ਦੀ ਲੜਕੀ ਤਲਾਸ਼ ਕਰਕੇ ਵਿਆਹ ਕਰ ਦਿਤਾ ਤਾਂ ਮਾਤਾ ਪਿਤਾ ਨੇ ਉਸ ਉਪਰ ਬਹੁਤ ਆਸਾਂ ਰੱਖੀਆਂ ਪਰ ਪੁੱਤਰ ਮਾਤਾ ਪਿਤਾ ਨੂੰ ਐਉਂ ਛੱਡ ਗਿਆ ਜਿਵੇਂ ਕੁਝ ਲਗਦਾ ਹੀ ਨਾ ਹੋਵੇ। ਆਪਣੀ ਐਸ਼ੋ-ਇਸ਼ਰਤ ਵਿਚ ਪੈ ਕੇ ਮਾਤਾ ਪਿਤਾ ਨੂੰ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਾ ਲਓ ਕਿ ਮਾਤਾ ਪਿਤਾ ਨੂੰ ਇਸ ਦਾ ਕਿੰਨਾ ਦੁੱਖ ਹੋਵੇਗਾ।

ਅੱਜ ਕਲਜੁਗ ਦਾ ਜ਼ਮਾਨਾ ਹੈ, ਅੱਜਕਲ੍ਹ ਪਹਿਲਾਂ ਹੀ ਮਾਤਾ ਪਿਤਾ ਤੋਂ ਬੱਚੇ ਅਲੱਗ ਹੋ ਜਾਂਦੇ ਹਨ। ਮਾਤਾ ਪਿਤਾ ਤਾਂ ਬੱਚਿਆਂ ਨੂੰ ਪਿਆਰ ਕਰਦੇ ਹਨ ਪਰ ਪੁੱਤਰ, ਧੀਆਂ ਆਪਣੇ ਮਾਤਾ ਪਿਤਾ ਨੂੰ ਪਿਆਰ ਨਹੀਂ ਕਰਦੇ, ਉਹ ਆਪਣੇ ਆਪ ਵਿਚ ਮਸਤ ਰਹਿੰਦੇ ਹਨ। ਮਾਤਾ ਪਿਤਾ ਹਉਕੇ ਲੈ ਕੇ ਆਪਣਾ ਜੀਵਨ ਲੰਘਾਉਂਦੇ ਹਨ। ਉਸ ਸਮੇਂ ਉਨ੍ਹਾਂ ਨੂੰ ਸਤਿਤਾ ਦੀ ਸੋਝੀ ਆਉਂਦੀ ਹੈ ਕਿ ਨਾਮ ਤੋਂ ਬਗੈਰ ਕੋਈ ਚੀਜ਼ ਸਾਥ ਨਹੀਂ ਦਿੰਦੀ। ਮਰਨ ਤੋਂ ਪਿਛੋਂ ਸਾਥ ਦੇਣ ਵਾਲਾ ਪ੍ਰਭੂ ਦਾ ਨਾਮ ਹੀ ਹੈ -

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥***
***ਹਰਿ ਕਾ ਨਾਮੁ ਊਹਾ ਸੰਗਿ ਤੋਸਾ॥***
***ਜਿਹ ਪੈਡੈ ਮਹਾ ਅੰਧ ਗੁਬਾਰਾ॥***
***ਹਰਿ ਕਾ ਨਾਮੁ ਸੰਗਿ ਉਜੀਆਰਾ॥***
***ਜਹਾ ਪੰਥਿ ਤੇਰਾ ਕੋ ਨ ਸਿਞਾਨੂ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ॥***
***ਜਹ ਮਹਾ ਭਇਆਨ ਤਪਤਿ ਬਹੁ ਘਾਮ॥***
***ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥***

***ਜਹਾ ਤ੍ਰਿਖਾ ਮਨ ਤੁਝੁ ਆਕਰਖੈ॥***
***ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ - 264***

ਸੋ ਇਕੋ ਇਕ ਸਾਥੀ ਜੋ ਹੈ ਉਹ ਪ੍ਰਭੂ ਦਾ ਨਾਮ ਹੈ। ਸੋ ਇਸ ਮਲੀਨ ਵਾਸ਼ਨਾ ਵਿਚ ਪੈ ਕੇ ਕੋਈ ਚੰਗਾ ਕੰਮ ਨਾ ਕੀਤਾ, ਨਾ ਸੰਤਾਂ ਦੀ ਸੇਵਾ ਕੀਤੀ, ਨਾ ਸੰਤਾਂ ਦੇ ਸਤਿਸੰਗ ਸੁਣੇ ਅਤੇ ਆਪਣਾ ਜੀਵਨ ਵਾਸ਼ਨਾਵਾਂ ਵਿਚ ਗੁਆ ਕੇ ਸੰਸਾਰ ਤੋਂ ਰੋਂਦਾ-ਕੁਰਲਾਉਂਦਾ ਚਲਿਆ ਜਾਂਦਾ ਹੈ। ਜਿਸ ਤਰ੍ਹਾਂ ਧਨ ਵਾਸ਼ਨਾ ਨਾਲ ਇਕੱਠਾ ਕੀਤਾ ਧਨ ਇਥੇ ਹੀ ਰਹਿ ਜਾਂਦਾ ਹੈ ਇਵੇਂ ਹੀ ਇਹ ਪੁੱਤਰ ਧੀਆਂ ਸੰਸਾਰ ਵਿਚ ਰਹਿ ਜਾਂਦੇ ਹਨ। ਓਲਾਦ ਮਾਤਾ ਪਿਤਾ ਨੂੰ ਆਪਣੇ ਕੀਤੇ ਕਰਮਾਂ ਦੇ ਕਾਰਨ ਦੁੱਖ ਪਹੁੰਚਾਉਂਦੀ ਹੈ ਜਿਵੇਂ ਕਿ ਰਹਿਤਨਾਮੇ ਵਿਚ ਆਉਂਦਾ ਹੈ -

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***
***ਪਾਣੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***
***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

ਨਲਾਇਕ ਪੁੱਤਰ ਹਜ਼ਾਰਾਂ ਕੁਲਾਂ ਦਾ ਨਾਸ਼ ਕਰ ਦਿੰਦਾ ਹੈ। ਨਰਕਾਂ ਵਿਚ ਭੇਜਣ ਦਾ ਕਾਰਨ ਬਣਦਾ ਹੈ ਇਸ ਕਰਕੇ-

***ਜਨਨੀ ਜਨੇ ਤਾਂ ਭਗਤ ਜਨ ਕੈ ਦਾਤਾ ਕੈ ਸੂਰੁ।।***

***ਨਹੀ ਤਾਂ ਜਨਨੀ ਬਾਂਝ ਰਹਿ ਕਾਹੇ ਗਵਾਵੈ ਨੂਰ॥***
***(ਤੁਲਸੀ ਦਾਸ ਜੀ)***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥***
***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328***

ਅਜਕਲ੍ਹ ਸਰਵਣ ਪੁੱਤਰ ਕੋਈ ਨਹੀਂ ਹੁੰਦਾ। ਪੁੱਤਰ ਮਾਤਾ ਪਿਤਾ ਨੂੰ ਇਕ ਬਹੁਤ ਵੱਡਾ ਬੋਝ ਸਮਝਦੇ ਹਨ। ਇਹ ਤਾਂ ਇਕ ਸ੍ਰਵਣ ਪੁੱਤਰ ਹੀ ਸੀ ਜਿਸ ਦੀ ਕਥਾ ਅੱਜ ਵੀ ਸੰਸਾਰ ਨੂੰ ਸੇਧ ਦਿੰਦੀ ਹੈ। ਇਸ ਤਰ੍ਹਾਂ ਦੇ ਨਾਲ ਇਹ ਪੁੱਤਰ ਵਾਸ਼ਨਾ ਵੀ ਜੀਵ ਨੂੰ ਨਰਕਾਂ ਵਿਚ ਧਕੇਲ ਦਿੰਦੀ ਹੈ।

ਇਥੇ ਅਸੀਂ ਵਾਸ਼ਨਾ ਦੀ ਗੱਲ ਕਰਦੇ ਹਾਂ ਆਦਮੀ ਪੈਸਾ ਵੀ ਕਮਾਉਂਦੇ ਹਨ, ਓਲਾਦ ਵੀ ਹੁੰਦੀ ਹੈ ਪਰ ਵਾਸ਼ਨਾ ਕਰਨੀ ਬਹੁਤ ਬੁਰੀ ਗੱਲ ਹੈ ਕਿਉਂਕਿ ਧਨ ਦੀ ਪ੍ਰਾਪਤੀ ਪਰਾਲਬਧ ਕਰਮਾਂ ਨਾਲ ਹੋਇਆ ਕਰਦੀ ਹੈ ਜਿਵੇਂ ਕਿ ਫੁਰਮਾਨ ਹੈ -

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥***
***ਪੰਨਾ - 134***

ਆਦਮੀ ਧਨ ਦੀ ਪ੍ਰਾਪਤੀ ਵਾਸਤੇ ਬਹੁਤ ਯਤਨ ਕਰਦਾ ਹੈ ਪਰ ਧਨ ਓਹੀ ਮਿਲਦਾ ਹੈ ਜੋ ਇਸਦੇ ਪ੍ਰਾਲਬਧ ਕਰਮ ਵਿਚ ਧੁਰ ਦਰਗਾਹ ਤੋਂ ਲਿਖਿਆ ਹੁੰਦਾ ਹੈ -

***ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥***
***ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥***
***ਪੰਨਾ - 937***

ਧਨ ਕਮਾਉਣ ਵਾਸਤੇ ਬੇਅੰਤ ਕਿਸਮ ਦੇ ਪਾਪ ਕਰਨੇ, ਛਲ ਕਰਨੇ, ਧੋਖੇ ਕਰਨੇ, ਮਿਲਾਵਟਾਂ ਕਰਨੀਆਂ, ਰਿਸ਼ਵਤਾਂ ਲੈਣੀਆਂ, ਦੁਨੀਆਂ ਨੂੰ ਦੁਖੀ ਕਰਨਾ; ਇਹ ਅਜਿਹੇ ਮਾੜੇ ਕਰਮ ਹਨ ਕਿ ਐਸੇ ਆਦਮੀ ਨੂੰ ਕਦੇ ਵੀ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਿਆ ਕਰਦੀ ਕਿਉਂਕਿ ਪਾਪਾਂ ਨਾਲ ਕਮਾਈ ਹੋਈ ਮਾਇਆ ਅਨੇਕਾਂ ਉਲਝਣਾਂ ਜ਼ਿੰਦਗੀ ਵਿਚ ਪੈਦਾ ਕਰਕੇ ਰਖਦੀ ਹੈ। ਜਦੋਂ ਆਦਮੀ ਇਸ ਥਾਂ ਤੋਂ ਜਾਂਦਾ ਹੈ, ਸੱਚੀ ਦਰਗਾਹ ਵਿਚ ਜਾ ਕੇ ਕਟਹਿੜੇ ਵਿਚ ਖੜ੍ਹਾ ਕਰਾ ਕੇ ਉਸ ਤੋਂ ਜਵਾਬ ਮੰਗਿਆ ਜਾਂਦਾ ਹੈ, ਉਸ ਥਾਂ ਉਸ ਨੂੰ ਕੁਝ ਵੀ ਨਹੀਂ ਸੁਝਦਾ ਮਾਇਆ ਪ੍ਰਾਪਤੀ ਵਾਸਤੇ ਕੀਤੇ ਅਨੇਕਾਂ ਛਲ, ਕਪਟ ਇਸ ਜੀਵ ਨੂੰ ਸਜ਼ਾ ਦੇ ਭਾਗੀ ਬਣਾਉਂਦੇ ਹਨ ਅਤੇ ਅਨੇਕਾਂ ਜੂਨਾਂ ਵਿਚ ਭ੍ਰਮਣ ਕਰਾ ਕੇ ਲੇਖੇ ਨਬੇੜਦੇ ਹਨ, ਐਸਾ ਵੀ ਫੁਰਮਾਨ ਹੈ -

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***
***ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ - 315***

ਦੱਸਾਂ ਨੌਹਾਂ ਦੀ ਕਿਰਤ ਕਰਕੇ ਮਾਇਆ ਕਮਾ ਲੈਣੀ, ਫੇਰ ਪੂਰੇ ਜ਼ਬਤ ਨਾਲ ਰਹਿ ਕੇ ਵਪਾਰ ਕਰਨਾ, ਮਿਹਨਤ ਕਰਨੀ ਇਸਦੇ ਬਦਲੇ ਜੋ ਘਰ ਵਿਚ ਧਨ ਆਉਂਦਾ ਹੈ ਉਸ ਨੂੰ ਜੇ ਅਸੀਂ ਪੂਰੀ ਸਾਸ਼ਤਰ ਮਰਿਆਦਾ ਦੇ ਮੁਤਾਬਿਕ ਵਰਤਦੇ ਹਾਂ ਤਾਂ ਅਸਾਨੂੰ ਮਾਇਆ ਦਾ ਕੋਈ ਦੋਸ਼ ਨਹੀਂ ਲਗਦਾ ਅਤੇ ਨਾ ਹੀ ਕੋਈ ਵਾਸ਼ਨਾ ਜਾਪਦੀ ਹੈ। ਜਦੋਂ ਆਦਮੀ ਸ਼ੁਭ ਕੰਮਾਂ ਦੇ ਵਾਸਤੇ ਆਪਣੀ ਕਮਾਈ ਵਿਚੋਂ ਮਾਇਆ ਦਿੰਦਾ ਹੈ ਉਸ ਵੇਲੇ ਉਸ ਦਾ ਮੋਹ ਮਾਇਆ ਨਾਲੋਂ ਟੁੱਟ ਰਿਹਾ ਹੁੰਦਾ ਹੈ। ਜੋ ਮਾਇਆ ਉਸ ਨੂੰ ਸ਼ੁਭ ਵਣਜ ਵਪਾਰ ਕਰਕੇ, ਨੌਕਰੀ ਚਾਕਰੀ ਕਰਕੇ ਪ੍ਰਾਪਤ ਹੁੰਦੀ ਹੈ, ਉਹ ਸ਼ਾਂਤੀ ਬਖਸ਼ਦੀ ਹੈ ਅਤੇ ਦਰਗਾਹ ਵਿਚ ਜਾ ਕੇ ਵੀ ਓਹ ਮਾਇਆ ਸਹਾਇਤਾ ਕਰਦੀ ਹੈ ਜਿਵੇਂ ਕਿ ਫੁਰਮਾਨ ਹੈ -

***ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥***
***ਪੰਨਾ - 472***

*ਘਾਲ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥*
*ਪੰਨਾ - 1245*

ਇਸ ਤਰ੍ਹਾਂ ਇਹ ਮਾਇਆ ਦਰਗਾਹ ਦੇ ਵਿਚ ਸਹਾਇਤਾ ਕਰਿਆ ਕਰਦੀ ਹੈ ਅਤੇ ਸਵਰਗ ਦੇ ਅਨੇਕ ਸੁੱਖ ਇਸ ਦੇ ਬਦਲੇ ਪ੍ਰਾਪਤ ਹੋ ਜਾਇਆ ਕਰਦੇ ਹਨ। ਜੇ ਅਸੀਂ ਵਿਚਾਰ ਕਰੀਏ ਤਾਂ ਅਸਾਨੂੰ ਇਹ ਮੰਨਣਾ ਪਵੇਗਾ ਕਿ ਸੰਸਾਰ ਵਿਚ ਕੁਝ ਐਸੇ ਦੇਸ਼ ਹਨ ਜੋ ਮਾਇਆ ਦੀ ਅਨੇਕ ਰੂਪਾਂ ਵਿਚ ਪੂਜਾ ਕਰਦੇ ਹਨ ਅਤੇ ਇਸ ਨੂੰ ਦੇਵੀ ਦੇਵਤਿਆਂ ਦਾ ਦਰਜਾ ਦਿੰਦੇ ਹਨ। ਮਾਇਆ ਦੀ ਪੂਜਾ ਕਰਨ ਵਾਲੇ ਹਮੇਸ਼ਾ ਇਹ ਚਾਹੁੰਦੇ ਹਨ ਕਿ ਅਸਾਡਾ ਘਰ ਮਾਇਆ ਨਾਲ ਭਰ ਜਾਵੇ, ਅਸੀਂ ਰਾਤੋਂ ਰਾਤ ਅਮੀਰ ਹੋ ਜਾਈਏ। ਅਜਿਹੇ ਪੁਰਸ਼ਾਂ ਨੂੰ ਮਾਇਆ ਕਮਾਉਣ ਲਈ ਢੰਗ ਕੁਢੰਗ ਵਰਤਣ ਵਿਚ ਕੋਈ ਸੰਕੋਚ ਨਹੀਂ ਹੋਇਆ ਕਰਦਾ ਕਿਉਂਕਿ ਮਾਇਆ ਉਨ੍ਹਾਂ ਨੇ ਆਪਣੀ ਇਸ਼ਟ ਬਣਾਈ ਹੋਈ ਹੈ।

ਇਸੇ ਤਰ੍ਹਾਂ ਨਾਲ ਪੁੱਤਰ ਪ੍ਰਾਪਤੀ ਦਾ ਮੋਹ ਅਸਾਡੇ ਵਿਚ ਬਹੁਤ ਹੋਇਆ ਕਰਦਾ ਹੈ ਕਿਉਂਕਿ ਅਸਾਡੇ ਸ਼ਾਸ਼ਤਰਾਂ ਦਾ ਮਤ ਹੈ ਕਿ ਸਰੀਰ ਛਡ ਕੇ ਜੋ ਰੂਹ ਸਵਰਗਾਂ ਵਿਚ ਜਾ ਕੇ ਸਥਿਤ ਹੋ ਗਈ ਹੈ ਉਸ ਦੇ ਨਮਿਤ ਲਾਇਕ ਪੁੱਤਰਾਂ ਨੂੰ ਪੁੰਨ ਦਾਨ ਕੱਢਣਾ ਪੈਂਦਾ ਹੈ। ਇਸ ਨੂੰ ਪਿਤਰ ਦੰਡ ਆਖਿਆ ਜਾਂਦਾ ਹੈ। ਉਨ੍ਹਾਂ ਦੀਆਂ ਬਰਸੀਆਂ ਮਨਾਉਣੀਆਂ, ਉਨ੍ਹਾਂ ਦੇ ਜੀਵਨ ਚਰਿੱਤਰ ਤੇ ਝਾਤ ਮਾਰ ਕੇ ਆਪਣਾ ਪੱਥ ਪ੍ਰਦਰਸ਼ਕ ਕਰਨਾ ਇਕ ਸੁਲਝਿਆ ਹੋਇਆ ਕਦਮ ਹੈ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਜੇ ਤੂੰ ਸੱਚੇ ਦਿਲੋਂ ਪਿਤਰਾਂ ਦਾ ਸਤਿਕਾਰ ਨਹੀਂ ਕਰਦਾ ਅਤੇ ਰਸਮਾਂ ਵਿਚ ਪੈ ਕੇ ਸ਼ਰਾਧ ਵਗੈਰਾ ਕਰਦਾ ਹੈਂ, ਇਹ ਇਕ ਲੋਕ ਲਾਜ ਰਖਣ ਦਾ ਹੀ ਕਾਰਜ ਹੈ, ਪਿਤਰਾਂ ਨਾਲ ਤੇਰਾ ਕੋਈ ਸਨੇਹ ਨਹੀਂ ਹੈ। ਬਾਣੀ ਵਿਚ ਵਿਅੰਗ ਭਾਵ ਨਾਲ ਇਸ ਤਰ੍ਹਾਂ ਦਸਿਆ ਗਿਆ ਹੈ-

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥*
*ਪੰਨਾ - 332*

ਪਰ ਜੇ ਪੂਰੀ ਸ਼ਰਧਾ ਦੇ ਨਾਲ ਲਾਇਕ ਪੁੱਤਰ ਆਪਣੀ ਨੇਕ ਕਮਾਈ ਦੇ ਵਿਚੋਂ ਆਪਣੇ ਪਿਤਰਾਂ ਵਾਸਤੇ ਕੁਝ ਕਢਦਾ ਹੈ ਤਾਂ ਜਨਮ ਸਾਖੀ ਵਿਚ ਐਸੀਆਂ ਸਾਖੀਆਂ ਆਉਂਦੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਪਿਤਰਾਂ ਨੂੰ ਪੁੰਨ ਪਹੁੰਚ ਜਾਇਆ ਕਰਦਾ ਹੈ।

ਇਕ ਪੁਰਾਤਨ ਕਥਾ ਹੈ ਕਿ ਦਸਰਥ ਰਾਜੇ ਦਾ ਪਿਤਾ ਇਕ ਦਿਨ ਸੁਪਨ ਵਿਚ ਆਇਆ, ਪਰਤੱਖ ਰੂਪ ਵਿਚ ਕਿਹਾ ਕਿ ਪੁੱਤਰ ਦੁਨੀਆਂ ਵਿਚ ਰਾਜਾ ਤ੍ਰਿਸ਼ੰਕੂ ਮੇਰੇ ਅਧੀਨ ਰਾਜਾ ਸੀ ਪਰ ਉਸ ਨੇ ਕੀਤੇ ਪੁੰਨਾਂ ਦੇ ਅਧਾਰ ਤੇ ਮੈਥੋਂ ਉਚਾ ਸਵਰਗ ਪ੍ਰਾਪਤ ਕਰ ਲਿਆ ਹੈ। ਤੂੰ ਮੇਰੇ ਨਮਿਤ ਯੱਗ

ਕਰਕੇ ਓਹਨਾਂ ਦਾ ਫਲ ਮੇਰੇ ਨਮਿਤ ਦੇਹ ਤਾ ਕਿ ਮੈਨੂੰ ਉਚਾ ਸਵਰਗ ਮਿਲ ਸਕੇ। ਦਸਰਥ ਜੀ ਨੇ ਯੱਗ ਕੀਤਾ ਤੇ ਉਸ ਨੇ ਫਿਰ ਸੁਪਨੇ ਵਿਚ ਆ ਕੇ ਕਿਹਾ ਕਿ ਹੁਣ ਮੈਂ ਉਸ ਤੋਂ ਉਚਾ ਹੋ ਗਿਆ ਹਾਂ।

ਗੁਰੂ ਨਾਨਕ ਪਾਤਸ਼ਾਹ ਲਾਹੌਰ ਵਿਚ ਸੇਠ ਦੁਨੀਚੰਦ ਜੀ ਦੇ ਗ੍ਰਹਿ ਵਿਚ ਸ਼ਰਾਧ ਸਮੇਂ ਬੁਲਾਏ ਹੋਏ ਗਏ। ਉਸ ਵੇਲੇ ਸਾਰੇ ਸਾਧੂਆਂ, ਬ੍ਰਾਹਮਣਾਂ ਨੇ ਯੱਗ ਦਾ ਅੰਨ ਛਕਿਆ, ਬਹੁਤ ਵਧੀਆ-ਵਧੀਆ ਭੋਜਨ ਛਕੇ ਅਤੇ ਅਰਦਾਸ ਕੀਤੀ ਕਿ ਇਸ ਯੱਗ ਦਾ ਫਲ ਦੁਨੀਚੰਦ ਦੇ ਪਿਤਾ ਨੂੰ ਪਹੁੰਚ ਜਾਵੇ।

ਜਦੋਂ ਗੁਰੂ ਨਾਨਕ ਪਾਤਸ਼ਾਹ ਨੂੰ ਬੇਨਤੀ ਕੀਤੀ ਗਈ ਕਿ ਮਹਾਰਾਜ! ਹੋਰ ਤਾਂ ਸਭ ਨੇ ਭੋਜਨ ਛਕ ਲਿਆ ਹੈ, ਤੁਸੀਂ ਵੀ ਭੋਜਨ ਛਕੋ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਨ ਕੀਤਾ ਕਿ ਦੁਨੀਚੰਦ! ਤੈਨੂੰ ਕਿੰਨੇ ਸਾਲ ਸਰਾਧ ਕਰਦਿਆਂ ਨੂੰ ਹੋ ਗਏ? ਉਸ ਨੇ ਦਸਿਆ ਕਿ ਮਹਾਰਾਜ! ਇਹ ਦੂਜਾ, ਤੀਜਾ ਸਰਾਧ ਹੈ। ਗੁਰੂ ਮਹਾਰਾਜ ਨੇ ਕਿਹਾ ਕਿ ਦੁਨੀਚੰਦ! ਤੇਰੇ ਪਿਤਾ ਨੂੰ ਤਾਂ ਇਸ ਸਰਾਧ ਦਾ ਕੋਈ ਵੀ ਫਲ ਨਹੀਂ ਪਹੁੰਚਿਆ। ਤੂੰ ਜਾਣਦਾ ਹੈਂ ਤੇਰਾ ਪਿਤਾ ਕਿਥੇ ਹੈ? ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ! ਮੇਰਾ ਪਿਤਾ ਬਹੁਤ ਨੇਕ ਸੀ, ਧਰਮ ਕਾਰਜਾਂ ਲਈ ਮਾਇਆ ਦਾ ਚੌਖਾ ਹਿੱਸਾ ਕੱਢਿਆ ਕਰਦਾ ਸੀ। ਧਾਰਮਕ ਪੁਸਤਕਾਂ ਦਾ ਪਾਠ ਕਰਿਆ ਕਰਦਾ ਸੀ ਉਹ ਪਿਤਰ ਲੋਕ ਜਾਂ ਸਵਰਗ ਲੋਕ ਵਿਚ ਹੋਵੇਗਾ। ਗੁਰੂ ਮਹਾਰਾਜ ਨੇ ਕਿਹਾ ਕਿ ਆ ਅੱਜ ਤੈਨੂੰ ਤੇਰੇ ਪਿਤਾ ਦੇ ਦਰਸ਼ਨ ਕਰਾਈਏ। ਤੂੰ ਐਉਂ ਕਰ ਭੋਜਨ ਦਾ ਇਕ ਥਾਲ ਚੁੱਕ ਲੈ ਅਤੇ ਰਾਵੀ ਦੇ ਖੱਬੇ ਕੰਢੇ ਹੌਲੀ-ਹੌਲੀ ਝੱਲ ਵਿਚ ਤੁਰਿਆ ਜਾਹ, ਚਾਰ ਮੀਲ ਲੰਘਣ ਪਿਛੋਂ ਇਕ ਸੰਘਣਾ ਝੁੰਡ ਆਵੇਗਾ ਉਥੇ ਤੂੰ ਆਪਣੇ ਪਿਤਾ ਨੂੰ ਹਾਕ ਮਾਰੀਂ, ਤੂੰ ਡਰਨਾ ਨਹੀਂ। ਉਹ ਬਘਿਆੜ ਰੂਪ ਵਿਚ ਤੇਰੇ ਸਾਮ੍ਹਣੇ ਆਵੇਗਾ ਅਤੇ ਮਨੁੱਖੀ ਬੋਲੀ ਵਿਚ ਤੈਨੂੰ ਸਭ ਕੁਝ ਸਮਝਾ ਦੇਵੇਗਾ। ਤੂੰ ਸਾਡੇ ਹੱਥ ਦਾ ਛੋਹਿਆ ਹੋਇਆ ਪ੍ਰਸ਼ਾਦ ਉਸ ਦੇ ਅੱਗੇ ਰੱਖ ਦੇਵੀਂ, ਉਸ ਦਾ ਸਰੀਰ ਸ਼ਾਂਤ ਹੋ ਜਾਵੇਗਾ ਅਤੇ ਦੇਵ ਲੋਕਾਂ ਵਿਚ ਜੋ ਵਰਤਾਰਾ ਹੋ ਰਿਹਾ ਹੈ ਉਹ ਤੈਨੂੰ ਸਮਝਾ ਦੇਵੇਗਾ।

ਉਸ ਨੇ ਇਸੇ ਤਰ੍ਹਾਂ ਕੀਤਾ। ਉਸ ਬਘਿਆੜ ਨੇ ਪਵਿੱਤਰ ਪ੍ਰਸ਼ਾਦ ਦੀਆਂ ਦੋ ਕੁ ਗਰਾਹੀਆਂ ਖਾਧੀਆਂ ਅਤੇ ਉਹ ਧਰਤੀ ਤੇ ਗਿਰ ਗਿਆ। ਉਸ ਦੇ ਨਾਲ ਇਕ ਕਾਲੇ ਰੰਗ ਦੀ ਰੂਹ ਨਿਕਲੀ ਜੋ ਦੇਖਦੇ-ਦੇਖਦੇ ਪ੍ਰਕਾਸ਼ਮਈ ਹੋ ਗਈ। ਦੁਨੀਚੰਦ ਨੇ ਇਨ੍ਹਾਂ ਖਾਕੀ ਨਿਗ੍ਹਾ ਦੇ ਨਾਲ, ਗੁਰੂ ਦੀ ਬਖਸ਼ੀ ਦ੍ਰਿਸ਼ਟੀ ਨਾਲ ਆਪਣੇ ਪਿਤਾ ਨੂੰ ਪਛਾਣ ਲਿਆ ਅਤੇ ਕਹਿਣ ਲੱਗਿਆ ਕਿ ਪਿਤਾ ਜੀ! ਤੁਹਾਡੀ ਕੀ ਦਸ਼ਾ ਹੋ ਗਈ? ਮੈਂ ਤਾਂ ਤੁਹਾਡੇ ਨਮਿਤ ਸਰਾਧ ਕੀਤਾ ਹੈ? ਕੀ ਤੁਹਾਨੂੰ ਸ਼ਰਾਧ ਦਾ ਕੋਈ ਫਲ ਪ੍ਰਾਪਤ ਨਹੀਂ ਹੋਇਆ? ਤਾਂ ਉਸ ਨੇ ਕਿਹਾ, "ਪੁਤਰ! ਮੈਨੂੰ ਫਲ ਸਿਰਫ ਹੁਣ ਪ੍ਰਾਪਤ ਹੋਇਆ ਹੈ, ਅੱਜ ਤੋਂ ਪਹਿਲਾਂ ਤੂੰ ਜੋ ਸਰਾਧ ਕੀਤੇ ਹਨ ਉਹ ਤਾਂ ਕਾਵਾਂ ਤੇ ਕੁੱਤਿਆਂ ਨੇ ਹੀ ਖਾ ਲਏ ਹਨ। ਮੇਰੇ ਤਕ ਉਸ ਪੁੰਨ ਦੀ ਕੋਈ ਅੰਸ ਨਹੀਂ ਪਹੁੰਚੀ।" ਦੁਨੀਚੰਦ ਨੇ ਪੁਛਿਆ, "ਪਿਤਾ ਜੀ! ਕੀ ਤੁਸੀਂ ਮੈਨੂੰ ਦਸ ਸਕਦੇ ਹੋਂ ਕਿ ਵਿਧੀਪੂਰਵਕ ਸਰਾਧ ਕਰਾਏ ਹੋਏ ਕਿਉਂ ਪਿਤਰਾਂ ਵਾਸਤੇ

ਫਲ ਨਹੀਂ ਪਹੁੰਚਾਉਂਦੇ? ਉਸ ਵੇਲੇ ਉਸ ਨੇ ਕਿਹਾ ਕਿ ਹੇ ਪੁੱਤਰ! ਤੇਰੇ ਘਰ ਅੱਜ ਸਾਖਸ਼ਾਤ ਪ੍ਰਭੂ ਆਏ ਹੋਏ ਹਨ, ਉਹ ਮੈਨੂੰ ਗਿਆਨ ਬਖਸ਼ ਰਹੇ ਹਨ, ਉਨ੍ਹਾਂ ਦੀ ਸੱਤਾ ਨਾਲ ਮੈਂ ਤੇਰੇ ਨਾਲ ਗੱਲ ਕਰ ਰਿਹਾ ਹਾਂ, ਤੇਰੇ ਪ੍ਰਸ਼ਨ ਦਾ ਉਤਰ ਵੀ ਮੈਂ ਉਨ੍ਹਾਂ ਦੀ ਸੱਤਾ ਨਾਲ ਹੀ ਦੇ ਰਿਹਾ ਹਾਂ। ਉਹ ਇਸ ਤਰ੍ਹਾਂ ਹੈ ਕਿ ਦਾਨ, ਅੱਗੇ ਓਹੀ ਪਹੁੰਚਦਾ ਹੈ ਜੋ ਪ੍ਰਭੂ ਦੇ ਪਿਆਰਿਆਂ ਰਾਹੀਂ ਕੀਤਾ ਜਾਵੇ ਜਿਨ੍ਹਾਂ ਨੂੰ ਅਭਿਆਗਤ ਆਖਦੇ ਹਨ। ਅੱਜ ਸਾਰੇ ਵਿਹਲੜ ਅਭਿਆਗਤ ਬਣੇ ਫਿਰਦੇ ਹਨ, ਉਹ ਪ੍ਰਭੂ ਤੋਂ ਟੁੱਟੇ ਹੋਏ ਹਨ। ਉਨ੍ਹਾਂ ਨੂੰ ਦੇਣਾ ਜਾਂ ਕਾਵਾਂ ਕੁੱਤਿਆਂ ਨੂੰ ਖੁਆ ਦੇਣਾ ਕੋਈ ਬਹੁਤਾ ਫਰਕ ਨਹੀਂ ਦਿੰਦਾ। ਅਜੇ ਕਈ ਹਾਲਤਾਂ ਵਿਚ ਕਾਵਾਂ ਕੁੱਤਿਆਂ ਨੂੰ ਖਲਾਇਆ ਕਿਤੇ ਜ਼ਿਆਦਾ ਫਲ ਦਿੰਦਾ ਹੈ ਉਹ ਇਸ ਕਰਕੇ ਇਹ ਬੰਦੇ ਦ੍ਵੈਤ ਦੇ ਭਰੇ ਹੋਏ ਪ੍ਰਾਣੀ ਹਨ ਜਿਨ੍ਹਾਂ ਦੇ ਮਨ ਵਿਚ ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ, ਰਾਗ, ਦ੍ਵੈਸ਼ ਦੇ ਅਵਗੁਣ ਭਰੇ ਹੋਏ ਹਨ। ਉਹ ਪ੍ਰਭੂ ਨਾਲੋਂ ਟੁੱਟੇ ਹੋਏ ਹਨ ਉਨ੍ਹਾਂ ਦਾ ਖਾਧਾ ਉਨ੍ਹਾਂ ਦੇ ਸਰੀਰ ਨੂੰ ਹੀ ਪੀੜਤ ਕਰਦਾ ਹੈ। ਕਿਸੇ ਨੂੰ ਹੋਰ ਫਲ ਨਹੀਂ ਦੇ ਸਕਦਾ। ਇਕ ਤਰ੍ਹਾਂ ਇਹ ਇਕ ਵਹਿਮ ਹੈ ਜਿਸਦੇ ਅੰਦਰ ਪਿਆਂ ਸੰਸਾਰ ਖੁਆਰ ਹੋ ਰਿਹਾ ਹੈ। ਇਕ ਰਸਮ ਹੈ ਜੋ ਲੋਕ ਲਾਜ ਨੂੰ ਅੱਗੇ ਰੱਖ ਕੇ ਪੂਰੀ ਕੀਤੀ ਜਾ ਰਹੀ ਹੈ। ਉਸ ਨੇ ਕਿਹਾ, "ਬੇਟਾ! ਉਹ ਅਭਿਆਗਤ ਜਿਨ੍ਹਾਂ ਦੇ ਚਿਤ ਵਿਚ ਕੋਈ ਭਰਮ ਨਹੀਂ ਹੈ, ਜੋ ਹਰ ਘਟ ਵਿਚੋਂ ਪ੍ਰਭੂ ਜੋਤ ਨੂੰ ਦੇਖਦੇ ਹਨ। ਅੰਦਰ ਬਾਹਰ ਇਕੋ ਦੇਖਦੇ ਹਨ, ਪਉਣ, ਪਾਣੀ, ਬੈਸੰਤਰ, ਸਾਰੇ ਜੀਵ ਜੰਤੂਆਂ ਵਿਚ ਉਸ ਪ੍ਰਭੂ ਨੂੰ ਦੇਖਦੇ ਹਨ ਉਨ੍ਹਾਂ ਨੂੰ ਜੇ ਭੋਜਨ ਛਕਾ ਦਿਤਾ ਜਾਵੇ ਤਾਂ ਉਸ ਦਾ ਫਲ ਬਹੁਤ ਹੋਇਆ ਕਰਦਾ ਹੈ" –

*ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥*
*ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥*
*ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥*
*ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥*

*ਪੰਨਾ – 949*

*ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥*
*ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥*
*ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥*
*ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥*
*ਪੰਨਾ – 1413*

ਦਸ਼ਮੇਸ਼ ਪਿਤਾ ਭੀ ਇਵੇਂ ਫੁਰਮਾਉਂਦੇ ਹਨ –

*ਸੇਵ ਕਰੀ ਇਨਹੀ ਕੀ ਭਾਵਤ,*
*ਅਉਰ ਕੀ ਸੇਵ ਸੁਹਾਤ ਨ ਜੀ ਕੋ।*

*ਦਾਨ ਦਯੋ ਇਨਹੀ ਕੋ ਭਲੋ,*
*ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦਯੋ,*
*ਜਗ ਮੈ ਜਸੁ, ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹਿ ਮੈ ਤਨ ਤੇ ਮਨ ਤੇ,*
*ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥*
*ਪਾਤਸ਼ਾਹੀ ੧੦*

ਸੋ ਬੇਟਾ! ਭੋਜਨਾਂ ਦੇ ਵੱਖਰੇ ਸੁਆਦ ਚੱਖਣ ਵਾਲੇ, ਸਾਧੂ ਨਹੀਂ ਹੋਇਆ ਕਰਦੇ ਸਗਮਾਂ ਇਹ ਤਾਂ ਸੁਆਦੂ ਹੋਇਆ ਕਰਦੇ ਹਨ ਇਨ੍ਹਾਂ ਨੂੰ ਛਕਾਇਆ ਹੋਇਆ ਇਨ੍ਹਾਂ ਦੀ ਦੇਹ ਤੋਂ ਅੱਗੇ ਕੋਈ ਪੁੰਨ ਪੈਦਾ ਨਹੀਂ ਕਰਦਾ ਪਰ ਮੈਂ ਤੈਨੂੰ ਦਸਦਾ ਹਾਂ ਕਿ ਅਜਿਹੇ ਪੁਰਸ਼ ਆਪਣੀ ਦੇਹ ਨੂੰ ਰੋਗ ਲਾ ਬੈਠਦੇ ਹਨ ਜਿਵੇਂ ਕਿ ਫੁਰਮਾਨ ਹੈ -

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥*
*ਪੰਨਾ - 1256*

ਪਿਤਰਾਂ ਨੂੰ ਸਿਰਫ ਓਹੀ ਅੰਨ ਪਹੁੰਚਦਾ ਹੈ ਜੋ ਸਚਮੁਚ ਅਭਿਆਗਤ ਨੂੰ ਭੇਟਾ ਕੀਤਾ ਜਾਂਦਾ ਹੈ। ਸੋ ਇਸ ਤਰ੍ਹਾਂ ਨਾਲ ਪਿਤਰਾਂ ਦੇ ਨਮਿਤ ਕੀਤੇ ਜਾਣ ਵਾਲੇ ਕਰਮਾਂ ਨੂੰ ਪਿਤਰ ਦੰਡ ਦੀ ਪੂਰਤੀ ਆਖਿਆ ਜਾਂਦਾ ਹੈ। ਇਹ ਕੋਈ ਲਾਇਕ ਬੱਚੇ ਹੀ ਭਰਦੇ ਹਨ। ਅੱਜਕਲ੍ਹ ਕਲਯੁਗ ਦਾ ਸਮਾਂ ਹੈ। ਬੱਚੇ ਮਾਂ ਬਾਪ ਨੂੰ ਛਡ ਕੇ ਆਪਣੇ ਹੀ ਪਰਿਵਾਰ ਵਿਚ ਪਰਚ ਜਾਂਦੇ ਹਨ। ਉਨ੍ਹਾਂ ਦਾ ਕੀਤਾ ਹੋਇਆ ਕਰਮ ਧਰਮ ਕੋਈ ਫਲ ਨਹੀਂ ਦਿੰਦਾ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਅੰਕਿਤ ਕੀਤਾ ਹੈ -

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁੱਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ।।*
*ਭਾਈ ਗੁਰਦਾਸ ਜੀ, ਵਾਰ 37/13*

ਜਿਹੜਾ ਪੁਤਰ ਮਾਪਿਆਂ ਨੂੰ ਤਿਆਗ ਕੇ ਧਰਮ ਗ੍ਰੰਥਾਂ ਨੂੰ ਸੁਣਦਾ ਹੈ ਉਸ ਨੂੰ ਧਰਮ ਗ੍ਰੰਥਾਂ ਦੇ ਗੋਹਜ ਸਿਧਾਂਤਾਂ ਦਾ ਕੋਈ ਗਿਆਨ ਨਹੀਂ ਹੁੰਦਾ। ਇਹ ਵਾਹਿਗੁਰੂ ਜੀ ਦੀ ਨੇਤ ਹੈ, ਜਿਹੜਾ ਪੁੱਤਰ ਮਾਂ ਪਿਓ ਨੂੰ ਛੱਡ ਜਾਂਦਾ ਹੈ ਉਨ੍ਹਾਂ ਦੀ ਆਗਿਆ ਲਏ ਤੋਂ ਬਗੈਰ ਹੀ ਕਿਸੇ ਜੰਗਲ ਵਿਚ ਜਾ ਕੇ ਤਪ ਕਰਦਾ ਹੈ, ਉਹ ਜੰਗਲਾਂ ਵਿਚ ਭੁਲਿਆ ਹੀ ਫਿਰਦਾ ਹੈ ਕਿਉਂਕਿ ਮਾਤਾ ਪਿਤਾ ਦੀ ਅਸੀਸ ਉਸਨੇ ਪ੍ਰਾਪਤ ਨਹੀਂ ਕੀਤੀ। ਜੇ ਕੋਈ ਮਾਪਿਆਂ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ ਉਸ ਦੀ ਸੇਵਾ ਨੂੰ ਦੇਵੀ ਦੇਵਤੇ ਪ੍ਰਵਾਨ ਨਹੀਂ ਕਰਦੇ ਕਿਉਂਕਿ ਮਾਂ ਪਿਓ ਹੀ ਦੇਵੀ ਦੇਵ ਹਨ ਜਿਨ੍ਹਾਂ ਨੇ ਅਨੇਕ ਕਸ਼ਟ ਸਹਿ ਕੇ ਪੁੱਤਰ ਨੂੰ ਪੜ੍ਹਾਇਆ ਲਿਖਾਇਆ ਅਤੇ ਸ਼ਾਦੀ ਕੀਤੀ, ਉਸਦੀਆਂ ਕਾਮਨਾਵਾਂ ਪੂਰੀਆਂ ਕਰਨ ਲਈ ਥਾਂ-ਥਾਂ ਮੱਥੇ ਨਿਵਾਉਂਦੇ ਰਹੇ। ਅਜਿਹੇ ਪੁੱਤਰ ਜਦੋਂ ਮਾਂ-ਬਾਪ ਦਾ ਸਤਿਕਾਰ ਨਹੀਂ ਕਰਦੇ ਉਨ੍ਹਾਂ ਦੀ ਪੂਜਾ ਥਾਂ ਨਹੀਂ ਪਿਆ ਕਰਦੀ। ਮਾਤਾ ਪਿਤਾ ਨੂੰ ਵਿਸਾਰ ਕੇ ਜਿਹੜੇ ਪੁਤਰ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਨ ਲਈ ਪੁਜਦੇ ਹਨ, ਮਾਂ-ਬਾਪ ਦਾ ਸਤਿਕਾਰ ਨਹੀਂ ਕਰਦੇ, ਨਾ ਉਨ੍ਹਾਂ ਦੀ ਭਾਵਨਾ ਨੂੰ ਸਮਝਣ ਦਾ ਜਤਨ ਕਰਦੇ ਹਨ, ਅਜਿਹੇ ਪੁੱਤਰਾਂ ਨੂੰ ਕੋਈ ਫਲ ਪ੍ਰਾਪਤ ਨਹੀਂ ਹੁੰਦਾ ਸਗਮਾਂ ਐਵੇਂ ਘੁੰਮਣ ਘੇਰੀਆਂ ਵਿਚ ਗੋਤੇ ਖਾਂਦੇ ਹਨ। ਗਰੀਬ ਮਾਂ ਬਾਪ ਕਪੜੇ ਲਈ ਤਰਸਦੇ ਹਨ, ਰੋਟੀ ਲਈ ਤਰਸਦੇ ਹਨ ਅਜਿਹਾ ਪੁੱਤਰ ਜੇ ਦਾਨ ਕਰਦਾ ਹੈ ਤਾਂ ਉਹ ਪੁੱਤਰ ਅਗਿਆਨੀ ਅਤੇ ਬੇਇਮਾਨ ਹੈ। ਕਿਉਂਕਿ ਮਾਤਾ ਪਿਤਾ ਦਾ ਪਹਿਲਾ ਹੱਕ ਹੋਇਆ ਕਰਦਾ ਹੈ ਦਾਨ ਲੈਣ ਵਾਲਿਆਂ ਦਾ ਪਿਛੋਂ ਹੁੰਦਾ ਹੈ। ਮਾਤਾ ਪਿਤਾ ਦਾ ਤਿਆਗ ਕਰਕੇ ਜਿਹੜਾ ਪੁੱਤਰ ਵਰਤ ਆਦਿ ਅਨੇਕਾਂ ਢੌਂਗ ਰਚਦਾ ਹੈ ਉਹ ਪੁੱਤਰ 84 ਲੱਖ ਜੂਨਾਂ ਦੇ ਚੱਕਰ ਵਿਚ ਭਰਮ ਦਾ ਮਾਰਿਆ ਫਿਰਦਾ ਹੈ ਅਜਿਹੇ ਪੁੱਤਰਾਂ ਨੇ ਗੁਰੂ ਤੇ ਪ੍ਰਮੇਸ਼ਰ ਦੀ ਸਾਰ ਨਹੀਂ ਜਾਣੀ।

ਮਾਤਾ ਪਿਤਾ ਨੇ ਪੁੱਤਰ ਉਪਰ ਬਹੁਤ ਉਪਕਾਰ ਕੀਤੇ ਹਨ, ਜਦੋਂ ਪੁੱਤਰ ਮਾਤਾ ਦੇ ਗਰਭ ਵਿਚ ਨਿਵਾਸ ਰਖਦਾ ਹੈ, ਮਾਤਾ ਸਭ ਕਿਸਮ ਦੇ ਰਸ-ਰਸ ਖਾਣੇ ਬੰਦ ਕਰ ਦਿੰਦੀ ਹੈ। ਉਹ ਬਹੁਤ ਪੀੜਾ ਸਹਿ ਕੇ ਪੁੱਤਰ ਨੂੰ ਜਨਮ ਦਿੰਦੀ ਹੈ। ਮਾਂ ਬੜੀ ਸਾਵਧਾਨੀ ਨਾਲ ਪੁੱਤਰ ਦੀ ਪਾਲਣਾ ਕਰਦੀ ਹੈ। ਉਹ ਅਜਿਹੀ ਚੀਜ਼ ਨਹੀਂ ਖਾਂਦੀ ਜਿਸ ਕਰਕੇ ਉਸ ਦੇ ਦੁੱਧ ਵਿਚ ਉਸ ਚੀਜ਼ ਦਾ ਅਸਰ ਚਲਿਆ ਜਾਵੇ ਅਤੇ ਉਸ ਦੇ ਪੁੱਤਰ ਨੂੰ ਤਕਲੀਫ ਹੋਵੇ ਜਿਵੇਂ ਕਿ ਜਿਹੜੀਆਂ ਮਾਤਾਵਾਂ ਦੁੱਧ ਪੀਣ ਵਾਲੇ ਬਾਲਕ ਦੇ ਹੁੰਦਿਆਂ ਬਹੁਤ ਮਿੱਠਾ ਖਾਂਦੀਆਂ ਹਨ ਉਨ੍ਹਾਂ ਦੇ ਪੁੱਤਰਾਂ ਨੂੰ ਬਹੁਤ ਪੀੜਾ ਹੁੰਦੀ ਹੈ ਉਨ੍ਹਾਂ ਦੇ ਮਿੱਠੇ ਲੜਨੇ ਸ਼ੁਰੂ ਹੋ ਜਾਂਦੇ ਹਨ। ਸਿਆਣੇ ਉਸ ਨੂੰ ਵਰਜਦੇ ਹਨ ਕਿ ਤੂੰ ਮਿੱਠਾ ਨਾ ਖਾਹ। ਜੇ ਉਹ ਖੁਸ਼ਕ ਰੋਟੀਆਂ ਖਾਂਦੀਆਂ ਹਨ, ਛੋਲਿਆਂ ਆਦਿ ਦਾ ਜ਼ਿਆਦਾ ਪ੍ਰਯੋਗ ਕਰਦੀਆਂ ਹਨ ਉਸ ਦੇ ਪੁੱਤਰ ਨੂੰ ਕਬਜ਼ ਹੋ ਜਾਂਦੀ ਹੈ। ਇਸ ਕਰਕੇ ਉਸ ਨੂੰ ਆਪਣੀ ਜੀਭ ਦੇ ਸਾਰੇ ਸੁਆਦ ਛੱਡਣੇ ਪੈਂਦੇ ਹਨ। ਆਪ ਪਹਿਨਣਾ ਛਡ ਦਿੰਦੀ ਹੈ ਪਰ ਪੁੱਤਰ ਲਈ ਚੰਗੇ ਤੋਂ ਚੰਗੇ ਵਸਤਰ ਲਿਆਉਂਦੀ ਹੈ ਅਤੇ ਚੰਗੀ ਤੋਂ ਚੰਗੀ ਖੁਰਾਕ ਦਿੰਦੀ ਹੈ। ਮਾਤਾ ਪਿਤਾ ਆਪਣਾ ਖਾਣਾ ਪੀਣਾ ਘਟਾ ਦਿੰਦੇ ਹਨ, ਪੂਰੀ ਤਰ੍ਹਾਂ ਨਾਲ ਦੁੱਧ ਨਹੀਂ ਪੀਂਦੇ, ਪੂਰੀ ਤਰ੍ਹਾਂ ਨਾਲ ਮੱਖਣ ਆਦਿ ਦਾ ਪ੍ਰਯੋਗ ਨਹੀਂ ਕਰਦੇ

ਕਿਉਂਕਿ ਓਹੀ ਧਨ ਬਚਾ ਕੇ ਪੁੱਤਰ ਲਈ ਚੰਗੇ ਤੋਂ ਚੰਗੇ ਪਦਾਰਥ ਲਿਆ ਕੇ ਉਸ ਨੂੰ ਪਾਲਦੇ ਹਨ। ਮਾਤਾ ਪਿਤਾ ਚੰਗੇ ਤੋਂ ਚੰਗੇ ਸਕੂਲ ਵਿਚ ਆਪਣੇ ਵਿਤ ਅਨੁਸਾਰ ਉਸ ਨੂੰ ਪੜ੍ਹਾਉਂਦੇ ਹਨ। ਆਪਣਾ ਕਮਾਇਆ ਹੋਇਆ ਧਨ ਪੁੱਤਰ ਨੂੰ ਪੜ੍ਹਾਈ ਕਰਾਉਣ ਲਈ ਖਰਚਦੇ ਹਨ। ਮਾਪੇ ਇਸ ਤਰ੍ਹਾਂ ਦੇ ਨਾਲ ਆਪਣੇ ਸਿਰ ਤੇ ਪੁਤਰ ਵਲੋਂ ਜੋ ਪਾਇਆ ਹੋਇਆ ਕਰਜ਼ ਹੈ ਉਹ ਉਤਾਰ ਕੇ ਸੁਰਖਰੂ ਹੋ ਜਾਂਦੇ ਹਨ।

*ਮਾਤ ਪਿਤਾ ਮਿਲਿ ਨਿੰਮਿਆਂ ਆਸਾ ਵੰਤੀ ਉਦਰੁ ਮਝਾਰੇ॥*
*ਰਸ ਕਸ ਖਾਇ ਨਲੱਜ ਹੋਇ ਛੂਹ ਛੂਹ ਧਰਣਿ ਧਰੈ ਪਗਧਾਰੇ॥*
*ਪੇਟ ਵਿਚਿ ਦਸ ਮਾਹ ਰੱਖਿ ਪੀੜਾ ਖਾਇ ਜਣੈ ਪੁਤ ਪਿਆਰੇ।*
*ਜਣ ਕੈ ਪਾਲੇ ਕਸ਼ਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ।*
*ਗੁੜ੍ਹਤੀ ਦੇਇ ਪਿਆਲਿ ਦੁੱਧੁ ਘੁੱਟੀ ਵੱਟੀ ਦੇਇ ਨਿਹਾਰੇ।*
*ਛਾਦਨੁ ਭੋਜਨੁ ਪੋਖਿਆ ਭੱਦਣ ਮੰਗਣ ਪੜ੍ਹਣ ਚਿਤਾਰੇ।*
*ਪਾਂਧੇ ਪਾਸ ਬਹਾਲਿਆ ਖੱਟਿ ਲੁਟਾਇ ਹੋਇ ਸਚਿਆਰੇ।*
*ਉਰਿਣਿਤ ਹੋਏ ਭਾਰ ਉਤਾਰੇ॥*

***ਭਾਈ ਗੁਰਦਾਸ ਜੀ, ਵਾਰ 37/10***

ਜਦੋਂ ਪੁੱਤਰ ਪੜ੍ਹ ਲਿਖ ਜਾਂਦਾ ਹੈ ਤਾਂ ਮਾਤਾ ਪਿਤਾ ਦੇ ਮਨ ਵਿਚ ਪੂਰੀ ਤਰ੍ਹਾਂ ਨਾਲ ਇਹ ਗੱਲ ਸਮਾਈ ਹੁੰਦੀ ਹੈ ਕਿ ਸਾਡਾ ਪੁੱਤਰ ਬਹੁਤ ਲਾਇਕ ਹੋ ਗਿਆ ਹੈ। ਇਸ ਨੂੰ ਚੰਗੇ ਤੋਂ ਚੰਗੇ ਘਰ ਵਿਚ ਮੰਗੀਏ, ਵਿਆਹੀਏ। ਜਦੋਂ ਵਿਆਹ ਹੋ ਜਾਂਦਾ ਹੈ ਤਾਂ ਸਭ ਤੋਂ ਵੱਧ ਖੁਸ਼ੀ ਮਾਤਾ-ਪਿਤਾ ਨੂੰ ਹੁੰਦੀ ਹੈ। ਉਨ੍ਹਾਂ ਦੇ ਮਨ ਵਿਚ ਬਹੁਤ ਆਸ਼ਾਵਾਂ ਹੁੰਦੀਆਂ ਹਨ ਕਿ ਸਾਡਾ ਪੁੱਤਰ ਸਾਡੇ ਨਾਲ ਮਿਲ ਕੇ ਕਮਾਈ ਕਰੇਗਾ। ਪੁੱਤਰ, ਪੋਤਰੀਆਂ ਹੋਣਗੀਆਂ। ਸਾਡਾ ਪੁੱਤਰ ਸਾਇੰਸਦਾਨ, ਪ੍ਰੋਫੈਸਰ ਬਣ ਗਿਆ ਹੈ ਸੋ ਬਹੁਤ ਐਸੀਆਂ ਆਸ਼ਾਵਾਂ ਉਨ੍ਹਾਂ ਨੂੰ ਪ੍ਰਸੰਨਤਾ ਬਖਸ਼ਦੀਆਂ ਹਨ। ਜਦੋਂ ਮਾਂ ਆਪਣੇ ਪੁੱਤਰ ਦੇ ਅਤੇ ਨੂੰਹ ਵਿਚ ਹੁੰਦਾ ਪਿਆਰ ਦੇਖਦੀ ਹੈ ਤਾਂ ਉਹ ਪ੍ਰਭੂ ਕੋਲ ਅਰਦਾਸ ਕਰਦੀ ਹੈ ਕਿ ਹੇ ਪ੍ਰਭੂ! ਇਸ ਛੋਟੇ ਜਿਹੇ ਪਰਿਵਾਰ ਨੂੰ ਤੂੰ ਕਦੇ ਦੁਖ ਨਾ ਦੇਈਂ। ਪਰ ਹੁੰਦਾ ਕੀ ਹੈ ਨੂੰਹ ਸਿਖੀ ਸਿਖਾਈ ਘਰ ਆਉਂਦੀ ਹੈ, ਮਾਂ ਬਾਪ ਤੋਂ ਪਤੀ ਨੂੰ ਵੱਖਰਾ ਕਰ ਦਿੰਦੀ ਹੈ। ਸੱਸ ਨਾਲ ਲੜਦੀ ਹੈ, ਪਤੀ ਨੂੰ ਸਿਖਾ ਦਿੰਦੀ ਹੈ। ਚੁਗਲੀਆਂ ਦਾ ਅਸਰ ਪੁੱਤਰ ਤੇ ਹੋ ਜਾਂਦਾ ਹੈ ਉਹ ਮਾਤਾ ਪਿਤਾ ਨਾਲ ਗੱਲ ਕਰਨੀ ਬੰਦ ਕਰ ਦਿੰਦਾ ਹੈ। ਮਾਤਾ ਪਿਤਾ ਸਿਕਦੇ ਹੀ ਰਹਿੰਦੇ ਹਨ ਕਿ ਇਹ ਕੀ ਹੋਇਆ ਸਾਡੀ ਸੋਚਣੀ ਉਪਰ ਪਾਣੀ ਫਿਰ ਗਿਆ। ਹੇ ਵਾਹਿਗੁਰੂ! ਇਸ ਪੁੱਤਰ ਨੂੰ ਸੁਮੱਤ ਦੇਹ। ਮਾਂ ਆਪਣੇ ਮੁਖ ਤੋਂ ਪੁੱਤਰ ਨੂੰ ਕਦੇ ਵੀ ਬੁਰਾ ਸ਼ਬਦ ਨਹੀਂ ਕਹਿੰਦੀ। ਨੂੰਹ ਪੁੱਤਰ ਦੋਨੋਂ ਮਾਤਾ ਪਿਤਾ ਤੋਂ ਆਕੀ ਹੋ ਕੇ ਉਨ੍ਹਾਂ ਨੂੰ ਬੋਲ ਕਬੋਲ ਬੋਲਦੇ ਹਨ ਜੋ ਉਨ੍ਹਾਂ ਨੂੰ ਸਹਿਣੇ ਔਖੇ ਹੋ ਜਾਂਦੇ ਹਨ। ਮਾਪਿਆਂ ਨਾਲ ਝਗੜਾ ਕਰਦੇ ਹਨ ਇਥੋਂ ਤਕ

ਦੇਖਿਆ ਗਿਆ ਹੈ ਕਿ ਮਾਤਾ ਪਿਤਾ ਆਪਣੇ ਪੁੱਤਰਾਂ ਦੀ ਸਹੂਲਤ ਵਾਸਤੇ ਕੋਠੀਆਂ ਬਣਾਉਂਦੇ ਹਨ, ਜਾਇਦਾਦ ਖਰੀਦਦੇ ਹਨ, ਆਪਣੇ ਨਾਮ ਕੁਝ ਨਹੀਂ ਲਵਾਉਂਦੇ, ਆਪਣੇ ਪੁੱਤਰ ਦੇ ਨਾਂ ਲਵਾਉਂਦੇ ਹਨ ਪਰ ਉਸ ਪੁੱਤਰ ਨੂੰ ਉਸ ਦੀ ਪਤਨੀ ਆਪਣੇ ਸੱਸ ਤੇ ਸਹੁਰੇ ਦੇ ਖਿਲਾਫ ਕਰ ਦਿੰਦੀ ਹੈ। ਇਥੋਂ ਤਕ ਵੀ ਮੈਂ ਦੇਖਿਆ ਹੈ ਕਿ ਅਜਿਹੇ ਪਿਆਰ ਭਰੇ ਬਜ਼ੁਰਗਾਂ ਨੂੰ ਆਦੇਸ਼ ਮਿਲਦੇ ਜਾਂਦੇ ਹਨ ਕਿ ਘਰ ਸਾਡੇ ਨਾਮ ਹੈ, ਜਾਇਦਾਦ ਸਾਡੇ ਨਾਂ ਹੈ। ਪੁੱਤਰ ਕਹਿੰਦਾ ਹੈ ਜਾਂ ਘਰ ਖਾਲੀ ਕਰੋ ਜਾਂ ਕਿਰਾਇਆ ਦੇਵੋ, ਮੈਂ ਮੁਫਤ ਤੁਹਾਨੂੰ ਇਸ ਘਰ ਵਿਚ ਨਹੀਂ ਰਖ ਸਕਦਾ। ਮਾਤਾ ਪਿਤਾ ਦੇ ਉਪਕਾਰ ਨੂੰ ਭੁੱਲ ਜਾਂਦਾ ਹੈ। ਉਸ ਵੇਲੇ ਸਰਵਣ ਪੁੱਤਰ ਯਾਦ ਆਉਂਦਾ ਹੈ ਪਰ ਸਰਵਣ ਪੁੱਤਰ ਤਾਂ ਕੋਈ ਹੁੰਦਾ ਹੀ ਨਹੀਂ –

***ਮਾਤਾ ਪਿਤਾ ਅਨੰਦ ਵਿਚਿ ਪੁੱਤੈ ਦੀ ਕੁੜਮਾਈ ਹੋਈ।***
***ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ।***
***ਵਿਗਸੀ ਪੁਤ੍ਰ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।***
***ਸੁੱਖਾਂ ਸੁਖੈ ਮਾਵੜੀ ਪੁੱਤ ਨੂੰਹ ਦਾ ਮੇਲ ਅਲੋਈ।***
***ਨੂੰਹ ਨਿਤ ਕੰਮ ਕੁਮੰਤ ਦੇਇ ਵਿਹਰੇ ਹੋਵਨ ਸੱਸੁ ਵਿਗੋਈ।***
***ਲਖ ਉਪਕਾਰੁ ਵਿਸਾਰਕੈ ਪੁੱਤ ਕੁਪੁੱਤ ਚੱਕੀ ਉਠਿ ਝੋਈ।***
***ਹੋਵੈ ਸਰਵਣ ਵਿਰਲਾ ਕੋਈ॥***

***ਭਾਈ ਗੁਰਦਾਸ ਜੀ, ਵਾਰ 37/11***

ਅੱਜਕਲ੍ਹ ਆਮ ਪਰਿਵਾਰਾਂ ਵਿਚ ਦੇਖਿਆ ਗਿਆ ਹੈ ਕਿ ਜਦੋਂ ਪੁੱਤਰ ਦਾ ਵਿਆਹ ਹੁੰਦਾ ਹੈ ਉਸ ਵੇਲੇ ਉਨ੍ਹਾਂ ਦੀ ਨੂੰਹ ਪਹਿਲਾਂ ਹੀ **plan** ਕਰਕੇ ਆਈ ਹੁੰਦੀ ਹੈ ਕਿ ਮਾਤਾ ਦੇ ਉਤੇ ਜਾਦੂ ਕਰ ਦੇਣਾ ਹੈ, ਕੁਝ ਖਲਾ ਦੇਣਾ ਹੈ ਜਿਸ ਨਾਲ ਉਨ੍ਹਾਂ ਨੂੰ ਕੋਈ ਨਾ ਕੋਈ ਬਿਮਾਰੀ ਲਗ ਜਾਵੇ।

ਇਸ ਪੁੱਤਰ ਨੇ ਵਿਆਹ ਕਰਾ ਕੇ ਸਭ ਤੋਂ ਪਹਿਲਾਂ ਪ੍ਰਭੂ ਨੂੰ ਭੁਲਾ ਦਿਤਾ ਅਤੇ ਫੇਰ ਮਾਪਿਆਂ ਨੂੰ ਵਿਸਾਰ ਦਿਤਾ। ਮਾਪਿਆਂ ਨੇ ਸੁੱਖਾਂ ਸੁੱਖ ਕੇ ਵਿਆਹ ਕੀਤਾ ਸੀ। ਮਾਂ, ਨੂੰਹ ਪੁੱਤਰ ਦੇ ਮਿਲਾਪ ਲਈ ਸਦਾ ਅਰਦਾਸਾਂ ਕਰਦੀ ਸੀ ਪਰ ਨੂੰਹ ਆਪਣੇ ਪਤੀ ਨੂੰ ਨਿਤ ਖੋਟੀ ਮਤ ਦਿੰਦੀ ਹੈ, ਜਿਸ ਕਰਕੇ ਪੁੱਤਰ ਮਾਪਿਆਂ ਨੂੰ ਛੱਡ ਕੇ ਵੱਡੇ ਹਤਿਆਰਿਆਂ (ਪਾਪੀਆਂ) ਵਾਲਾ ਕੰਮ ਕਰਦਾ ਹੈ। ਇਸ ਖੋਟੀ ਮਤ ਦਾ ਅਸਰ ਇਹ ਹੁੰਦਾ ਹੈ ਕਿ ਪੁੱਤਰ ਆਪਣੀ ਪਤਨੀ ਨੂੰ ਲੈ ਕੇ ਅਲੱਗ ਹੋ ਜਾਂਦਾ ਹੈ, ਪੁੱਤਰ ਦਾ ਇਹ ਕਰਮ ਬਹੁਤ ਖੋਟੀ ਚਾਲ ਵਾਲਾ ਹੁੰਦਾ ਹੈ।

***ਕਾਮਣਿ ਕਾਮਣਿਆਰੀਐ ਕੀਤੌਂ ਕਾਮਣ ਕੰਤ ਪਿਆਰੇ।***
***ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਓ ਵਿਸਾਰੇ।***
***ਸੁੱਖਾਂ ਸੁੱਖਿ ਵਿਵਾਹਿਆ ਸਉਣੁ ਸੰਜੋਗ ਵਿਚਾਰਿ ਵਿਚਾਰੇ॥***
***ਪੂਤ ਨੂਹੈਂ ਦਾ ਮੇਲੁ ਵੇਖਿ ਅੰਗ ਨ ਮਾਵਨਿ ਮਾਂ ਪਿਓ***

*ਵਾਰੇ।*
*ਨੂੰਹੁ ਨਿਤ ਕੰਤ ਕੁਮੰਤ ਦੇਇ ਮਾਂ ਪਿਓ ਛੱਡਿ ਵਡੇ ਹਤਿਆਰੇ।*
*ਵੱਖ ਹੋਵੈ ਪੁਤੁ ਰੰਨਿ ਲੈ ਮਾਂ ਪਿਊ ਦੇ ਉਪਕਾਰੁ ਵਿਸਾਰੇ।*
*ਲੋਕਾਚਾਰ ਹੁਇ ਵਡੇ ਕੁਚਾਰੇ।*
*ਭਾਈ ਗੁਰਦਾਸ ਜੀ, ਵਾਰ 37/12*

ਇਸ ਤਰ੍ਹਾਂ ਦੇ ਨਾਲ ਜੋ ਪੁੱਤਰ ਵਾਸ਼ਨਾ ਹੈ ਪੁੱਤਰ ਪ੍ਰਾਪਤੀ ਲਈ ਬੜੇ ਨਖਿੱਧ ਕਰਮ ਕੀਤੇ ਜਾਂਦੇ ਹਨ। ਜਦੋਂ ਪੁੱਤਰ ਕੋਈ ਵੀ ਧਿਆਨ ਨਹੀਂ ਦਿੰਦਾ ਉਸ ਵੇਲੇ ਮਾਂ ਬਾਪ ਨੂੰ ਕਿੰਨਾ ਦੁਖ ਹੁੰਦਾ ਹੋਵੇਗਾ ਇਸ ਦਾ ਅੰਦਾਜ਼ਾ ਓਹੀ ਲਾ ਸਕਦੇ ਹਨ।

ਇਕ ਵਾਰੀ ਮੇਰੇ ਦੀਵਾਨ ਇਕ ਪਿੰਡ ਵਿਚ ਲੱਗੇ ਹੋਏ ਸਨ। ਅਚਾਨਕ ਰੋਲਾ ਪੈ ਗਿਆ ਕਿ ਦੱਸ ਮਹੀਨੇ ਦਾ ਬੱਚਾ ਖੇਲ੍ਹਦਾ-ਖੇਲ੍ਹਦਾ ਗੁੰਮ ਹੋ ਗਿਆ। ਜਦੋਂ ਮੈਨੂੰ ਪਤਾ ਲੱਗਿਆ ਤਾਂ ਮੈਂ ਸਭ ਨੂੰ ਕਿਹਾ ਕਿ ਮੀਲ ਦੋ ਮੀਲ ਅੰਦਰ ਘੇਰਾ ਪਾ ਲਵੋ ਅਤੇ ਉਸ ਘੇਰੇ ਨੂੰ ਛੋਟਾ ਕਰਦੇ ਤੁਰੇ ਆਓ। ਫਸਲਾਂ, ਖਰਲੇ, ਜੰਗਲ, ਬੇਲੇ ਸਭ ਦੇਖ ਲਓ ਇਸ ਤਰ੍ਹਾਂ ਕਰਦੇ-ਕਰਦੇ ਜਦੋਂ ਘੇਰਾ ਬਹੁਤ ਛੋਟਾ ਹੋ ਗਿਆ ਤਾਂ ਕੀ ਦੇਖਿਆ ਕਿ ਨਾਲ ਲਗਦੇ ਫਾਰਮ ਵਿਚ ਜੋ ਡੇਰਾ ਸੀ, ਉਸ ਦੀ ਜਦੋਂ ਤਲਾਸ਼ੀ ਲਈ ਗਈ ਤਾਂ ਬੱਚੇ ਦਾ ਮੂੰਹ ਬੰਨ੍ਹ ਕੇ ਮੰਜੇ ਦੇ ਹੇਠਾਂ ਸੁੱਟ ਕੇ ਭਾਰੀ ਚੀਜ਼ ਨਾਲ ਬੰਨ੍ਹਿਆ ਹੋਇਆ ਸੀ ਮੰਜੇ ਦੇ ਉਤੇ **double bed** ਦੀ ਚਾਦਰ ਪਾਈ ਹੋਈ ਸੀ। ਜਦੋਂ ਸਾਡੇ ਸਿੰਘਾਂ ਨੇ ਚਾਦਰ ਚੁਕੀ ਤਾਂ ਬੱਚਾ ਪੂਰੇ ਜ਼ੋਰ ਨਾਲ ਰੋ ਰਿਹਾ ਸੀ। ਪਰ ਉਸ ਦੀ ਅਵਾਜ਼ ਬਾਹਰ ਨਹੀਂ ਆ ਰਹੀ ਸੀ। ਉਸੇ ਘਰ ਦੇ ਸਾਮ੍ਹਣੇ ਇਕ ਮਾਈ ਜੋ ਤੰਤਰ ਵਿਦਿਆ ਦੀ ਜਾਣੂੰ ਸੀ, ਬੈਠੀ ਹੱਥ ਵਿਚ ਮਾਲਾ ਲਈ ਭਜਨ ਕਰਦੀ ਐਉਂ ਪ੍ਰਤੀਤ ਦਿੰਦੀ ਸੀ ਜਿਵੇਂ ਕੋਈ ਪ੍ਰਮੇਸ਼ਰ ਦੀ ਪਿਆਰੀ ਬੈਠੀ ਹੋਵੇ। ਉਸ ਨੂੰ ਵੀ ਨਾਲ ਹੀ ਫੜ ਲਿਆ ਜਦੋਂ ਉਸ ਨੂੰ ਚਾਹਟਾ ਛਕਾਇਆ ਗਿਆ ਤਾਂ ਉਸ ਨੇ ਦੱਸਿਆ ਕਿ ਇਨ੍ਹਾਂ ਦੇ ਘਰ ਓਲਾਦ ਨਹੀਂ ਸੀ ਤਾਂ ਮੈਂ ਇਨ੍ਹਾਂ ਨੂੰ ਕਿਹਾ ਕਿ ਕਿਸੇ ਦਾ ਜੇਠਾ ਪੁੱਤਰ ਲਿਆਓ। ਮੈਂ ਮੰਤਰ ਪੜ੍ਹ ਕੇ ਉਸ ਦੇ ਹੱਥ, ਪੈਰ, ਬਾਹਵਾਂ, ਲੱਤਾਂ ਕੱਟਾਂਗੀ ਅਤੇ ਸ਼ਾਹ ਰਗ ਕੱਟ ਕੇ ਖ਼ੂਨ ਦਾ ਬਰਤਨ ਭਰਾਂਗੀ। ਉਸ ਖ਼ੂਨ ਨੂੰ ਪਾਣੀ ਦੀ ਬਾਲਟੀ ਵਿਚ ਪਾ ਕੇ ਮੰਤਰੇ ਹੋਏ ਜਲ ਨਾਲ ਤੂੰ ਇਸ਼ਨਾਨ ਕਰ ਲਵੇਂਗੀ ਤਾਂ ਤੇਰੇ ਘਰ ਉਸੇ ਪੁੱਤਰ ਦੀ ਰੂਹ ਆ ਕੇ ਜਨਮ ਲਵੇਗੀ।

ਅਜਿਹੇ ਕੇਸ ਇਕ ਨਹੀਂ ਹੁੰਦੇ ਸੈਂਕੜੇ ਹੁੰਦੇ ਹਨ ਅਤੇ ਅਜਿਹੇ ਅਪਰਾਧ ਹੁੰਦੇ ਹੀ ਰਹਿੰਦੇ ਹਨ। ਸੋ ਅਜਿਹਾ ਕਰਮ ਕਰਕੇ ਵੀ ਪੁੱਤਰ ਪ੍ਰਾਪਤ ਕਰਨ ਤੋਂ ਸੰਕੋਚ ਨਹੀਂ ਕੀਤਾ ਜਾਂਦਾ ਪਰ ਪੁੱਤਰ ਇਕ ਸੈਕਿੰਡ ਵਿਚ ਆਪਣੀ ਪਤਨੀ ਦੇ ਸਿੱਖੇ ਸਿਖਾਏ ਮਾਤਾ ਪਿਤਾ ਨੂੰ ਛੱਡ ਦਿੰਦਾ ਹੈ। ਕੈਸਾ ਅਕ੍ਰਿਤਘਣ ਪੁਤਰ ਹੈ।

ਦੁਨੀਚੰਦ ਦਾ ਪਿਤਾ ਕਹਿਣ ਲੱਗਿਆ ਕਿ ਬੇਟਾ! ਤੂੰ ਨੇਕ ਪੁੱਤਰ ਹੈਂ, ਮੇਰੇ ਨਮਿਰਤ ਸਰਾਧ ਕਰਦਾ ਸੀ। ਭਾਵੇਂ ਤੈਨੂੰ ਨਹੀਂ ਪਤਾ ਸੀ ਕਿ ਮੈਨੂੰ ਤੇਰਾ ਕੀਤਾ ਹੋਇਆ ਸਰਾਧ ਪਹੁੰਚਦਾ ਹੈ ਜਾਂ ਨਹੀਂ ਪਹੁੰਚਦਾ ਪਰ ਤੂੰ ਪਿਤਰ ਦੰਡ ਭਰਦਾ ਹੀ ਰਿਹਾ ਹੈਂ। ਗੁਰੂ ਨਾਨਕ ਪਾਤਸ਼ਾਹ ਤੈਨੂੰ ਸੁਮੱਤ ਬਖਸ਼ਣਗੇ। ਤੇਰੇ ਘਰ ਪ੍ਰਭੂ ਆਪ ਆਏ ਹੋਏ ਹਨ ਤੂੰ ਉਨ੍ਹਾਂ ਦਾ ਹੁਕਮ ਮੰਨੀਂ।

ਦੁਨੀਚੰਦ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਆਇਆ। ਆਪ ਨੇ ਕਿਹਾ ਕਿ ਪਿਤਰਾਂ ਦੇ ਨਮਿਰਤ ਓਹੀ ਅੰਨ ਪਹੁੰਚਦਾ ਹੈ ਜੋ ਭਜਨ ਕਰਨ ਵਾਲੇ ਨਿਸ਼ਕਾਮ ਪੁਰਸ਼ ਦੇ ਮੁੱਖ ਵਿਚ ਪਹੁੰਚਦਾ ਹੈ। ਅੱਜਕਲ੍ਹ ਦੇ ਅਜਿਹੇ ਪੁੱਤਰ ਹਨ ਜੋ ਆਪਣੇ ਮਾਤਾ ਪਿਤਾ ਦੇ ਨਮਿਤ ਕੁਝ ਨਹੀਂ ਕਰਦੇ।

ਸੋ ਇਹ ਬਚਨ ਇਸ ਲਈ ਲਿਖੇ ਹਨ ਕਿ ਪੁੱਤਰ ਵਾਸ਼ਨਾ ਆਦਮੀ ਨੂੰ ਕਿੰਨਾ ਨੀਵਾਂ ਲੈ ਜਾਂਦੀ ਹੈ ਅਤੇ ਪੁੱਤਰ ਪ੍ਰਾਪਤੀ ਤੋਂ ਬਾਅਦ ਜੋ ਦੁਖ ਪਹੁੰਚਦਾ ਹੈ ਉਸ ਦਾ ਕੋਈ ਅੰਦਾਜ਼ਾ ਹੀ ਨਹੀਂ ਲਗ ਸਕਦਾ। ਕਿਉਂਕਿ ਨਾ ਤਾਂ ਮਾਤਾ ਪਿਤਾ ਪੁੱਤਰ ਉਪਰ ਕੋਈ ਕਾਨੂੰਨੀ ਕਾਰਵਾਈ ਕਰ ਸਕਦੇ ਹਨ, ਨਾ ਆਪਣੇ ਪੁੱਤਰ ਨੂੰ ਕੋਈ ਨੁਕਸਾਨ ਪਹੁੰਚਾ ਸਕਦੇ ਹਨ। ਉਹ ਆਪ ਦੁਖੀ ਰਹਿ ਕੇ ਵੀ ਆਪਣੇ ਪੁੱਤਰਾਂ ਦਾ ਭਲਾ ਹੀ ਮੰਗਦੇ ਹਨ।

ਪੁੱਤਰ ਵਾਸ਼ਨਾ ਵਿਚ ਕੋਈ ਸੁਖ ਨਹੀਂ ਹੈ। ਇਸਦਾ ਇਹ ਮਤਲਬ ਨਹੀਂ ਕਿ ਅਸਾਡੇ ਪੁੱਤਰ ਪਰਿਵਾਰ ਦਾ ਵਾਧਾ ਹੀ ਨਾ ਹੋਵੇ। ਜੇ ਵਾਹਿਗੁਰੂ ਜੀ ਸੁਮੱਤ ਦੇ ਦੇਣ ਅਤੇ ਪੁੱਤਰ ਆਪਣੇ ਫਰਜ਼ ਪਹਿਚਾਣ ਲੈਣ ਤਾਂ ਮਾਤਾ ਪਿਤਾ ਵੀ ਸੁਖੀ ਰਹਿੰਦੇ ਹਨ ਅਤੇ ਪਰਿਵਾਰ ਵੀ ਸੁਖੀ ਰਹਿੰਦਾ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਰਿਸ਼ਤੇਦਾਰ, ਪੁੱਤਰ, ਧੀਆਂ ਇਹ ਸਭ ਪਿਛਲੇ ਜਨਮਾਂ ਦੇ ਸੰਜੋਗੀ ਹੋਇਆ ਕਰਦੇ ਹਨ ਪਰ ਆਪਣਾ-ਆਪਣਾ ਜੀਵਨ ਲੰਘਾਉਣ ਪਿਛੋਂ ਇਸ ਤਰ੍ਹਾਂ ਅੱਡ-ਅੱਡ ਹੋ ਜਾਂਦੇ ਹਨ ਜਿਸ ਤਰ੍ਹਾਂ ਹੜ੍ਹ ਆਉਣ ਤੇ ਘੁੰਮਣ ਘੇਰੀਆਂ ਵਿਚ ਆਇਆ ਰੇਤਾ ਇਕ ਥਾਂ ਤੋਂ ਉਠ ਕੇ ਮੀਲਾਂ ਦੂਰ ਜਾ ਟਿਕਦਾ ਹੈ।

***ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥***
***ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥***

***ਪੰਨਾ – 700***

ਹੁਣ ਤਕ ਦੋ ਵਾਸ਼ਨਾਵਾਂ ਦਾ ਜ਼ਿਕਰ ਕੀਤਾ ਹੈ – ਪੁੱਤਰ ਅਤੇ ਧਨ ਵਾਸ਼ਨਾ ਦਾ। ਇਨ੍ਹਾਂ ਨੂੰ ਮਲਨ ਵਾਸ਼ਨਾ ਆਖਿਆ ਜਾਂਦਾ ਹੈ। ਇਨ੍ਹਾਂ ਵਾਸ਼ਨਾਵਾਂ ਕਰਕੇ ਜੀਵ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਉਹ ਆਪਣੇ ਆਪ ਨੂੰ ਪਛਾਣਦਾ ਹੀ ਨਹੀਂ ਹੈ ਕਿਉਂਕਿ ਇਹ ਜੀਵ ਵਾਹਿਗੁਰੂ ਦੀ ਅੰਸ ਹੈ ਇਹ ਸਰੀਰ ਨਹੀਂ ਹੈ ਇਹ ਵੀ ਜੀਵ ਵਾਸ਼ਨਾ ਕਰਕੇ ਆਪਣੇ ਸਰੂਪ ਨੂੰ ਭੁੱਲ ਗਿਆ ਹੈ।

ਬਹੁਤ ਸਾਰਿਆਂ ਨੂੰ ਸਾਸ਼ਤਰ ਵਾਸ਼ਨਾ ਹੋ ਜਾਂਦੀ ਹੈ ਅਤੇ ਉਹ ਦੁਨੀਆਂ ਭਰ ਦੀਆਂ ਪੁਸਤਕਾਂ ਪੜ੍ਹਦੇ ਰਹਿੰਦੇ ਹਨ। ਉਨ੍ਹਾਂ ਦੇ ਮਨ ਵਿਚ ਇਹ ਖਿਆਲ ਹੁੰਦਾ ਹੈ ਕਿ ਮੈਂ ਸਭ ਤੋਂ ਵੱਡਾ ਵਿਦਵਾਨ ਹੋਵਾਂ ਅਤੇ ਮੇਰਾ ਨਾਮ ਦੁਨੀਆਂ ਉਤੇ ਮਸ਼ਹੂਰ ਹੋਵੇ। ਲੋਕ ਵਾਸ਼ਨਾ ਅਨੁਸਾਰ ਹਰ ਵਕਤ ਮਨ ਵਿਚ ਸਮਾਇਆ ਰਹਿੰਦਾ ਹੈ ਕਿ ਲੋਕੀ ਮੇਰੀ ਉਸਤਤ ਕਰਨ ਅਤੇ ਮੇਰੀ ਨਿੰਦਿਆ ਨਾ ਕਰਨ ਅਤੇ ਮੈਨੂੰ ਸਾਰੇ ਬਹੁਤ ਚੰਗਾ ਕਹਿਣ ਪਰ ਕੁਦਰਤ ਦਾ ਐਸਾ ਅਸੂਲ ਹੈ ਕਿ ਨਾ ਹੀ ਸਾਰੇ ਲੋਕ ਕਿਸੇ ਨੂੰ ਬਹੁਤ ਚੰਗਾ ਆਖਦੇ ਹਨ, ਨਾ ਹੀ ਸਾਰੇ ਲੋਕ ਕਿਸੇ ਨੂੰ ਬੁਰਾ ਆਖਦੇ ਹਨ। ਆਪੋ ਆਪਣੇ ਖਿਆਲ ਹੋਇਆ ਕਰਦੇ ਹਨ। ਵਾਹਿਗੁਰੂ ਜੀ ਨੇ ਸੰਸਾਰ ਵਿਚ ਕੋਈ ਐਸਾ ਨਿਯਮ ਨਹੀਂ ਬਣਾਇਆ ਕਿ ਸਾਰੇ ਲੋਕ ਹੀ ਉਸਤਤ ਕਰਨ, ਐਸਾ ਵੀ ਨਹੀਂ ਹੈ ਕਿ ਸਾਰੇ ਲੋਕ ਨਿੰਦਿਆ ਕਰਨ। ਗੁਰੂ ਮਹਾਰਾਜ ਜੀ ਨੇ ਨਿੰਦਿਆ ਤੇ ਉਸਤਤ ਦੋਹਾਂ ਨੂੰ ਤਿਆਗ ਕੇ ਨਿਰਵਾਣ ਪਦ ਦੀ ਖੋਜ ਕਰਨ ਲਈ ਤਾਕੀਦ ਕੀਤੀ ਹੈ -

***ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥***

***ਪੰਨਾ - 219***

ਜੋ ਸਤਿਪੁਰਸ਼ ਹੋਇਆ ਕਰਦੇ ਹਨ ਜਿਨ੍ਹਾਂ ਦੇ ਅੰਦਰ ਪ੍ਰਭੂ ਦੀ ਜੋਤ ਇਕ ਰਸ ਜਗਦੀ ਹੈ ਅਤੇ ਜਿਨ੍ਹਾਂ ਦੇ ਅੰਦਰ ਅਨਹਦ ਸ਼ਬਦਾਂ ਦੀ ਧੁਨਕਾਰ ਗੁੰਜ਼ਾਰਾਂ ਪਾਉਂਦੀ ਹੈ, ਉਨ੍ਹਾਂ ਦੀ ਪ੍ਰਭੂ ਨਾਲ ਬਣ ਆਉਂਦੀ ਹੈ ਉਹ ਉਸਤਤ, ਨਿੰਦਾ ਦੇ ਚੱਕਰ ਵਿਚ ਨਹੀਂ ਪੈਂਦੇ। ਭਾਵੇਂ ਸਾਰੇ ਲੋਕ ਉਨ੍ਹਾਂ ਦੀ ਨਿੰਦਾ ਕਰਨ ਤਾਂ ਉਨ੍ਹਾਂ ਨੂੰ ਦਾ ਕੁਝ ਘਟਦਾ ਨਹੀਂ, ਭਾਵੇਂ ਸਾਰੇ ਲੋਕ ਉਨ੍ਹਾਂ ਦੀ ਉਸਤਤਿ ਕਰਨ ਤਾਂ ਉਨ੍ਹਾਂ ਦਾ ਕੁਝ ਵਧਦਾ ਨਹੀਂ। ਜੇ ਲੋਕ ਉਨ੍ਹਾਂ ਨੂੰ ਸਲਾਹੁੰਦੇ ਹਨ ਤਾਂ ਕੀ ਵਡੱਤਣ ਹੈ ਜੇ ਲੋਕ ਨਿੰਦਦੇ ਹਨ ਤਾਂ ਕੀ ਘਟਦਾ ਹੈ। ਘਟਦਾ ਉਸ ਸਮੇਂ ਹੈ ਜਦੋਂ ਪ੍ਰਭੂ ਦੀ ਪ੍ਰਕਾਸ਼ਮਈ ਜੋਤ ਅੰਦਰ ਮੱਧਮ ਪੈ ਜਾਵੇ ਤਾਂ ਜਿੰਨਾਂ ਦੁਖ ਉਸਦਾ ਹੁੰਦਾ ਹੈ ਉਸ ਦਾ ਕੋਈ ਵਰਣਨ ਨਹੀਂ ਕਰ ਸਕਦਾ।

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ।।***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

***ਪੰਨਾ - 708***

ਇਸ ਕਰਕੇ ਸੰਤ ਉਸਤਤ ਤੇ ਨਿੰਦਿਆਂ ਤੋਂ ਉਤੇ ਹੁੰਦੇ ਹਨ। ਉਨ੍ਹਾਂ ਦਾ ਤਾਂ ਇਕੋ ਨਿਸ਼ਾਨਾ ਹੁੰਦਾ ਹੈ ਕਿ ਉਸਤਤਿ ਤੇ ਨਿੰਦਾ ਦੋਨੋਂ ਬਹੁਤ ਭਾਰੀਆਂ ਰੁਕਾਵਟਾਂ ਹਨ। ਉਸਤਤਿ ਆਦਮੀ ਅੰਦਰ ਅਭਿਮਾਨ ਪੈਦਾ ਕਰਦੀ ਹੈ ਅਤੇ ਨਿੰਦਾ ਹੀਣਤਾ ਪੈਦਾ ਕਰਦੀ ਹੈ। ਇਹ ਦੋਨੋਂ ਘਟੀਆ ਕਿਸਮ ਦੇ

ਜੀਵਨ ਹਨ। ਸੰਤਾਂ ਨੂੰ ਸੋਝੀ ਹੁੰਦੀ ਹੈ। ਉਹ ਸਿਰਫ ਅੰਦਰ ਤਕਦੇ ਹਨ ਕਿ ਕੀ ਪ੍ਰਭੂ ਨਾਲ ਬਣੀ ਹੋਈ ਹੈ ਜਾਂ ਲਿਵ ਟੁੱਟ ਗਈ ਹੈ। ਉਨ੍ਹਾਂ ਨੂੰ ਪ੍ਰਭੂ ਨਾਲੋਂ ਲਿਵ ਟੁੱਟਣ ਦਾ ਦੁੱਖ ਹੋਇਆ ਕਰਦਾ ਹੈ ਕਿਉਂਕਿ ਜੀਵਨ ਉਨਾਂ ਚਿਰ ਹੀ ਹੈ ਜਦੋਂ ਤਕ ਪ੍ਰਭੂ ਨਾਲ ਬਣ ਆਵੇ ਜੇ ਵਿਸਰ ਜਾਵੇ ਤਾਂ ਉਨ੍ਹਾਂ ਨੂੰ ਸਾਰਾ ਖਾਣਾ, ਪੀਣਾ ਹਰਾਮ ਲਗਦਾ ਹੈ। ਸੰਸਾਰ ਵਿਚ ਉਹੀ ਜੀਉਂਦਾ ਹੈ ਜਿਸ ਦੇ ਅੰਦਰ ਪ੍ਰਕਾਸ਼ ਹੋ ਗਿਆ। ਮਰਿਆ ਓਹੀ ਹੈ ਜਿਸ ਦੇ ਅੰਤਰ ਆਤਮੇ ਜੋਤ ਵਿਗਾਸ ਨਹੀਂ ਹੈ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।।***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥***
***ਪੰਨਾ - 142***

ਸੋ ਲੋਕ-ਵਾਸ਼ਨਾ ਦਾ ਸਾਧੂਆਂ ਉਪਰ ਕੋਈ ਵੀ ਅਸਰ ਨਹੀਂ ਹੁੰਦਾ ਉਹ ਤਾਂ ਇਹੋ ਹੀ ਕਹਿੰਦੇ ਹਨ ਕਿ -

***ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥***
***ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥***

***ਪੰਨਾ - 528***

ਪਹਿਲਾਂ ਹੀ ਇਸ ਲਾਈਨ ਤੇ ਖੜ੍ਹੇ ਹੋ ਜਾਂਦੇ ਹਨ ਜਿਸ ਤੋਂ ਅੱਗੇ ਕੁਝ ਕਿਹਾ ਹੀ ਨਹੀਂ ਜਾ ਸਕਦਾ। ਜੋ ਇਸ ਤਰ੍ਹਾਂ ਕਰਦੇ ਹਨ ਉਨਾਂ ਨੂੰ ਆਪਣੇ ਮਿਤਰਾਂ ਦੀ ਸ਼੍ਰੇਣੀ ਵਿਚ ਗਿਣਦੇ ਹਨ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ਪੰਨਾ - 1364***

ਇਕ ਵਾਰੀ ਐਸਾ ਜ਼ਿਕਰ ਆਉਂਦਾ ਹੈ ਨਾਮਦੇਵ ਜੀ ਭਜਨ ਬੰਦਗੀ ਤੋਂ ਵਿਹਲੇ ਹੋ ਕੇ ਮਾਨਵਤਾ ਦੇ ਭਲੇ ਹਿਤ ਜਿਥੇ ਆਪਣੇ ਪ੍ਰਵਚਨਾਂ ਨਾਲ ਰੂਹਾਨੀਅਤ ਦੇ ਪਾਂਧੀਆਂ ਨੂੰ ਸੇਧ ਦਿੰਦੇ ਸਨ, ਨਾਮ ਜਪਾਉਂਦੇ ਸਨ, ਪ੍ਰਭੂ ਨਾਲ ਮਿਲਾਪ ਦੀ ਜੁਗਤੀ ਦਸਦੇ ਸਨ ਉਥੇ ਆਪ ਗੁਰਬਾਣੀ ਦੇ ਅਨੁਸਾਰ-

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥***
***ਪੰਨਾ - 62***

ਆਪਣੇ ਇਰਦ ਗਿਰਦ ਦੇ ਰਹਿਣ ਵਾਲੇ ਬੱਚਿਆਂ ਨੂੰ ਵਿਦਿਆ ਵੀ ਦੇ ਦਿਆ ਕਰਦੇ ਹਨ। ਪਹਿਲੇ ਸਮਿਆਂ ਵਿਚ ਗੁਰਦੁਆਰਿਆਂ, ਮੰਦਰਾਂ, ਮਸਜਿਦਾਂ ਵਿਚ ਰੂਹਾਨੀ ਵਿਦਿਆ ਦਿਤੀ ਜਾਂਦੀ ਸੀ ਅਤੇ ਰੂਹਾਨੀ ਉਪਦੇਸ਼ਾਂ ਨੂੰ ਅੱਛੀ ਤਰ੍ਹਾਂ ਸਮਝਿਆ, ਸਮਝਾਇਆ ਜਾਂਦਾ ਸੀ, ਉਸ ਪੜ੍ਹਾਈ ਦਾ ਅਸਰ ਬੱਚਿਆਂ ਉਤੇ ਜੀਵਨ ਭਰ ਰਹਿੰਦਾ ਸੀ। ਉਨ੍ਹਾਂ ਨੂੰ ਰੂਹਾਨੀ ਸੂਝ ਪ੍ਰਾਪਤ ਹੋਣ ਕਰਕੇ ਸੁਖ ਸ਼ਾਂਤੀ ਪ੍ਰਾਪਤ ਹੋਇਆ ਕਰਦੀ ਸੀ। ਅੱਜਕਲ੍ਹ ਦੇ

ਗੁਸਤਾਖ ਬੱਚੇ ਜੋ ਮਾਂ ਬਾਪ ਦੀ ਇਜ਼ਤ ਨਹੀਂ ਕਰਦੇ ਇਹ ਚਲਨ ਉਸ ਸਮੇਂ ਦੇ ਬੱਚਿਆਂ ਵਿਚ ਨਹੀਂ ਸੀ ਹੁੰਦੇ। ਜਦੋਂ ਅਸੀਂ ਰੂਹਾਨੀ ਸਿਧਾਂਤਾਂ ਨੂੰ ਸਮਝ ਜਾਂਦੇ ਹਾਂ ਤਾਂ ਕਿਸੇ ਮਜ਼ਹਬ ਦਾ ਆਪਸ ਵਿਚ ਵੈਰ ਵਿਰੋਧ ਨਹੀਂ ਰਹਿੰਦਾ। ਬੋਲੀ ਦਾ ਫਰਕ ਹੋਵੇ ਤਾਂ ਹੋਵੇ ਪਰ ਪ੍ਰਭੂ ਨੂੰ ਮਿਲਣ ਦਾ ਜੋ ਰਸਤਾ ਹੈ ਉਹ ਇਕੋ ਹੈ। ਹਰੇਕ ਅੰਦਰ ਇਕੋ ਜਿਹਾ ਹੀ ਅਸਰ ਹੁੰਦਾ ਹੈ। ਜਗਿਆਸੂ ਜਦੋਂ ਸੰਤਾਂ ਦੇ ਦਰਸ਼ਨ ਕਰਕੇ ਪ੍ਰਭੂ ਨੂੰ ਮਿਲਣ ਦੀ ਲੋਚਾ ਕਰਦੇ ਹਨ ਤਾਂ ਸੰਤ ਉਸ ਨੂੰ ਮੰਤਰ ਦਿੰਦੇ ਹਨ ਅਤੇ ਉਸ ਨੂੰ ਅਭਿਆਸ ਦੇ ਸੁਖੈਨ ਤਰੀਕਿਆਂ ਦੀ ਜਾਣਕਾਰੀ ਕਰਾਉਂਦੇ ਹਨ। ਉਹ ਮੰਤਰ ਭਾਵੇਂ ਵੱਖੋ-ਵੱਖਰੇ ਹੋਣ ਪਰ ਉਨ੍ਹਾਂ ਦਾ ਅਸਰ ਇਕੋ ਜਿਹਾ ਹੀ ਹੁੰਦਾ ਹੈ। ਮੰਤਰ ਪ੍ਰਭੂ ਦਾ ਹੀ ਹੈ, ਬੋਲੀ ਆਪੋ ਆਪਣੀ ਹੈ। ਜਦੋਂ ਲਿਵ ਲਗਦੀ ਹੈ ਅਤੇ ਜੋਤਿ ਵਿਗਾਸ ਹੁੰਦੀ ਹੈ ਤਾਂ ਹਿੰਦੂ, ਈਸਾਈ, ਮੁਸਲਮਾਨ, ਸਿੱਖ ਦੇ ਅੰਦਰ ਇਕੋ ਜੇਹੀ ਅਨਹਦ ਝੁਨਕਾਰ, ਇਕੋ ਜੇਹੀ ਜੋਤਿ, ਇਕੋ ਜੇਹਾ ਵਿਸਮਾਦ ਹੁੰਦਾ ਹੈ। ਇਕੋ ਜਿਹੇ ਸਤਿ ਬਚਨ ਹੁੰਦੇ ਹਨ। ਕਟੜਾਂ, ਦੋਖੀਆਂ ਨੂੰ ਇਕੋ ਜਿਹੇ ਬੁਰੇ ਲਗਦੇ ਹਨ। ਐਨੀ ਕਟਰਤਾ ਦਾ ਦੁਖ ਮਹਿਸੂਸ ਕਰਦੇ ਹਨ। ਸਤਿਪੁਰਸ਼ਾਂ ਨੂੰ ਪੱਥਰ ਮਾਰ ਕੇ ਮਾਰ ਦਿੰਦੇ ਹਨ, ਖਲੜੀਆਂ ਉਤਾਰ ਦਿੰਦੇ ਹਨ। ਖੋਪਰੀਆਂ ਲਾਹ ਦਿੰਦੇ ਹਨ, ਚਰਖੜੀਆਂ ਤੇ ਚਾੜ੍ਹ ਦਿੰਦੇ ਹਨ। ਮਹਾਂਪੁਰਸ਼ ਅਤਿ ਦੇ ਸਬਰ, ਅਨੁਸ਼ਾਸ਼ਨ ਵਿਚ ਰਹਿੰਦੇ ਕੋਈ ਸਰਾਪ ਨਹੀਂ ਦਿੰਦੇ। ਸਦਾ ਹੀ ਉਨ੍ਹਾਂ ਦੀ ਅਰਦਾਸ ਹੁੰਦੀ ਹੈ ਹੇ ਪ੍ਰਭੂ! ਤੇਰਾ ਨਾਮ ਇਨ੍ਹਾਂ ਅੰਧਿਆਂ ਨੂੰ ਪ੍ਰਾਪਤ ਹੋਵੇ ਜਿਸ ਤੋਂ ਸਰਬੱਤ ਦਾ ਭਲਾ ਹੋਵੇ। ਰੱਬ ਭੀ ਇਕੋ ਹੈ ਉਸ ਦੇ ਪਿਆਰੇ ਭੀ ਇਕੋ ਅਨੁਭਵ ਰਖਦੇ ਹਨ।

ਜਿਵੇਂ ਕਿ ਇਕ ਸੇਠ ਆਪਣੇ ਕਰਮਚਾਰੀਆਂ ਨੂੰ ਕਹਿਣ ਲੱਗਿਆ ਕਿ ਮੈਂ ਮਾਰੂਥਲਾਂ ਵਲ ਜਾ ਰਿਹਾ ਹਾਂ ਉਥੇ ਤਰਬੂਜ਼ਾਂ ਦੀ ਕਾਸ਼ਤ ਹੁੰਦੀ ਹੈ। ਤੁਸੀਂ ਦੱਸੋ ਮੈਂ ਤੁਹਾਡੇ ਵਾਸਤੇ ਕਿਹੜਾ ਫਲ ਲੈ ਕੇ ਆਵਾਂ? ਉਸ ਵੇਲੇ ਆਪੋ ਆਪਣੀ ਬੋਲੀ ਵਿਚ ਕਿਹਾ ਕਿ ਮੇਰੇ ਵਾਸਤੇ ਤਰਬੂਜ਼ ਲੈ ਆਉਣਾ, ਦੂਸਰੇ ਨੇ ਕਿਹਾ ਕਿ ਮੈਂ ਤਾਂ ਮਤੀਰਾ ਮੰਗਾਉਣਾ ਹੈ, ਤੀਸਰੇ ਨੇ ਕਿਹਾ ਕਿ ਮੈਨੂੰ **water melon** ਚਾਹੀਦਾ ਹੈ। ਚੌਥੇ ਨੇ ਕਿਹਾ ਕਿ ਮੈਨੂੰ ਹਿੰਦਵਾਣਾ ਚਾਹੀਦਾ ਹੈ। ਇਸ ਤਰ੍ਹਾਂ ਅੱਡੋ-ਅੱਡ ਬੋਲੀਆਂ ਵਾਲਿਆਂ ਨੇ ਨਾਮ ਲਿਖਾ ਦਿਤੇ ਤੇ ਇਸੇ ਖਿਆਲ ਵਿਚ ਰਹੇ ਕਿ ਸੇਠ ਜੀ ਅੱਡੋ-ਅੱਡ ਫਲ ਲਿਆ ਕੇ ਦੇਣਗੇ। ਪਰ ਜਦੋਂ ਮਤੀਰਾ ਆ ਗਿਆ ਉਸ ਵੇਲੇ ਸਾਰੇ ਹੈਰਾਨ ਹੋ ਗਏ ਕਿ ਪਹਿਲਾਂ ਤਾਂ ਅਸੀਂ ਸਮਝਦੇ ਸੀ ਕਿ ਸਾਰੇ ਫਲ ਅੱਡੋ-ਅੱਡ ਹੋਣਗੇ। ਪਰ ਇਹ ਤਾਂ ਇਕੋ ਫਲ ਦੇ ਵੱਖਰੇ-ਵੱਖਰੇ ਨਾਮ ਹਨ।

ਇਸ ਤਰ੍ਹਾਂ ਨਾਲ ਚਾਹੇ ਕੋਈ ਇਸਲਾਮ ਧਰਮ ਦਾ ਬੰਦਾ ਹੈ, ਚਾਹੇ ਹਿੰਦੂ ਧਰਮ ਦਾ ਹੈ, ਚਾਹੇ ਕੋਈ ਸੰਤ ਮਤ ਨੂੰ ਧਾਰਨ ਕਰਨ ਵਾਲਾ ਹੈ, ਚਾਹੇ ਉਹ ਵੇਦਾਂ ਦੇ ਮਤ ਨੂੰ ਧਾਰਨ ਕਰਨ ਵਾਲਾ ਹੈ ਪਰ ਜੋ ਸਮਰੱਥ ਗੁਰੂ ਮੰਤਰ ਦਿੰਦਾ ਹੈ ਉਸ ਦੇ ਜਾਪ ਦਾ ਅਸਰ ਜੋ ਹੈ ਉਹ ਇਕੋ ਹੀ ਹੁੰਦਾ ਹੈ। ਗੁਰ ਨਾਨਕ ਪਾਤਸ਼ਾਹ ਜੀ ਫੁਰਮਾਨ ਕਰਦੇ ਹਨ -

***ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ ਪੰਨਾ -***

**1168**

ਸੋ ਜਦੋਂ ਅਸੀਂ ਮੰਤਰ ਦੀ ਆਰਾਧਨਾ ਕਰਦੇ ਹਾਂ ਤਾਂ ਅਸਾਡੇ ਅੰਦਰ ਧੁਨ ਪੈਦਾ ਹੁੰਦੀ ਹੈ ਤਾਂ ਉਸ ਧੁਨ ਦੇ ਪਿਛੇ ਵਾਹਿਗੁਰੂ ਜੀ ਦੀ ਹਸਤੀ ਦਾ ਪੂਰਨ ਵਿਸ਼ਵਾਸ਼ ਹੋਇਆ ਕਰਦਾ ਹੈ। ਭਾਵੇਂ ਉਸ ਨੂੰ ਕੋਈ ਅੱਲਾਹ ਕਹਿੰਦਾ ਹੈ, ਚਾਹੇ ਰਾਮ ਕਹਿੰਦਾ, ਚਾਹੇ ਰਹੀਮ ਕਹਿੰਦਾ ਹੈ, ਚਾਹੇ ਵਾਹਿਗੁਰੂ ਕਹਿੰਦਾ ਹੈ, ਚਾਹੇ ਕੁਝ ਵੀ ਕਹੇ ਉਹ ਹਸਤੀ ਇਕੋ ਹੀ ਹੈ, ਜਿਸ ਦਾ ਕੋਈ ਰੂਪ, ਰੰਗ, ਰੇਖ, ਭੇਖ ਨਹੀਂ ਹੈ। ਪਰ ਉਹ ਸਦਾ ਹੈ ਜਿਸ ਦਾ ਪਰਾਪੂਰਬਲਾ ਨਾਮ 'ਸਤਿਨਾਮ' ਹੈ। ਸਭਨਾਂ ਅੰਦਰ ਇਕੋ ਜਿਹੀ ਜੋਤ ਜਗਦੀ ਹੈ, ਇਕੋ ਜਿਹੀਆਂ ਧੁਨਾਂ ਸੁਣਾਈ ਦਿੰਦੀਆਂ ਹਨ, ਜਦੋਂ ਅਗਿਆਨ ਦਾ ਨਾਸ਼ ਹੁੰਦਾ ਹੈ ਉਸ ਸਮੇਂ ਇਕੋ ਇਕ ਅਨੁਭਵ ਸਭ ਨੂੰ ਪ੍ਰਾਪਤ ਹੁੰਦਾ ਹੈ ਭਾਵੇਂ ਉਹ ਸੂਫੀ ਪੀਰ ਹੋਵੇ, ਸੰਤ ਹੋਵੇ, ਸੰਨਿਆਸੀ ਹੋਵੇ, ਆਚਾਰੀਆ ਹੋਵੇ, ਉਦਾਸੀ ਹੋਵੇ, ਨਿਰਮਲਾ ਹੋਵੇ, ਕੁਝ ਵੀ ਹੋਵੇ ਅੰਦਰਲੀ ਪ੍ਰਾਪਤੀ ਇਕੋ ਹੋਇਆ ਕਰਦੀ ਹੈ। ਸੋ ਸੰਤ ਉਪਰਲੀ ਵਾਹ-ਵਾਹ ਨੂੰ ਪਸੰਦ ਨਹੀਂ ਕਰਿਆ ਕਰਦੇ ਕਿਉਂਕਿ ਇਹ ਧੋਖਾ ਦਿੰਦੀ ਹੈ। ਅੰਨੇ ਬੰਦੇ ਸੰਤਾਂ ਦਾ ਸਤਿਕਾਰ ਕਰਦੇ ਹਨ ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਕਿ ਇਸ ਨੂੰ ਸੰਤ ਦਾ ਪਦ ਪ੍ਰਾਪਤ ਹੋ ਗਿਆ ਹੈ ਜਾਂ ਐਵੇਂ ਢੌਂਗ ਕਰਿਆ ਹੋਇਆ ਹੈ। ਉਨ੍ਹਾਂ ਦੇ ਨੇਤਰ ਅੰਨੇ ਹਨ ਉਹ ਨਹੀਂ ਜਾਣ ਸਕਦੇ ਕਿ ਇਸ ਦੇ ਅੰਦਰੋਂ ਅਗਿਆਨ ਦਾ ਲੇਸ਼ ਮਾਤਰ ਵੀ ਖਤਮ ਹੋ ਗਿਆ ਹੈ, ਕੀ ਇਸ ਦੇ ਅੰਨੇ ਨੇਤਰ ਇਕੋ ਪ੍ਰਭੂ ਨੂੰ ਵੇਖ ਰਹੇ ਹਨ? ਸੰਤ ਨੂੰ ਜੋ ਪ੍ਰਭੂ ਵਲੋਂ ਦਾਤ ਮਿਲਦੀ ਹੈ ਉਹ ਹੈ ਕਿ ਉਹ ਆਪਣਾ ਸਰੂਪ ਹਿਰਦੇ ਵਿਚ ਵਸਾ ਦਿੰਦਾ ਹੈ। ਉਸ ਦੇ ਅੰਦਰ ਆਤਮਕ ਅਨੰਦ ਦੀਆਂ ਲਹਿਰਾਂ ਵਜਦ ਪੈਦਾ ਕਰਦੀਆਂ ਹਨ। ਉਸ ਦੇ ਅੰਦਰ ਆਤਮ ਅਨੰਦ ਦਾ ਸੰਗੀਤ ਮਹਿਵੀਅਤ (ਲਿਵ) ਦੇ ਮੰਡਲ ਵਿਚ ਲੈ ਜਾਂਦਾ ਹੈ। ਸੋ ਅਸਲੀ ਸਾਧੂਆਂ ਨੂੰ ਨਿੰਦਿਆਂ, ਉਸਤਤ ਦੀ ਕੋਈ ਪ੍ਰਵਾਹ ਨਹੀਂ ਹੋਇਆ ਕਰਦੀ।

ਨਾਮਦੇਵ ਜੀ ਬੱਚਿਆਂ ਨੂੰ ਰੂਹਾਨੀ ਤਾਲੀਮ ਦੇ ਰਹੇ ਸਨ। ਉਸ ਸਮੇਂ ਰਿਵਾਜ਼ ਸੀ ਕਿ ਬੱਚਿਆਂ ਨੂੰ ਬੀਬੀਆਂ ਵਾਂਗੂੰ ਗਹਿਣਿਆਂ ਨਾਲ ਸਜਾ ਦਿੰਦੇ ਸਨ। ਮੈਂ ਵੀ ਦੇਖਿਆ ਹੈ ਕਿ ਸਾਡੇ ਮਾਤਾ ਪਿਤਾ ਹੱਥਾਂ ਪੈਰਾਂ ਵਿਚ ਛਣਕਣ ਵਾਲੇ ਸ਼ੁਕਲੇ ਅਤੇ ਪੰਜੇਬਾਂ ਆਦਿ ਗਹਿਣੇ ਪਾ ਦਿਆ ਕਰਦੇ ਸਨ ਅਤੇ ਸਿਰ ਉਤੇ ਵੀ ਸੋਨੇ ਦੇ ਗਹਿਣੇ ਗੁੰਦ ਦਿਆ ਕਰਦੇ ਸਨ।

ਸੋ ਇਸ ਤਰ੍ਹਾਂ ਦੇ ਨਾਲ ਗਹਿਣਿਆਂ ਨਾਲ ਸਜਾਇਆ ਹੋਇਆ ਬੱਚਾ, ਸੇਠ ਨਾਮਦੇਵ ਜੀ ਪਾਸ ਲੈ ਕੇ ਆਇਆ। ਤਾਂ ਨਾਮਦੇਵ ਜੀ ਨੂੰ ਬੇਨਤੀ ਕੀਤੀ ਕਿ ਆਪ ਕ੍ਰਿਪਾ ਕਰਕੇ ਇਸ ਬੱਚੇ ਨੂੰ ਰੂਹਾਨੀ ਸੂਝ ਬਖਸ਼ੋ। ਉਸ ਵੇਲੇ ਨਾਮਦੇਵ ਜੀ ਪ੍ਰਭੂ ਧਿਆਨ ਵਿਚ ਪੂਰਨ ਤੌਰ ਤੇ ਮਸਤ ਸਨ, ਉਨ੍ਹਾਂ ਨੇ ਸੁਭਾਵਿਕ ਹੀ ਕਹਿ ਦਿਤਾ ਸੇਠ ਜੀ! ਛੱਡ ਜਾਓ। ਜਦੋਂ ਸੇਠ ਆਪਣੇ ਬੱਚੇ ਨੂੰ ਛੱਡ ਕੇ ਚਲਿਆ ਗਿਆ ਤਾਂ ਥੋੜ੍ਹੀ ਦੇਰ ਪਿਛੋਂ ਨਾਮਦੇਵ ਜੀ ਨੇ ਬੱਚੇ ਵਲ ਧਿਆਨ ਦਿਤਾ ਤਾਂ ਦੇਖਿਆ ਕਿ ਇਸ ਨੇ ਤਾਂ ਗਹਿਣੇ ਪਾਏ ਹੋਏ ਹਨ। ਜਦੋਂ ਇਹ ਵਾਪਸ ਜਾਣ ਸਮੇਂ ਇਕੱਲਾ ਹੋਵੇਗਾ ਤਾਂ ਇਸ ਨੂੰ

ਕੋਈ ਫੜ ਕੇ ਹੀ ਨਾ ਲੈ ਜਾਵੇ ਅਤੇ ਗਹਿਣੇ ਉਤਾਰ ਕੇ ਇਸ ਨੂੰ ਕਿਸੇ ਖੂਹ ਵਿਚ ਹੀ ਨਾ ਸੁੱਟ ਦੇਵੇ। ਇਸੇ ਆਸ਼ੇ ਨਾਲ ਆਪ ਨੇ ਬੱਚੇ ਨੂੰ ਪਾਸ ਬੁਲਾਇਆ ਅਤੇ ਬੜਾ ਪਿਆਰ ਦਿਤਾ ਅਤੇ ਆਹਿਸਤਾ-ਆਹਿਸਤਾ ਗਹਿਣੇ ਲਾਹ ਕੇ ਪੋਟਲੀ ਬੰਨ੍ਹ ਲਈ।

ਜਦੋਂ ਛੁਟੀ ਹੋਈ ਤਾਂ ਉਹ ਬੱਚਾ ਹੋਰ ਬੱਚਿਆਂ ਨਾਲ ਘਰ ਚਲਿਆ ਗਿਆ। ਜਦੋਂ ਉਸ ਦੀ ਮਾਂ ਨੇ ਦੇਖਿਆ ਕਿ ਇਸ ਦੇ ਤਾਂ ਗਹਿਣੇ ਨਹੀਂ ਹਨ ਤਾਂ ਉਸ ਨੇ ਦੂਸਰੇ ਬੱਚਿਆਂ ਨੂੰ ਪੁਛਿਆ ਕਿ ਇਸ ਦੇ ਗਹਿਣੇ ਕਿਥੇ ਗਏ? ਤਾਂ ਉਨ੍ਹਾਂ ਨੇ ਦੱਸਿਆ ਕਿ ਭਗਤ ਜੀ ਨੇ ਲਾਹ ਲਏ ਹਨ। ਸੋ ਬਿਨਾਂ ਵਿਚਾਰੇ ਉਸ ਦੀ ਮਾਂ ਨੇ ਪੜੌਸਣ ਨੂੰ ਜਾ ਕੇ ਕਹਿ ਦਿਤਾ ਕਿ ਭੈਣ! ਨਾਮਦੇਵ ਨੂੰ ਸਾਰੇ ਭਗਤ-ਭਗਤ ਕਹਿੰਦੇ ਹਨ, ਪਰ ਉਹ ਭਗਤ ਨਹੀਂ ਉਹ ਤਾਂ ਠਗਤ ਹੈ, ਜਦੋਂ ਕਿਸੇ ਨਾਲ ਵਾਹ ਪੈਂਦਾ ਹੈ ਤਾਂ ਪਤਾ ਲਗਦਾ ਹੈ ਕਿ ਕੋਈ ਕਿਹੋ ਜਿਹਾ ਹੈ। ਉਸ ਨੇ ਮੇਰੇ ਬੱਚੇ ਦੇ ਸਾਰੇ ਕੀਮਤੀ ਗਹਿਣੇ ਲਾਹ ਲਏ ਹਨ। ਮੈਨੂੰ ਤਾਂ ਪੂਰਾ ਸ਼ੱਕ ਹੈ ਕਿ ਹੁਣ ਉਸ ਨੇ ਗਹਿਣੇ ਵਾਪਸ ਨਹੀਂ ਕਰਨੇ। ਪੜੌਸਣ ਨੇ ਗੱਲ ਸੁਣੀ ਤਾਂ ਉਸ ਦੇ ਢਿੱਡ ਵਿਚ ਇਹ ਗੱਲ ਪਚੀ ਨਾ, ਉਸ ਨੇ ਦੂਜੀ ਪੜੌਸਣ ਕੋਲ ਜਾ ਕੇ ਦੱਸਿਆ। ਉਸ ਨੇ ਹੋਰ ਅੱਗੇ ਗੱਲ ਕਰ ਦਿਤੀ, ਇਸ ਤਰ੍ਹਾਂ ਸ਼ਾਮ ਤਕ ਸਾਰੇ ਸ਼ਹਿਰ ਵਿਚ ਇਹ ਗੱਲ ਧੁੰਮ ਗਈ ਕਿ ਨਾਮਦੇਵ ਜੀ ਭਗਤ ਨਹੀਂ ਹਨ ਉਹ ਤਾਂ ਠੱਗ ਹੈ, ਸੇਠ ਦੇ ਬੱਚੇ ਦੇ ਗਹਿਣੇ ਉਨ੍ਹਾਂ ਨੇ ਲਾਹ ਲਏ ਹਨ।

ਜਦੋਂ ਸੇਠ ਘਰ ਆਇਆ ਤਾਂ ਉਸ ਦੀ ਪਤਨੀ ਨੇ ਰੋਟੀ ਪਾਣੀ ਕੁਝ ਨਹੀਂ ਬਣਾਇਆ ਸੀ ਅਤੇ ਅਫਸੋਸ ਵਿਚ ਬੈਠੀ ਹੈ। ਸੇਠ ਨੇ ਕਾਰਨ ਪੁਛਿਆ ਤਾਂ ਉਸ ਨੇ ਸੇਠ ਨੂੰ ਕਿਹਾ ਕਿ ਚੰਗਾ, ਤੁਸੀਂ ਮੇਰੇ ਬੱਚੇ ਨੂੰ ਉਸ ਠੱਗ ਪਾਸ ਪੜ੍ਹਨ ਲਾਇਆ ਹੈ ਉਸ ਨੇ ਮੇਰੇ ਬੱਚੇ ਦੇ ਸਾਰੇ ਗਹਿਣੇ ਲਾਹ ਲਏ ਹਨ, ਹੁਣ ਉਸ ਨੇ ਕੀ ਦੇਣੇ ਹਨ? ਸੇਠ ਨੇ ਕਿਹਾ ਕਿ ਤੂੰ ਆਪਣੇ ਮਨ ਨੂੰ ਕਾਇਮ ਰੱਖ ਮੈਂ ਸਵੇਰੇ ਨਾਮਦੇਵ ਕੋਲ ਜਾਵਾਂਗਾ ਤੇ ਗਹਿਣੇ ਲੈ ਕੇ ਆਵਾਂਗਾ। ਜੇ ਉਸ ਨੇ ਫੇਰ ਵੀ ਨਾ ਦਿਤੇ ਤਾਂ ਮੈਂ ਪੰਜ-ਦਸ ਬੰਦੇ ਪੰਚਾਇਤ ਦੇ ਰੂਪ ਵਿਚ ਲੈ ਕੇ ਨਾਮਦੇਵ ਨੂੰ ਮਿਲਾਂਗਾ। ਜੇ ਫੇਰ ਵੀ ਨਾ ਦਿਤੇ ਤਾਂ ਤੈਨੂੰ ਪਤਾ ਹੀ ਕਿ ਕਿੰਨੇ ਗੁੰਡੇ ਮੇਰੇ ਨਾਲ ਹਨ। ਜਦੋਂ ਤਕ ਉਹ ਗਹਿਣੇ ਨਹੀਂ ਦਿੰਦਾ ਮੈਂ ਵੀ ਉਸ ਦਾ ਪਿੱਛਾ ਛੱਡਣ ਵਾਲਾ ਨਹੀਂ।

ਦੂਸਰੇ ਦਿਨ ਸੇਠ ਨਾਮਦੇਵ ਜੀ ਕੋਲ ਗਿਆ। ਤਾਂ ਨਾਮਦੇਵ ਜੀ ਨੇ ਦੂਰੋਂ ਹੀ ਦੇਖ ਕੇ ਉਸ ਦੇ ਮਨ ਦੀ ਗੱਲ ਨੂੰ ਜਾਣ ਲਿਆ। ਆਪ ਦੂਰੋਂ ਹੀ ਕਹਿਣ ਲੱਗੇ ਕਿ ਸੇਠ ਜੀ! ਜੇ ਬੱਚੇ ਨੂੰ ਮੇਰੇ ਪਾਸ ਭੇਜਣਾ ਹੈ ਤਾਂ ਗਹਿਣੇ ਪਾ ਕੇ ਨਾ ਭੇਜਣਾ। ਤੁਹਾਨੂੰ ਪਤਾ ਹੀ ਹੈ ਕਿ ਕਿੰਨੇ ਚੋਰ, ਸਾਧੂਆਂ ਦੇ ਭੇਖ ਬਣਾ ਕੇ ਫਿਰਦੇ ਹਨ। ਜੇ ਉਹ ਤੁਹਾਡੇ ਪੁਤਰ ਨੂੰ ਚੁਕ ਕੇ ਲੈ ਗਏ ਅਤੇ ਗਹਿਣੇ ਲਾਹ ਕੇ ਕਿਤੇ ਮਾਰ ਕੇ ਸੁੱਟ ਦਿਤਾ ਫੇਰ ਇਸ ਦਾ ਜ਼ਿੰਮੇਵਾਰ ਕੌਣ ਹੋਵੇਗਾ? ਤੁਸੀਂ ਤਾਂ ਮੈਨੂੰ ਹੀ ਦੋਸ਼ ਦੇਣਾ ਹੈ। ਸੇਠ ਬਹੁਤ ਸ਼ਰਮਿੰਦਾ ਹੋਇਆ। ਨਾਮਦੇਵ ਜੀ ਨੇ ਕਿਹਾ ਕਿ ਆਹ ਲਓ, ਆਪਣੇ ਗਹਿਣੇ। ਹੁਣ ਸੇਠ ਢਿੱਲਾ ਜਿਹਾ ਹੋ ਗਿਆ। ਆਇਆ ਤਾਂ ਬੜੇ ਰੋਹਬ ਨਾਲ ਸੀ ਪਰ ਹੁਣ ਸ਼ਰਮਿੰਦਾ

ਹੋਇਆ ਜਾਂਦਾ ਹੈ। ਜਾ ਕੇ ਘਰਵਾਲੀ ਨੂੰ ਕਿਹਾ ਕਿ ਤੂੰ ਐਵੇਂ ਰੌਲਾ ਪਾ ਦਿਤਾ। ਨਾਮਦੇਵ ਜੀ ਨੇ ਤਾਂ ਸਾਡੇ ਬੱਚੇ ਦੀ ਜਾਨ ਬਚਾਈ ਹੈ। ਉਸ ਨੇ ਜਦੋਂ ਸੇਠ ਦੀ ਸਾਰੀ ਗੱਲ ਸੁਣੀ ਤਾਂ ਉਹ ਉਸੇ ਵੇਲੇ ਪੜੋਸਣ ਕੋਲ ਗਈ ਉਸ ਨੂੰ ਜਾ ਕੇ ਕਹਿਣ ਲੱਗੀ ਕਿ ਭੈਣ! ਨਾਮਦੇਵ ਜੀ ਤਾਂ ਬਹੁਤ ਚੰਗੇ ਹਨ, ਉਨ੍ਹਾਂ ਨੇ ਤਾਂ ਸਾਡੇ ਬੱਚੇ ਦੀ ਜਾਨ ਬਚਾਈ ਹੈ। ਉਸ ਪੜੋਸਣ ਨੇ ਅਗਲੀ ਪੜੌਸਣ ਨੂੰ ਜਾ ਕੇ ਦਸਿਆ ਤਾਂ ਇਸ ਤਰ੍ਹਾਂ ਕਰਦੇ-ਕਰਦੇ ਸ਼ਾਮ ਤਕ ਸਾਰੀ ਗੱਲ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਨਾਮਦੇਵ ਜੀ ਤਾਂ ਬਹੁਤ ਚੰਗੇ ਹਨ। ਐਵੇਂ ਉਨ੍ਹਾਂ ਉਪਰ ਗਲਤ ਗੱਲ ਦਾ ਦੋਸ਼ ਲਾਇਆ ਹੈ।

ਇਹ ਗੱਲ ਕਿਸੇ ਪ੍ਰੇਮੀ ਨੇ ਨਾਮਦੇਵ ਜੀ ਨੂੰ ਆ ਕੇ ਦੱਸੀ ਕਿ ਪਰਸੋਂ ਤੁਹਾਡੀ ਬਹੁਤ ਨਿੰਦਿਆ ਹੁੰਦੀ ਸੁਣੀ ਸੀ ਪਰ ਅੱਜ ਆਪ ਨੂੰ ਸਾਰੇ ਭਗਤ ਆਖ ਰਹੇ ਹਨ। ਤਾਂ ਉਸ ਸਮੇਂ ਨਾਮਦੇਵ ਜੀ ਸੁਆਹ ਦੇ ਢੇਰ ਦੇ ਨੇੜੇ ਬੈਠੇ ਸਨ। ਦੋ ਮੁੱਠੀਆਂ ਭਰ ਲਈਆਂ। ਇਕ ਮੁੱਠੀ ਸੱਜੇ ਪਾਸੇ ਸੁੱਟ ਕੇ ਫੁਰਮਾਇਆ ਕਿ ਇਹ ਨਿੰਦਕਾਂ ਦੇ ਸਿਰ ਵਿਚ ਅਤੇ ਖੱਬੇ ਪਾਸੇ ਸੁੱਟ ਕੇ ਫੁਰਮਾਇਆ ਕਿ ਇਹ ਉਸਤਤਿ ਕਰਨ ਵਾਲਿਆਂ ਦੇ ਸਿਰ ਵਿਚ। ਨਾ ਨਿੰਦ ਸਾਨੂੰ ਡਰਾਉਂਦੀ ਹੈ, ਨਾ ਬੁਰੀ ਲਗਦੀ ਹੈ। ਨਿੰਦਕ ਸਾਡੇ ਕਪੜੇ ਧੋਂਦਾ ਹੈ। ਸਫਾਈ ਕਰਨ ਵਾਲਾ ਤਾਂ ਝਾੜੂ ਨਾਲ ਸਫਾਈ ਕਰਦਾ ਹੈ ਪਰ ਨਿੰਦਿਆ ਕਰਨ ਵਾਲਾ ਇਹ ਉਪਕਾਰ ਕਰਦਾ ਹੈ ਕਿ ਉਹ ਮੂੰਹ ਨਾਲ ਮੈਲ ਚੁਕਦਾ ਹੈ। ਐਸੇ ਉਪਕਾਰੀ ਨੂੰ ਕਿਵੇਂ ਬੁਰਾ ਕਹੀਏ। ਉਹ ਤਾਂ ਅਸਾਡਾ ਮਿਤਰ ਹੈ, ਉਹ ਤਾਂ ਅਸਾਡੇ ਜੀਵਨ ਦਾ ਪਹਿਰੇਦਾਰ ਹੈ।

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ।।*
*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਤਾਰੀ॥ ਰਹਾਉ॥*
*ਨਿੰਦਾ ਹੋਇ ਤ ਬੈਕੁੰਠਿ ਜਾਈਐ॥*
*ਨਾਮੁ ਪਦਾਰਥੁ ਮਨਹਿ ਬਸਾਈਐ॥*
*ਰਿਦੈ ਸੁਧ ਜਉ ਨਿੰਦਾ ਹੋਇ॥*
*ਹਮਰੇ ਕਪਰੇ ਨਿੰਦਕੁ ਧੋਇ॥*
*ਨਿੰਦਾ ਕਰੈ ਸੁ ਹਮਰਾ ਮੀਤੁ॥*
*ਨਿੰਦਕ ਮਾਹਿ ਹਮਾਰਾ ਚੀਤੁ॥*
*ਨਿੰਦਕੁ ਸੋ ਜੋ ਨਿੰਦਾ ਹੋਰੈ॥*
*ਹਮਰਾ ਜੀਵਨੁ ਨਿੰਦਕੁ ਲੋਰੈ॥*
*ਨਿੰਦਾ ਹਮਰੀ ਪ੍ਰੇਮ ਪਿਆਰੁ॥*
*ਨਿੰਦਾ ਹਮਰਾ ਕਰੈ ਉਧਾਰੁ॥*
*ਜਨ ਕਬੀਰ ਕਉ ਨਿੰਦਾ ਸਾਰੁ॥*
*ਨਿੰਦਕੁ ਡੂਬਾ ਹਮ ਉਤਰੇ ਪਾਰਿ॥ ਪੰਨਾ - 339*

ਅਤੇ ਨਾਲ ਹੀ ਫੁਰਮਾਇਆ ਕਿ ਉਸਤਤਿ ਕਰਨ ਵਾਲਾ ਸਾਧੂਆਂ ਨੂੰ ਰਸਤੇ

ਤੋਂ ਭਟਕਾਉਣ ਵਾਲਾ ਹੋਇਆ ਕਰਦਾ ਹੈ। ਜਗਿਆਸੂ ਅਜੇ ਆਪਣੇ ਮਾਰਗ ਤੇ ਪਹੁੰਚਿਆ ਨਹੀਂ ਹੁੰਦਾ ਉਹ ਉਸਤਤਿ ਦੇ ਢੇਰ ਲਾ ਦਿੰਦੇ ਹਨ। ਜਿਸ ਨਾਲ ਜਗਿਆਸੂ ਆਪਣੇ ਰਸਤੇ ਤੋਂ ਭਟਕ ਜਾਂਦਾ ਹੈ। ਫੋਕੀ ਵਡਿਆਈ ਉਸ ਨੂੰ ਕਿਸੇ ਕਿਨਾਰੇ ਤੇ ਪਹੁੰਚਣ ਨਹੀਂ ਦਿੰਦੀ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਨਿੰਦਿਆ, ਉਸਤਤਿ ਦਾ ਤਿਆਗ ਕਰਕੇ ਨਿਰਵਾਣ ਪਦ ਦੀ ਪ੍ਰਾਪਤੀ ਕਰੋ। ਜਦੋਂ ਤਕ ਸਾਰੇ ਭਰਮਾਂ ਦਾ ਨਾਸ਼ ਨਹੀਂ ਹੁੰਦਾ, ਅੰਦਰ ਜੋਤ ਦਾ ਪ੍ਰਕਾਸ਼ ਨਹੀਂ ਹੁੰਦਾ ਉਦੋਂ ਤਕ ਲਗਨ ਨਾਲ ਅੱਗੇ ਵਧਦੇ ਤੁਰੇ ਜਾਓ। ਸੋ ਇਸ ਲੋਕ ਲਾਜ ਵਿਚ ਪ੍ਰਭੂ ਦੇ ਪਿਆਰੇ ਨਹੀਂ ਆਇਆ ਕਰਦੇ।

ਲੋਕ ਲਾਜ ਦੀ ਅਧਿਆਤਮਕ ਇਤਿਹਾਸ ਵਿਚ ਕਥਾ ਆਉਂਦੀ ਹੈ ਕਿ ਸ੍ਰੀ ਰਾਮ ਚੰਦਰ ਜੀ ਸੀਤਾ ਜੀ ਨੂੰ ਵਾਪਸ ਲਿਆਉਣ ਲਈ ਰਾਵਣ ਨਾਲ ਇਕ ਬਹੁਤ ਭਿਆਨਕ ਯੁੱਧ ਵਿਚ ਉਲਝ ਗਏ। ਰਾਵਣ ਦਾ ਬੱਧ ਕੀਤਾ। ਸੀਤਾ ਜੀ ਨੂੰ ਰਾਵਣ ਦੇ ਬਾਗ ਵਿਚੋਂ ਬਹੁਤ ਪਿਆਰ ਸਤਿਕਾਰ ਨਾਲ ਲਿਆਂਦਾ ਪਰ ਉਹ ਜਾਣਦੇ ਸਨ ਕਿ ਬਹੁਤ ਸਾਰਿਆਂ ਦੇ ਮਨ ਵਿਚ ਇਹ ਭਰਮ ਹੈ ਕਿ ਨੌਂ ਮਹੀਨੇ ਸੀਤਾ ਰਾਵਣ ਦੇ ਬਾਗ ਵਿਚ ਰਹੀ ਪਤਾ ਨਹੀਂ ਇਸ ਦੇ ਚਰਿੱਤਰ ਵਿਚ ਕੀ ਦਾਗ ਲੱਗਿਆ ਹੋਣਾ ਹੈ?

ਲੋਕਾਂ ਦੇ ਇਸ ਸ਼ੰਕੇ ਨੂੰ ਨਵਿਰਤ ਕਰਨ ਲਈ ਆਪ ਨੇ ਸੀਤਾ ਜੀ ਦੀ ਅਗਨ ਪ੍ਰੀਕਸ਼ਾ ਲਈ। ਉਹ ਅਗਨ ਵਿਚੋਂ ਐਉਂ ਲੰਘ ਗਈ ਜਿਵੇਂ ਕੋਈ ਠੰਢੇ ਮੈਦਾਨ ਵਿਚੋਂ ਲੰਘੀ ਹੋਵੇ ਅਤੇ ਸੀਤਾ ਜੀ ਦਾ ਚਿਹਰਾ ਦਗ-ਦਗ ਕਰ ਰਿਹਾ ਸੀ। ਸੋ ਲੋਕ ਖੁਸ਼ ਹੋ ਗਏ ਕਿ ਸੀਤਾ ਜੀ ਪਵਿੱਤਰ ਹਨ।

ਸੀਤਾ ਜੀ ਨੇ ਸਾਰਾ ਸਮਾਂ ਰਾਮ ਜੀ ਦੇ ਵਿਛੋੜਾ ਵਿਚ ਕੱਟਿਆ ਅਤੇ ਰਾਮ ਜੀ ਦੇ ਪਿਆਰ ਤੋਂ ਬਿਨਾਂ ਇਕ ਸ੍ਵਾਸ ਵੀ ਨਹੀਂ ਲੈ ਰਹੀ ਸੀ। ਜਿਸ ਦੇ ਬਾਰੇ ਹਨੂੰਮਾਨ ਨਾਟਕ ਵਿਚ ਇਸ ਤਰ੍ਹਾਂ ਆਉਂਦਾ ਹੈ -

***ਔਹ ਹਨੂਮਾਨ ਕਹਿਓ ਰਘੁਬੀਰ***
***ਕਛੁ ਸੁਧ ਹੈ ਸੀਅ ਕੀ ਛਿਤ ਮਾਹੀ।***
***ਹੈ ਪ੍ਰਭ, ਲੰਕ ਕਲੰਕ ਬਿਨਾ ਸੁ ਬਸਹਿ,***
***ਤਰ ਰਾਵਣ ਬਾਗ ਕੀ ਛਾਹੀ।***
***ਜੀਵਤ ਹੈ?***
***ਕਹਿਬੇ ਹੀ ਕੋ ਨਾਥ!***
***ਸੋ ਕਿਉਂ ਨ ਮਰੀ ਹਮਰੇ ਬਿਛਰਾਹੀ?***
***ਪ੍ਰਾਨ ਵਸੇ ਪਦ ਪੰਕਜ ਮੇਂ,***
***ਜਮ ਆਵਤ ਹੈ ਪਰ ਪਾਵਤ ਨਾਹੀ।***

ਸ੍ਰੀ ਰਾਮ ਚੰਦਰ ਜੀ ਮਹਾਰਾਜ ਬਹੁਤ ਖੁਸ਼ੀਆਂ ਮਨਾਉਂਦੇ ਹੋਏ ਆਪਣੀਆਂ ਸਾਰੀਆਂ ਸਹਾਇਤਾ ਕਰਨ ਵਾਲੀਆਂ ਫੌਜਾਂ ਨੂੰ ਸੁਗਰੀਵ, ਹਨੂੰਮਾਨ ਸਮੇਤ ਦਿਲ ਖੋਲ੍ਹ ਕੇ ਇਨਾਮ ਵੰਡ ਰਹੇ ਹਨ। ਆਪ ਪੁਸ਼ਪ ਵਿਵਾਨ ਵਿਚ ਬੈਠ ਕੇ ਅਯੁੱਧਿਆ ਪਹੁੰਚਦੇ ਹਨ। ਅਯੁੱਧਿਆ ਵਾਸੀਆਂ

ਨੇ ਬਹੁਤ ਖੁਸ਼ੀਆਂ ਮਨਾਈਆਂ ਦੀਪਮਾਲਾ ਕੀਤੀਆਂ। ਉਸ ਦਿਨ ਤੋਂ ਦੀਵਾਲੀ ਦਾ ਜਨਮ ਹੋਇਆ ਜੋ ਬਹੁਤ ਹੀ ਧੂਮ-ਧਾਮ ਨਾਲ ਸਾਰੇ ਭਾਰਤ ਵਰਸ਼ ਵਿਚ ਮਨਾਇਆ ਜਾਂਦਾ ਹੈ। ਇਸ ਦਿਨ ਵਧੀ ਦੀਆਂ ਤਾਕਤਾਂ ਉਪਰ ਸਤਿ ਨੇ ਫਤਿਹ ਪਾਈ ਸੀ। ਇਸੇ ਤਰ੍ਹਾਂ ਨਾਲ ਸਿੱਖਾਂ ਅੰਦਰ ਵਿਸਾਖੀ ਦਾ ਤਿਉਹਾਰ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ ਕਿਉਂਕਿ ਜ਼ਬਰ ਤੇ ਜ਼ੁਲਮ ਤੇ ਫਤਹਿ ਪਾ ਕੇ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜੀ ਸ੍ਰੀ ਅੰਮ੍ਰਿਤਸਰ ਵਿਚ ਬਹੁਤ ਸਮੇਂ ਬਾਅਦ ਪਹੁੰਚੇ ਸਨ। ਉਸ ਸਮੇਂ ਉਨ੍ਹਾਂ ਨੇ ਬਹੁਤ ਹੀ ਦੁਖ ਪਾਉਂਦੇ, ਸਹਿਕ-ਸਹਿਕ ਕੇ ਮਰ ਰਹੇ 52 ਰਾਜਿਆਂ ਨੂੰ 52 ਕਲੀਆਂ ਵਾਲਾ ਚੋਲਾ ਪਾ ਕੇ ਬਚਾਇਆ ਸੀ। ਇਸ ਕੌਤਕ ਨੂੰ ਅਨੁਭਵ ਕਰਕੇ ਸਾਰੇ ਸੰਸਾਰ ਨੇ ਉਨ੍ਹਾਂ ਨੂੰ ਬੰਦੀ ਛੋੜ ਦਾ ਨਵਾਂ ਨਾਮ ਦਿਤਾ। ਉਹ ਇਥੇ ਵੀ ਬੰਦੀਆਂ ਨੂੰ ਛੁਡਾਉਂਦੇ ਹਨ ਅਤੇ ਦਰਗਾਹ ਵਿਚ ਵੀ ਜਦੋਂ ਅਸੀਂ ਆਪਣੇ ਕਰਮਾਂ ਕਰਕੇ ਬੰਨ੍ਹੇ ਹੋਵਾਂਗੇ ਉਥੇ ਵੀ ਸਤਿਗੁਰੂ ਨੇ ਸਾਡੀ ਸਹਾਇਤਾ ਕਰਨੀ ਹੈ ਜਿਵੇਂ ਕਿ ਫੁਰਮਾਨ ਹੈ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀਵਾਰ॥***

***ਪੰਨਾ - 1281***

ਸ੍ਰੀ ਰਾਮ ਚੰਦਰ ਜੀ ਮਹਾਰਾਜ ਦੇ ਅਯੁੱਧਿਆ ਪੁਜਣ ਤੇ ਸਾਰੇ ਦੇਸ਼ ਵਿਚ ਖੁਸ਼ੀਆਂ ਮਨਾਈਆਂ ਗਈਆਂ। ਉਹ ਸੁੱਖ ਪੂਰਵਕ ਰਹਿਣ ਲੱਗੇ ਪਰ ਜਿਉਂ-ਜਿਉਂ ਸਮਾਂ ਬੀਤਦਾ ਗਿਆ ਉਸ ਸਮੇਂ ਪਰਜਾ ਵਿਚ ਇਕ ਸ਼ੱਕ ਸਾਮ੍ਹਣੇ ਉਭਰ ਕੇ ਆ ਗਿਆ ਕਿ ਨੌਂ ਮਹੀਨੇ ਸੀਤਾ ਜੀ ਰਾਵਣ ਦੇ ਬਾਗ ਵਿਚ ਰਹਿਣ ਪਿਛੋਂ ਕਿਵੇਂ ਆਪਣਾ ਸਤਿ ਰੱਖਣ ਵਿਚ ਕਾਮਯਾਬ ਰਹੀ? ਰਾਵਣ ਮਹਾਨ ਸ਼ਕਤੀਸ਼ਾਲ ਰਾਜਾ ਸੀ ਜਿਸ ਦੇ ਜੀਵਨ ਵਿਚ ਮਰਿਆਦਾ ਅਤੇ ਬੇਮਰਿਆਦਾ ਲਈ ਕੋਈ ਫਰਕ ਨਹੀਂ ਸੀ। ਇਹ ਹੋ ਨਹੀਂ ਸਕਦਾ ਕਿ ਸੀਤਾ ਜੀ ਦਾ ਸਤਿ ਕਾਇਮ ਰਹਿ ਗਿਆ ਹੋਵੇ। ਜਿਹੜੇ ਸ਼ਰਧਾਲੂ ਪੁਰਸ਼ ਸਨ ਉਹ ਕਹਿੰਦੇ ਸਨ ਕਿ ਸੀਤਾ ਜੀ ਦੀ ਅਗਨ ਪ੍ਰੀਕਸ਼ਾ ਹੋਈ ਹੈ। ਉਹ ਅਗਨ ਵਿਚ ਸਾਬਤ ਨਿਕਲ ਆਈ ਹੈ। ਉਸ ਤੇ ਦੋਸ਼ ਨਹੀਂ ਲਾਉਣਾ ਚਾਹੀਦਾ।

ਇਕ ਸਮਾਂ ਐਸਾ ਆਇਆ ਜਿਸ ਤੇ ਸ੍ਰੀ ਰਾਮ ਚੰਦਰ ਜੀ ਨੇ ਲੋਕ ਰਾਏ ਜਾਨਣ ਦਾ ਯਤਨ ਕੀਤਾ। ਆਪ ਬੀਰ ਯਾਤਰਾ ਕਰਕੇ ਥਾਂ-ਥਾਂ ਜਾ ਕੇ ਲੋਕਾਂ ਤੋਂ ਪੁਛਦੇ ਰਹੇ ਕਿ ਤੁਹਾਡਾ ਕੀ ਖਿਆਲ ਹੈ? ਤਾਂ ਉਹ ਕਹਿ ਦਿੰਦੇ ਕਿ ਖਿਆਲ ਦੀ ਕੀ ਗੱਲ ਹੈ। ਰਾਵਣ ਤੋਂ ਤਾਂ ਕੋਈ ਬਚ ਹੀ ਨਹੀਂ ਸਕਦਾ। ਅਸੀਂ ਕਿਹੜਾ ਅਗਨ ਪ੍ਰੀਕਸ਼ਾ ਦੇਖੀ ਹੈ, ਸੁਣਿਆ ਹੀ ਹੈ। ਸੁਣੀ ਅਤੇ ਦੇਖੀ ਗੱਲ ਵਿਚ ਬਹੁਤ ਫਰਕ ਹੈ। ਕੀ ਪਤਾ ਇਹ ਗੱਲ ਆਪੇ ਬਣਾ ਲਈ ਹੋਵੇ। ਸ੍ਰੀ ਰਾਮ ਚੰਦਰ ਨੇ ਅੱਛਾ ਨਹੀਂ ਕੀਤਾ। ਉਹ ਅੱਜ ਅਯੁੱਧਿਆ ਦੇ ਤਖਤ ਤੇ ਬਿਰਾਜਮਾਨ ਹਨ। ਉਹ ਰਾਮ ਅਵਤਾਰ ਨਹੀਂ ਹਨ, ਰਾਜੇ ਹਨ। ਰਾਜ ਦੇ ਨਿਯਮ ਹੁੰਦੇ ਹਨ ਜਿਨ੍ਹਾਂ ਦਾ ਪਾਲਣ ਕਰਨਾ ਰਾਜੇ ਲਈ ਬਹੁਤ ਅਵਸ਼ਕ ਹੁੰਦਾ ਹੈ। ਉਸ ਦਾ ਸਭ ਤੋਂ ਮੁੱਖ ਫਰਜ਼ ਲੋਕ ਰਾਏ ਹੁੰਦਾ ਹੈ

ਜਿਸ ਦੀ ਕਦਰ ਰਾਜੇ ਨੂੰ ਆਪਣੇ ਸਾਰੇ ਕੰਮ ਪਿਛੇ ਰੱਖ ਕੇ ਕਰਨੀ ਪੈਂਦੀ ਹੈ। ਸ੍ਰੀ ਰਾਮ ਚੰਦਰ ਜੀ ਤਾਂ ਸੀਤਾ ਜੀ ਨੂੰ ਪਿਆਰ ਕਰਦੇ ਹੀ ਹਨ ਕਿਉਂਕਿ ਉਹ ਉਨ੍ਹਾਂ ਦੀ ਪਤਨੀ ਹੈ। ਉਨ੍ਹਾਂ ਨੂੰ ਲੋਕ ਰਾਏ ਦੀ ਕੋਈ ਪ੍ਰਵਾਹ ਨਹੀਂ ਹੈ। ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਹ ਲੋਕ ਰਾਏ ਜਾਨਣ ਅਤੇ ਸੀਤਾ ਜੀ ਦਾ ਤਿਆਗ ਕਰਨ।

ਅਖੀਰ ਇਸੇ ਤਰ੍ਹਾਂ ਹੋਇਆ ਸ੍ਰੀ ਰਾਮ ਚੰਦਰ ਜੀ ਨੇ ਸ੍ਰੀ ਵਸ਼ਿਸ਼ਟ ਜੀ ਦੀ ਸਲਾਹ ਨਾਲ ਇਕ ਦਰਬਾਰ ਕੀਤਾ ਜਿਸਦਾ ਮੁੱਖ ਵਿਸ਼ਾ ਲੋਕ ਰਾਏ ਦਾ ਜਾਨਣਾ ਸੀ ਕਿ ਕੀ ਪਰਜਾ ਸੀਤਾ ਜੀ ਨੂੰ ਪਵਿੱਤਰ ਸਮਝਦੀ ਹੈ? ਸ੍ਰੀ ਰਾਮ ਚੰਦਰ ਜੀ ਤੇ ਸੀਤਾ ਜੀ ਪਰਿਵਾਰਕ ਸੁੱਖ ਮਾਨਣ। ਪਰਜਾ ਇਸ ਗੱਲ ਨਾਲ ਸਹਿਮਤ ਨਹੀਂ ਹੈ ਅਤੇ ਸੀਤਾ ਜੀ ਨੂੰ ਕਲੰਕਿਤ ਜਾਣ ਕੇ ਉਸ ਦਾ ਤਿਆਗ ਕਰ ਦੇਣ? ਭਾਵੇਂ ਸ੍ਰੀ ਰਾਮ ਚੰਦਰ ਜੀ, ਲਛਮਣ, ਭਰਤ ਅਤੇ ਸ਼ਤਰੂਗਨ, ਸਾਰੇ ਹੀ ਸੀਤਾ ਜੀ ਦੀ ਪਵਿੱਤਰਤਾ ਅੱਗੇ ਸੀਸ ਨਿਵਾਉਂਦੇ ਸਨ। ਰਿਸ਼ੀ ਮੁਨੀ ਵੀ ਉਸ ਨੂੰ ਪਵਿੱਤਰ ਸਮਝਦੇ ਹੋਏ ਦੇਵੀ ਮੰਨਦੇ ਸਨ ਅਤੇ ਉਸਦੀਆਂ ਗੁਪਤ ਸ਼ਕਤੀਆਂ ਤੋਂ ਪੂਰੀ ਤਰ੍ਹਾਂ ਜਾਣੂੰ ਸਨ ਪਰ ਫੇਰ ਵੀ ਲੋਕ ਰਾਏ ਲਈ ਗਈ। ਬਹੁਤਿਆਂ ਨੇ ਸੀਤਾ ਜੀ ਉਪਰ ਸ਼ੱਕ ਕੀਤਾ ਅਤੇ ਉਸ ਨੂੰ ਕਲੰਕਤ ਜਾਨਿਆ।

ਸ੍ਰੀ ਰਾਮ ਚੰਦਰ ਜੀ ਮਹਾਰਾਜ ਨੂੰ ਰਾਜਾ ਰਾਮ ਹੋਣ ਦੀ ਹੈਸੀਅਤ ਵਿਚ ਸੀਤਾ ਜੀ ਦਾ ਤਿਆਗ ਕਰਨਾ ਪਿਆ। ਲਛਮਣ ਜੀ ਨੇ ਸੀਤਾ ਜੀ ਨੂੰ ਰੱਥ ਵਿਚ ਬਿਠਾਇਆ ਅਤੇ ਉਹ ਨਦੀਆਂ ਨਾਲੇ ਲੰਘਦਾ ਹੋਏ 25-30 ਦਿਨਾਂ ਵਿਚ ਅੰਮ੍ਰਿਤਸਰ ਦੇ ਨੇੜੇ ਪਹੁੰਚੇ। ਜਿਥੇ ਉਸ ਸਮੇਂ ਘੋਰ ਗਹਿਬਰ ਵਣ ਸਨ ਪਰ ਉਥੇ ਆਦਿ ਵਾਸੀਆਂ ਦਾ ਵਾਸਾ ਬਹੁਤ ਘਟ ਚੁਕਿਆ ਸੀ ਕਿਉਂਕਿ ਆਰੀਅਨਾਂ ਨੇ ਉਨ੍ਹਾਂ ਦੇ ਵੱਡੇ-ਵੱਡੇ ਰਾਜ ਖੋਹ ਕੇ ਉਨ੍ਹਾਂ ਨੂੰ ਦੱਖਣ ਦਿਸ਼ਾ ਵਲ ਧੱਕ ਦਿਤਾ ਸੀ ਅਤੇ ਪੰਜਾਬ ਪੂਰੀ ਤਰ੍ਹਾਂ ਖਾਲੀ ਕਰਾ ਲਿਆ ਸੀ। ਉਥੇ ਇਕ ਮਹਾਨ ਰਿਸ਼ੀ ਬਾਲਮੀਕ ਜੀ ਦਾ ਆਸ਼ਰਮ ਸੀ ਉਥੇ ਸੀਤਾ ਜੀ ਨੂੰ ਛੱਡ ਗਏ।

ਸੀਤਾ ਜੀ ਵੀ ਜਾਣਦੀ ਸੀ ਕਿ ਮੇਰੇ ਪਤੀ ਇਸ ਸਮੇਂ ਲੋਕ ਰਾਏ ਦੀ ਕਦਰ ਕਰਦੇ ਹੋਏ ਕਿੰਨਾ ਦੁੱਖ ਮਹਿਸੂਸ ਕਰ ਰਹੇ ਹੋਣਗੇ ਅਤੇ ਮੇਰੇ ਦੁਖ ਨੂੰ ਕਿਵੇਂ ਮਹਿਸੂਸ ਕਰਦੇ ਹੋਣਗੇ। ਕਿਉਂਕਿ ਮੈਂ ਤਾਂ ਉਨ੍ਹਾਂ ਤੋਂ ਬਗੈਰ ਇਕ ਸਾਹ ਵੀ ਨਹੀਂ ਲੈ ਸਕਦੀ।

ਇਹ ਭਾਰਤੀ ਇਤਿਹਾਸ ਵਿਚ ਐਸੀ ਦੁਖਾਂਤ ਕਥਾ ਹੈ ਜੋ ਅੱਜ ਵੀ ਪਿਆਰ ਕਰਨ ਵਾਲਿਆਂ ਨੂੰ, ਕਦਰਾਂ ਵਾਲਿਆਂ ਨੂੰ ਹਲੂਣਾ ਦੇ ਜਾਂਦੀ ਹੈ। ਸ੍ਰੀ ਰਾਮ ਚੰਦਰ ਜੀ ਸੀਤਾ ਜੀ ਨੂੰ ਬਣਵਾਸ ਦੇ ਕੇ ਆਪ ਰਾਜ ਕਰਨ ਲਗ ਗਏ। ਸੰਸਾਰ ਵਿਚ ਵਾਹਿਗੁਰੂ ਜੀ ਨੇ ਐਸਾ ਕੋਈ ਨਿਯਮ ਨਹੀਂ ਬਣਾਇਆ ਜਿਸ ਕਰਕੇ ਸਾਰੇ ਲੋਕ ਕਿਸੇ ਦੀ ਪ੍ਰਸੰਸਾ ਕਰਨ ਜਾਂ ਸਾਰੇ ਲੋਕ ਕਿਸੇ ਦੀ ਨਿੰਦਿਆ ਕਰਨ। ਇਥੋਂ ਤਕ ਕਿ ਬੁਰੇ ਤੋਂ ਬੁਰੇ ਆਦਮੀ ਵਿਚ ਵੀ ਕੋਈ ਨਾ ਕੋਈ ਗੁਣ ਹੁੰਦਾ ਹੈ। ਜਿਸ ਕਰਕੇ ਉਸ ਦੇ ਗੁਣਾਂ ਦੀ ਕਦਰ ਉਸ ਨੂੰ ਵੀ ਪਿਆਰਾ ਬਣਾ ਦਿੰਦੀ ਹੈ।

ਇਸੇ ਸਬੰਧ ਵਿਚ ਇਕ ਕਥਾ ਹੈ ਕਿ ਇਕ ਵਾਰੀ ਫਿਰੋਜ਼ਪੁਰ ਵਿਚ ਇਕ ਬੜਾ ਖੂਨ-ਖੁਆਰ ਡਾਕੂ ਹੋਇਆ ਹੈ ਜਿਸ ਦਾ ਨਾਮ ਸੰਮੀ ਡਾਕੂ ਕਹਿ ਕੇ ਲੋਕ ਜਾਣਦੇ ਸਨ। ਇਕ ਵਾਰੀ ਇਕ ਬਿਰਧ ਮਾਤਾ ਨੂੰ ਸੰਦੇਸ਼ਾ ਆਇਆ ਕਿ ਉਸ ਦੀ ਲੜਕੀ ਨੇ ਇਕ ਪੁੱਤਰ ਨੂੰ ਜਨਮ ਦਿਤਾ ਹੈ, ਉਨ੍ਹਾਂ ਨੇ ਵਧਾਈਆਂ ਭੇਜੀਆਂ ਹਨ। ਮਾਤਾ ਨੇ ਉਸ ਸਮੇਂ ਦੇ ਰਿਵਾਜ਼ ਅਨੁਸਾਰ ਘਿਓ ਲਿਆ, ਚਾਰੋ ਮਗਜ਼ ਆਦਿ ਪਾ ਕੇ ਜੱਚਾ ਦੇ ਖਾਣ ਵਾਸਤੇ ਪੰਜੀਰੀ ਬਣਾਈ ਜਿਸ ਵਿਚ ਖੂਬ ਕਲਾਂ, ਕਮਰ ਕਸ ਆਦਿ ਸਿਹਤ ਨੂੰ ਠੀਕ ਕਰਨ ਵਾਲੀਆਂ ਚੀਜ਼ਾਂ ਪਾਈਆਂ ਅਤੇ ਨਾਲ ਹੀ ਉਸ ਨਵਜੰਮੇ ਬੱਚੇ ਵਾਸਤੇ ਸ਼ੁਕਲੇ ਬਣਾਏ। ਸੋਨੇ ਦਾ ਕੜਾ ਬਣਾਇਆ ਅਤੇ ਲੜਕੀ ਦੀ ਸੱਸ ਨੂੰ ਦੇਣ ਲਈ ਗਰੀਬੋ ਗਰੀਬ ਇਕ ਗਹਿਣਾ ਬਣਾਇਆ। ਪੰਜ ਚਾਰ ਤਿਓਰ ਬਣਾ ਕੇ ਉਹ ਲੜਕੀ ਨੂੰ ਦੇਣ ਵਾਸਤੇ ਤੁਰ ਪਈ। ਉਸ ਨੇ ਪੰਜੀਰੀ ਵਾਲੀ ਬਲਟੋਹੀ ਸਿਰ ਉਪਰ ਚੁੱਕ ਲਈ, ਗਹਿਣੇ ਵੀ ਉਸ ਨੇ ਪੰਜੀਰੀ ਵਿਚ ਗੁਪਤ ਕਰਕੇ ਰੱਖ ਲਏ ਅਤੇ ਪੈਸੇ ਵੀ ਉਸ ਨੇ ਕਿਸੇ ਢੰਗ ਕਪੜਿਆਂ ਵਿਚ ਸੀਅ ਕੇ ਛੁਪਾਏ ਹੋਏ ਸਨ। ਅਜੇ ਮੂੰਹ ਹਨ੍ਹੇਰਾ ਸੀ। ਸਾਜਰੇ ਦੀ ਤੁਰੀ ਹੋਈ ਉਹ ਮਾਤਾ ਉਸ ਥਾਂ ਪਹੁੰਚ ਗਈ ਜਿਥੇ ਇਕ ਦਰਖਤਾਂ ਦੀ ਲੰਮੀ ਝੜੀ ਸੀ। ਆਮ ਤੌਰ ਤੇ ਉਸ ਥਾਂ ਤੇ ਸਰਕਾਰ ਦੇ ਭਗੌੜੇ, ਕਾਤਲ, ਡਾਕੂ ਆਦਿ ਰਿਹਾ ਕਰਦੇ ਸਨ। ਉਸ ਸਮੇਂ ਉਹ ਉਸ ਝੜੀ ਵਿਚੋਂ ਲੰਘਣ ਤੋਂ ਬਹੁਤ ਝਿਜਕ ਰਹੀ ਸੀ ਉਹ ਕੀ ਦੇਖਦੀ ਹੈ ਕਿ ਉਸ ਦੇ ਸਾਮ੍ਹਣੇ ਇਕ ਬਹੁਤ ਮਜ਼ਬੂਤ ਸਰੀਰ ਵਾਲਾ ਬੰਦਾ ਆ ਗਿਆ। ਜਿਸ ਦੇ ਮੋਢੇ ਤੇ ਗੰਡਾਸੀ ਰੱਖੀ ਹੋਈ ਸੀ। ਜਿਸ ਦਾ ਕੱਦ ਇਕ ਬਲਵਾਨ ਪਹਿਲਵਾਨ ਵਰਗਾ ਸੀ। ਉਸ ਦੇ ਮੁਛਹਿਰੇ ਉਪਰ ਨੂੰ ਖੜ੍ਹੇ ਸਨ। ਦੇਖਣ ਤੇ ਡਰ ਲਗਦਾ ਸੀ, ਮਾਤਾ ਇਕ ਦਮ ਘਬਰਾ ਗਈ।

ਤਾਂ ਉਸ ਨੇ ਪਹਿਲ ਕਰਦਿਆਂ ਕਿਹਾ ਕਿ ਮਾਤਾ! ਤੂੰ ਐਨੇ ਸਾਜਰੇ ਆ ਗਈ, ਤੈਨੂੰ ਡਰ ਨਹੀਂ ਲੱਗਿਆ - ਇਸ ਝੜੀ ਵਿਚ ਲੰਘਣ ਤੋਂ? ਤਾਂ ਮਾਤਾ ਨੇ ਕਿਹਾ ਕਿ ਮੈਨੂੰ ਪਤਾ ਹੈ ਇਥੇ ਸੰਮੀ ਡਾਕੂ ਰਹਿੰਦਾ ਹੈ ਉਹ ਤਾਂ ਕਿਸੇ ਨੂੰ ਛਡਦਾ ਹੀ ਨਹੀਂ ਪਰ ਮੈਂ ਕੀ ਕਰਾਂ। ਮੇਰੀ ਲੜਕੀ ਦੇ ਘਰ ਪੁੱਤਰ ਹੋਇਆ ਹੈ। ਉਸ ਦੇ ਲਈ ਮੈਂ ਪੰਜੀਰੀ ਲੈ ਕੇ ਜਾ ਰਹੀ ਹਾਂ। ਤਾਂ ਉਸ ਨੇ ਕਿਹਾ ਕਿ ਕੋਈ ਟੂੰਮ, ਛੱਲਾ ਵੀ ਲੈ ਜਾਣਾ ਸੀ। ਤਾਂ ਮਾਤਾ ਨੇ ਕਿਹਾ ਕਿ ਗਰੀਬ ਆਦਮੀ ਹਾਂ ਇਹ ਪੰਜੀਰੀ ਹੀ ਬੜੀ ਮੁਸ਼ਕਲ ਨਾਲ ਬਣਾਈ ਹੈ। ਉਸ ਬੰਦੇ ਨੇ ਕਿਹਾ ਕਿ ਮਾਤਾ! ਬਲਟੋਹੀ (ਟੋਕਣੀ) ਮੈਨੂੰ ਦੇ ਦੇ ਮੈਂ ਤੈਨੂੰ ਜੰਗਲ ਲੰਘਾ ਦੇਵਾਂ। ਐਵੇਂ ਕੋਈ ਚੋਰ, ਡਾਕੂ ਖੋਹ ਕੇ ਖਾ ਲਵੇ। ਮਾਤਾ ਨੇ ਕਿਹਾ ਕਿ ਪੁੱਤਰ! ਤੂੰ ਤਾਂ ਮੈਨੂੰ ਰੱਬ ਵਰਗਾ ਹੋ ਕੇ ਟਕਰਿਆ ਹੈਂ ਮੈਂ ਕਿਸ ਤਰ੍ਹਾਂ ਤੇਰਾ ਧੰਨਵਾਦ ਕਰਾਂ। ਉਸ ਨੇ ਕਿਹਾ ਕਿ ਮਾਤਾ! ਆਦਮੀ ਬੁਰਾ ਵੀ ਹੁੰਦਾ ਹੈ ਉਸ ਵਿਚ ਕਈ ਚੰਗੀਆਂ ਆਦਤਾਂ ਵੀ ਹੁੰਦੀਆਂ ਹਨ। ਬੁਰੇ ਵਿਚ ਬੁਰਿਆਈ ਹੀ ਨਹੀਂ ਹੁੰਦੀ, ਕਈ ਗੁਣ ਵੀ ਹੁੰਦੇ ਹਨ। ਬੁਰੇ ਬੰਦੇ ਵਿਚ ਜੋ ਗੁਣ ਹਨ ਉਨ੍ਹਾਂ ਨਾਲ ਸਾਂਝ ਪਾ ਲੈਣੀ ਚਾਹੀਦੀ ਹੈ, ਜੋ ਬੁਰਿਆਈ ਹੈ ਉਸ ਨੂੰ ਨਜ਼ਰ ਅੰਦਾਜ਼ ਕਰ ਦੇਣਾ ਚਾਹੀਦਾ ਹੈ। ਐਨਾ ਕਹਿ ਕੇ ਉਸ ਨੇ ਬਲਟੋਹੀ ਸਿਰ ਤੇ ਰੱਖ ਲਈ। ਮਾਈ ਦਾ ਡਰ ਦੂਰ ਕਰਦਾ ਹੋਇਆ ਉਸ ਨੂੰ ਜੰਗਲ ਪਾਰ ਕਰਾ ਆਇਆ। ਜਦੋਂ ਉਹ

ਬਲਟੋਹੀ ਮਾਤਾ ਨੂੰ ਦੇਣ ਲੱਗਿਆ ਤਾਂ ਕਿਹਾ ਕਿ ਲੈ ਮਾਤਾ, ਹੁਣ ਤੈਨੂੰ ਕੋਈ ਖਤਰਾ ਨਹੀਂ ਹੈ, ਇਸ ਝੜੀ ਵਿਚ ਹੀ ਖਤਰਾ ਸੀ। ਇਹ ਵੀ ਕਈ ਮੀਲ ਦਾ ਇਕ ਜੰਗਲ ਹੀ ਹੈ। ਉਸ ਡਾਕੂ ਨੇ ਆਪਣੇ ਕੋਲੋਂ ਹੀ 30 ਰੁਪਏ ਦਿਤੇ ਅਤੇ ਕਿਹਾ ਕਿ ਲੜਕੀ ਨੂੰ ਟੂੰਮ ਟਿਲਾ ਬਣਾ ਕੇ ਦੇ ਦੇਵੀਂ। ਵਧਾਈਆਂ ਦੀ ਖੁਸ਼ੀ ਹੈ ਮਾਤਾ ਨੇ ਅਸੀਸਾਂ ਦਿਤੀਆਂ, ਪੁੱਤਰ ਜਵਾਨੀ ਮਾਣ! ਜਗ ਜੀਉਂਦਾ ਰਹਿ! ਤੈਨੂੰ ਮਹਾਰਾਜ ਜੀ ਬਰਕਤਾਂ ਬਖਸ਼ਣ। ਜਦੋਂ ਉਹ ਮੁੜਨ ਲੱਗਿਆ ਤਾਂ ਮਾਤਾ ਨੇ ਉਸ ਨੂੰ ਕਿਹਾ ਕਿ ਪੁੱਤਰ! ਤੂੰ ਮੈਨੂੰ ਆਪਣਾ ਨਾਮ ਤਾਂ ਦਸਿਆ ਹੀ ਨਹੀਂ? ਤਾਂ ਉਸ ਨੇ ਕਿਹਾ ਕਿ ਮਾਤਾ! ਤੂੰ ਮੇਰਾ ਨਾਮ ਪੁੱਛ ਕੇ ਕੀ ਲੈਣਾ ਹੈ ਮੈਨੂੰ ਤਾਂ ਲੋਕ ਬਹੁਤ ਬੁਰਾ ਕਹਿੰਦੇ ਹਨ। ਮੇਰੇ ਤੋਂ ਦਹਿਸ਼ਤ ਖਾਂਦੇ ਹੋਏ ਰੋਟੀ ਖਾਣਾ ਵੀ ਭੁੱਲ ਜਾਂਦੇ ਹਨ। ਕਹਿਣ ਲੱਗੀ, "ਤੂੰ ਤਾਂ ਐਨਾ ਚੰਗਾ ਹੈਂ। ਕੀ ਗੱਲ?" ਉਸ ਨੇ ਕਿਹਾ ਕਿ ਗੱਲ ਤਾਂ ਕੋਈ ਨਹੀਂ ਬਦ ਨਾਲੋਂ ਬਦਨਾਮ ਜ਼ਿਆਦਾ ਗਿਣਿਆ ਜਾਂਦਾ ਹੈ। ਉਸ ਨੇ ਕਿਹਾ ਕਿ ਬੇਟਾ! ਸੰਜੋਗਾਂ ਨਾਲ ਫੇਰ ਮੇਲੇ ਹੋ ਜਾਂਦੇ ਹਨ, ਮੈਂ ਆਪਣੀ ਲੜਕੀ ਨਾਲ ਜਾ ਕੇ ਤੇਰਾ ਜਸ ਕਰਾਂਗੀ। ਤਾਂ ਉਸ ਨੇ ਕਿਹਾ ਕਿ ਮੈਂ ਹੀ ਸੰਮੀ ਡਾਕੂ ਹਾਂ। ਤਾਂ ਮਾਤਾ ਹੈਰਾਨ ਹੋ ਗਈ ਕਿ ਇਹ ਸੰਮੀ ਡਾਕੂ ਸੀ ਜਿਸ ਨੇ ਮੈਨੂੰ ਐਨੇ ਘੋਰ ਵਣ ਵਿਚੋਂ ਲੰਘਾ ਦਿਤਾ ਅਤੇ 30 ਰੁਪਏ ਭੀ ਦਿਤੇ। ਸੋ ਇਸ ਤਰ੍ਹਾਂ ਦੇ ਨਾਲ ਆਦਮੀ ਵਿਚ ਬਹੁਤ ਵਾਰੀ ਔਗੁਣ ਵੀ ਹੋਇਆ ਕਰਦੇ ਹਨ ਪਰ ਉਸ ਦੇ ਮੁਕਾਬਲੇ ਤੇ ਗੁਣ ਵੀ ਬਹੁਤ ਵੱਡੇ ਹੋਇਆ ਕਰਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਤੁਸੀਂ ਗੁਣਾਂ ਨਾਲ ਸਾਂਝ ਪਾਓ, ਔਗੁਣਾਂ ਨੂੰ ਨਜ਼ਰ ਅੰਦਾਜ਼ ਕਰ ਦੇਵੋ। ਜਿਵੇਂ ਕਿ ਫੁਰਮਾਨ ਹੈ -

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥*
*ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥*

*ਪੰਨਾ - 765*

ਸੰਸਾਰ ਦਾ ਸੁਭਾਅ ਹੈ ਕਿ ਕਿਸੇ ਵਿਚ 99 ਗੁਣ ਹੋਣ ਪਰ ਇਕ ਅਵਗੁਣ ਹੋਵੇ ਤਾਂ ਉਸ ਨੂੰ ਅਵਗੁਣਹਾਰ ਕਹਿਣਗੇ। ਆਪਣੇ ਕਿਰਦਾਰ ਵਲ ਝਾਤੀ ਮਾਰ ਕੇ ਨਹੀਂ ਦੇਖਦੇ ਅਤੇ ਦੂਸਰੇ ਦੇ ਨੁਕਸ ਕੱਢਣ ਵਾਸਤੇ ਤਿਆਰ ਬਰ ਤਿਆਰ ਰਹਿੰਦੇ ਹਨ। ਭਾਵੇਂ ਲਿਖਾਰੀ ਹੋਵੇ, ਭਾਵੇਂ ਕੋਈ ਬੁਲਾਰਾ ਹੋਵੇ ਉਹ ਆਪਣੇ ਵਲ ਨਹੀਂ ਦੇਖਦੇ।

ਇਕ ਵਾਰੀ ਇਸ ਤਰ੍ਹਾਂ ਆਉਂਦਾ ਹੈ ਕਿ ਇਕ ਬੀਬੀ ਤੋਂ ਕੋਈ ਭੁੱਲ ਹੋ ਗਈ ਉਸ ਦਾ ਕਿਸੇ ਪਰਪੁਰਸ਼ ਨਾਲ ਸੰਗ ਹੋ ਗਿਆ। ਉਸ ਸਮੇਂ ਦੇ ਕਾਨੂੰਨ ਅਨੁਸਾਰ ਆਦਮੀ ਨੂੰ ਤਾਂ ਸਜ਼ਾ ਨਾ ਮਿਲੀ ਪਰ ਬੀਬੀ ਨੂੰ ਸੰਗਸਾਰ (ਪੱਥਰ ਮਾਰ-ਮਾਰ ਕੇ ਮਾਰਨ) ਕਰਨ ਦੀ ਸਜ਼ਾ ਮਿਲੀ। ਉਥੇ ਨੇੜੇ ਹੀ ਈਸਾ ਜੀ ਨਿਵਾਸ ਰਖਦੇ ਸਨ। ਉਹ ਉਥੇ ਦੌੜ ਕੇ ਚਲੀ ਗਈ ਅਤੇ ਕਹਿਣ

ਲੱਗੀ ਹੇ ਪ੍ਰਭੂ! ਮੇਰੇ ਤੋਂ ਭੁੱਲ ਹੋ ਗਈ। ਕਿਉਂਕਿ ਮੇਰਾ ਮਨ ਐਨਾ ਬੇਸਮਝੀ ਵਿਚ ਆਇਆ ਕਿ ਮੈਨੂੰ ਸਤਿ ਤੇ ਅਸਤਿ ਦੀ ਪਛਾਣ ਨਾ ਰਹੀ, ਮੈਨੂੰ ਕਿਸੇ ਤਰੀਕੇ ਨਾਲ ਬਚਾ ਲਵੋ। ਹੇ ਪ੍ਰਭੂ! ਮੈਂ ਆਪ ਦੀ ਸ਼ਰਨ ਵਿਚ ਆਈ ਹਾਂ, ਮੈਨੂੰ ਬਚਾ ਲਓ।

ਤਾਂ ਈਸਾ ਜੀ ਨੇ ਕਿਹਾ ਕਿ ਬੇਟੀ! ਇਸ ਸੰਸਾਰ ਵਿਚ ਪ੍ਰਭੂ ਤੋਂ ਬਿਨਾਂ ਕਿਸੇ ਦਾ ਜੀਵਨ ਸੁੱਚਾ ਨਹੀਂ ਹੈ। ਕਿਸੇ ਜੀਵ ਉਪਰ ਕ੍ਰਿਪਾ ਹੋ ਜਾਵੇ ਤਾਂ ਸਤ ਕਾਇਮ ਰਹਿ ਜਾਂਦਾ ਹੈ। ਪਰ ਜੋ ਅਵਗੁਣ ਕਰਕੇ ਪਸ਼ਚਾਤਾਪ ਕਰ ਲੈਂਦਾ ਹੈ ਉਹ ਵੀ ਪ੍ਰਭੂ ਦੇ ਦਰ ਤੇ ਮਾਫ ਹੋ ਜਾਂਦਾ ਹੈ। ਪ੍ਰਭੂ ਬਖਸ਼ਿੰਦ ਹੈ ਉਹ ਕਿਸੇ ਦੇ ਔਗੁਣ ਨਹੀਂ ਵਿਚਾਰਦਾ। ਜਦੋਂ ਸੱਚੇ ਦਿਲੋਂ ਉਸ ਪਾਸ ਅਰਦਾਸ ਕਰੋ ਉਹ ਔਗੁਣ ਮਾਫ ਕਰ ਦਿੰਦਾ ਹੈ। ਬੇਟਾ! ਇਨ੍ਹਾਂ ਨੂੰ ਅੱਗੇ ਆਉਣ ਦੇਹ। ਜਦੋਂ ਪੱਥਰ ਮਾਰਨ ਵਾਲਿਆਂ ਨੇ ਘੇਰਾ ਪਾ ਲਿਆ ਤਾਂ ਉਸ ਸਮੇਂ ਈਸਾ ਜੀ ਦੇ ਹੱਥ ਵਿਚ ਭੀ ਇਕ ਪੱਥਰ ਸੀ ਕਿਉਂਕਿ ਰਾਜੇ ਦਾ ਹੁਕਮ ਸੀ ਕਿ ਸਭ ਨੂੰ ਪੱਥਰ ਮਾਰਨੇ ਪੈਣੇ ਹਨ। ਈਸਾ ਜੀ ਨੇ ਆਪਣੀ ਬਾਂਹ ਉਚੀ ਕੀਤੀ। ਗਰਜਵੀਂ ਆਵਾਜ਼ ਵਿਚ ਕਿਹਾ ਠਹਿਰੋ! ਇਸ ਅਬਲਾ ਦੇ ਉਹ ਪੱਥਰ ਮਾਰੇ ਜਿਸ ਨੇ ਕਦੇ ਆਪ ਕੋਈ ਗਲਤੀ ਨਾ ਕੀਤੀ ਹੋਵੇ। ਆਪਣੇ ਅੰਦਰੋਂ ਵਿਚਾਰੋ, ਅੱਲਾਹ ਦੀ ਦਰਗਾਹ ਵਿਚ ਗੁਨਹਗਾਰ ਨਾ ਬਣੋ। ਇਕ ਤਾਂ ਪਹਿਲਾਂ ਗੁਨਾਹ ਕੀਤੇ ਹਨ ਅਤੇ ਦੂਸਰਾ ਇਸ ਅਬਲਾ ਨੂੰ ਪੱਥਰ ਮਾਰ-ਮਾਰ ਕੇ ਮਾਰਨ ਦਾ ਗੁਨਾਹ ਕਰ ਰਹੇ ਹੋਂ। ਈਸਾ ਜੀ ਦੀ ਗੱਲ ਸੁਣ ਕੇ ਸਭ ਦੀਆਂ ਬਾਹਵਾਂ ਨੀਵੀਆਂ ਹੋ ਗਈਆਂ ਤੇ ਚੁੱਪ ਚਾਪ ਖੜ੍ਹੇ ਹੋ ਗਏ ਇਸ ਤਰ੍ਹਾਂ ਅਵਗੁਣ ਸਭ ਦੇ ਅੰਦਰ ਹਨ ਕੋਈ ਵਿਰਲਾ ਪੁਰਸ਼ ਹੀ ਹੈ, ਜਿਸ ਦੇ ਅੰਦਰ ਕੋਈ ਅਵਗੁਣ ਨਾ ਹੋਵੇ। ਸਭ ਤੋਂ ਵੱਡਾ ਅਵਗੁਣ ਹੈ ਕਿ ਪ੍ਰਭੂ ਨੂੰ ਭੁੱਲੇ ਰਹਿਣਾ, ਉਸ ਤੋਂ ਦਾਤਾਂ ਲੈ ਕੇ ਭੁੱਲੇ ਰਹਿਣਾ ਇਸ ਨੂੰ ਅਕ੍ਰਿਤਘਣ ਕਿਹਾ ਜਾਂਦਾ ਹੈ। ਅਕ੍ਰਿਤਘਣ ਵਾਸਤੇ ਮਹਾਂਪੁਰਸ਼ਾਂ ਨੇ ਬਹੁਤ ਬਚਨ ਕੀਤੇ ਹਨ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਫੁਰਮਾਨ ਕੀਤਾ ਹੈ-

***ਮਦ ਵਿਚਿ ਰਿੱਧਾ ਪਾਇਕੈ ਕੁੱਤੇ ਦਾ ਮਾਸ॥***
***ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ॥***
***ਰੱਤੂ ਭਰਿਆ ਕੱਪੜਾ ਕਰਿ ਕੱਜਣ ਤਾਸੁ॥***
***ਢੱਕ ਲੈ ਚੱਲੀ ਚੂਹੜੀ ਕਰਿ ਭੋਗ ਬਿਲਾਸੁ॥***
***ਆਖਿ ਸੁਣਾਏ ਪੁੱਛਿਆ ਲਾਹੇ ਵਿਸਵਾਸੁ॥***
***ਨਦਰੀ ਪਵੈ ਅਕ੍ਰਿਤਘਣ ਮਤ ਹੋਇ ਵਿਣਾਸੁ॥***

***ਭਾਈ ਗੁਰਦਾਸ ਜੀ, ਵਾਰ 35/9***

ਸੋ ਗੱਲ ਆਪਾਂ ਰਾਮ ਚੰਦਰ ਜੀ ਦੀ ਕਰ ਰਹੇ ਸੀ ਸਾਰੇ ਲੋਕਾਂ ਦੀ ਨਿੰਦਿਆ, ਨੁਕਤਾਚੀਨੀ ਸੁਣ ਕੇ ਸੀਤਾ ਜੀ ਨੂੰ ਰਾਮ ਚੰਦਰ ਜੀ ਨੂੰ ਮਜ਼ਬੂਰਨ ਦੂਰ ਜੰਗਲਾਂ ਵਿਚ ਛੱਡਣਾ ਪਿਆ। ਆਪ ਉਹ ਰਾਜ ਕਰਨ ਲੱਗੇ।

ਇਕ ਵਾਰੀ ਲਛਮਣ ਜੀ ਨੂੰ ਨਾਲ ਲੈ ਕੇ ਆਪ ਆਪਣੇ ਰਾਜ ਵਿਚ

ਭ੍ਰਮਣ ਕਰਦੇ ਹੋਏ ਜਾ ਰਹੇ ਸਨ। ਅਚਾਨਕ ਗੱਲਬਾਤ ਛਿੜ ਗਈ ਤੇ ਕਹਿਣ ਲੱਗੇ, "ਲਛਮਣ! ਮੇਰੇ ਤੋਂ ਸੀਤਾ ਜੀ ਦਾ ਤਿਆਗ ਤਾਂ ਪਰਜਾ ਨੇ ਕਰਾ ਦਿਤਾ ਹੁਣ ਤਾਂ ਮੇਰੀ ਨਿੰਦਿਆ ਨਹੀਂ ਕਰਦੇ ਹੋਣਗੇ?" ਲਛਮਣ ਜੀ ਨੇ ਕਿਹਾ ਕਿ ਹੇ ਪ੍ਰਭੂ! ਸੰਸਾਰ ਦਾ ਸੁਭਾਅ ਹੈ ਇਹ ਕਦੇ ਵੀ ਇਕ ਗੱਲ ਉਤੇ ਸਹਿਮਤ ਨਹੀਂ ਹੁੰਦਾ, ਜਿਵੇਂ ਭਾਵਰ ਸਾਮ੍ਰਿਤ ਵਿਚ ਲਿਖਿਆ ਹੈ –

***ਗੁਣ ਮਾਰਗ ਸੂਧੈ ਚਲੌ ਖਲ ਨਿੰਦਾ ਡਰ ਡਾਰ।***
***ਵਿਧਿ ਖਲ ਕੁਛ ਐਸੇ ਰਚੇ ਗੁਣ ਮੇਂ ਦੋਸ਼ ਉਚਾਰ।***

ਭਾਵੇਂ ਆਪ ਕਿੰਨੇ ਵੀ ਸੁਥਰੇ ਰਸਤੇ ਉਪਰ ਚਲੋ ਫੇਰ ਵੀ ਮੂਰਖ ਲੋਕ ਨਿੰਦਾ ਕਰਦੇ ਰਹਿੰਦੇ ਹਨ। ਨਿੰਦਕਾਂ ਦਾ ਇਹ ਸੁਭਾਅ ਹੀ ਹੁੰਦਾ ਹੈ ਕਿ ਉਹ ਗੁਣ ਵਿਚ ਵੀ ਦੋਸ਼ ਭਾਲਦੇ ਹਨ। ਜਿਵੇਂ ਸੀਸ ਮਹੱਲ ਵਿਚ ਇਕ ਕੀੜਾ ਦਾਖਲ ਕੀਤਾ ਜਾਵੇ, ਉਹ ਕੀੜਾ ਦੀਵਾਰਾਂ ਉਪਰ ਦੌੜਿਆ ਤਲਾਸ਼ ਕਰਦਾ ਹੈ ਕਿ ਕਿਤੇ ਕੋਈ ਤਰੇੜ ਮਿਲ ਜਾਵੇ ਇਸ ਤਰ੍ਹਾਂ ਨਿੰਦਕ ਪੁਰਸ਼, ਮਹਾਂਪੁਰਸ਼ਾਂ ਦੇ ਪਹਾੜਾਂ ਜਿੱਡੇ-ਜਿੱਡੇ ਗੁਣਾਂ ਦੀ ਕਦਰ ਤਾਂ ਨਹੀਂ ਕਰਦਾ ਪਰ ਉਨ੍ਹਾਂ ਦੀ ਕ੍ਰਿਆ ਨੂੰ ਨਾ ਸਮਝ ਕੇ ਉਨ੍ਹਾਂ ਵਿਚ ਦੋਸ਼ ਆਰੋਪਣ ਕਰਦਾ ਹੈ। ਭਾਵਰ ਸਾਮ੍ਰਿਤ ਵਿਚ ਆਉਂਦਾ ਹੈ ਕਿ ਦੁਨੀਆਂ ਦਮੂਹੀ ਹੈ ਸਾਰੇ ਲੋਕ ਨਾ ਕਿਸੇ ਵੀ ਸੂਰਤ ਵਿਚ ਕਿਸੇ ਨੂੰ ਚੰਗਾ ਕਹਿੰਦੇ ਹਨ, ਨਾ ਹੀ ਕਿਸੇ ਨੂੰ ਮਾੜਾ ਕਹਿੰਦੇ ਹਨ। ਉਹ ਆਪਣੀ ਸੋਚ ਦੀ ਐਨਕ ਨਾਲ ਦੁਨੀਆਂ ਦੇ ਗੁਣਾਂ, ਔਗੁਣਾ ਦਾ ਨਿਰਣਾ ਕਰਦੇ ਹਨ –

***ਸੇਵ ਕਰੋ ਤੁ ਕਹੇਂ ਕੁਛ ਚਾਹਿਤ ਨਾਹਿ ਕਰੋ ਤੁ ਕਹੇਂ ਢਿਠਤਾਈ।***
***ਜੋ ਪਦ ਬੰਦਨ ਜਾਇ ਕਰੋਂ ਤੁ ਕਹੇਂ ਹਮ ਤੇ ਉਰ ਮਾਹਿੰ ਡਰਾਈ।***
***ਨਾਹਿ ਕਰੋ ਤੁ ਕਹੇਂ ਯਹਿ ਮੂਰਖ ਬ੍ਰਿਧ ਅਬ੍ਰਿਧ ਕੀ ਸਾਰ ਨ ਕਾਈ।***
***ਜਾਨਤ ਹੈ ਜਨ ਕਾਤਮਜਾਪਤਿ ਔਰ ਕਰੋਂ ਅਬ ਕਾਹਿ ਸੁਨਾਈ।***
***ਜਗ ਲਾਜ ਜਹਾਂ ਜਹਾਜਕਹੇਂ ਜੜਤਾ ਬ੍ਰਤ ਧਾਰਣ ਤੇ ਖਲ ਦੰਭ ਉਚਾਰੇ।***
***ਰਣ ਸੂਰ ਕੋ ਕ੍ਰੂਰ ਕਹੇਂ ਜਗ ਮੇਂ ਰਿਜੁ ਭਾਵਹਿ ਬੁਧਿ ਬਿਹੀਨ ਪੁਕਾਰੇ।***
***ਮਧੁ ਬੈਨਨ ਦੀਨ ਕਹੇਂ ਨਰ ਕੋ ਜੁ ਬਖਾਨ ਕਰੈ ਸੁ ਬਚਾਲ ਬਿਚਾਰੇ।***
***ਗੁਣ ਕੌਨ ਅਹੇ ਗੁਣਵਾਨਨ ਕੋ ਖਲ ਦੋਖਨ ਤੇ ਜੋਇ ਨਾਹਿੰ ਲਤਾਰੇ।***

ਜਨਮਸਾਖੀ ਵਿਚ ਆਉਂਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਏਮਨਾਬਾਦ

ਗਏ ਹੋਏ ਸਨ। ਆਪ ਭਾਈ ਲਾਲੋ ਦਾ ਪ੍ਰੇਮ ਦੇਖ ਕੇ ਉਥੇ ਠਹਿਰ ਗਏ। ਆਪ ਜੀ ਨੇ ਸਾਨੂੰ ਮਤ ਦੇਣ ਵਾਸਤੇ ਕਰੜੀ ਤਤਕਿਸ਼ਾ ਸ਼ੁਰੂ ਕਰ ਦਿਤੀ। ਰੇਤ ਤੇ ਅੱਕ ਦਾ ਅਹਾਰ ਕੀਤਾ ਅਤੇ ਰੋੜਾਂ ਦੀ ਗੁਰੂ ਨੇ ਵਿਛਾਈ ਕਰਕੇ ਬਖਸ਼ਿਸ਼ ਦਾ ਦਰ ਪ੍ਰਾਪਤ ਕਰਦਿਆਂ ਪਿਛੋਂ ਘਾਲ ਕਮਾਈ ਕਰਕੇ ਅਸਾਨੂੰ ਸਬਕ ਦਿਤਾ।

***ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।***
***ਰੇਤ ਅੱਕ ਅਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।***
***ਭਾਰੀ ਕਰੀ ਤਪੱਸਯਾ ਬਡੇ ਭਾਗ ਹਰਿ ਸਿਉ ਬਨਿ ਆਈ।***
***ਬਾਬਾ ਪੈਧਾ ਸੱਚਖੰਡ ਨਉਨਿਧਿ ਨਾਮ ਗਰੀਬੀ ਪਾਈ।***
***ਬਾਬਾ ਦੇਖੇ ਧਯਾਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ।***
***ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ।***
***ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।***
***ਚੜ੍ਹਿਆ ਸੋਧਣ ਧਰਤਿ ਲੁਕਾਈ।***

***ਭਾਈ ਗੁਰਦਾਸ ਜੀ, ਵਾਰ 1/24***

ਉਥੇ ਰਹਿੰਦਿਆਂ ਮਰਦਾਨਾ ਜਦੋਂ ਸ਼ਹਿਰ ਵਿਚ ਜਾਂਦਾ ਹੈ ਤਾਂ ਗੁਰੂ ਮਹਾਰਾਜ ਜੀ ਦੀ ਬਹੁਤ ਨਿੰਦਿਆ ਸੁਣਦਾ ਹੈ। ਉਸ ਨੂੰ ਵੀ ਕੁਰਾਹੀਏ ਦਾ ਡੂੰਮ ਆਖ ਕੇ ਬੁਲਾਇਆ ਜਾਂਦਾ ਹੈ। ਪਿਆਰ ਵਾਲੇ ਤੋਂ ਆਪਣੇ ਗੁਰੂ ਦੀ ਨਿੰਦਿਆ ਨਹੀਂ ਸੁਣੀ ਜਾਂਦੀ। ਭਾਈ ਮਰਦਾਨੇ ਨੇ ਅੱਲਾਹ ਪਾਸ ਦੋਵੇਂ ਹੱਥ ਜੋੜ ਕੇ ਸਿਜਦਾ ਕੀਤਾ ਕਿ ਗੁਰੂ ਨਾਨਕ ਤਾਂ ਤੇਰਾ ਹੀ ਸਰੂਪ ਹੈ ਇਹ ਮੂਰਖ ਕਿਉਂ ਨਿੰਦਿਆ ਕਰਦੇ ਹਨ। ਉਹ ਜਦੋਂ ਗੁਰੂ ਮਹਾਰਾਜ ਜੀ ਪਾਸ ਆਉਂਦੇ ਹਨ ਤਾਂ ਗੁਰੂ ਮਹਾਰਾਜ ਨੂੰ ਆਪਣੇ ਹਿਰਦੇ ਦੀ ਵੇਦਨਾ ਦਸਦਾ ਹੈ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, "ਮਰਦਾਨਿਆਂ! ਦੁਨੀਆਂ ਵਿਚ ਆਪਣੀ ਪਤ ਰੱਖਣੀ ਬਹੁਤ ਮੁਸ਼ਕਲ ਹੈ –

***ਏਸ ਕਲੀਓ ਪੰਜ ਭੀਤਿਓ ਕਿਉ ਕਰਿ ਰਖਾ ਪਤਿ।***
***ਜੇ ਬੋਲਾਂ ਤਾਂ ਆਖੀਐ ਬੜ ਬੜ ਕਰੈ ਬਹੁਤ।***
***ਚੁਪ ਕਰਾਂ ਤਾਂ ਆਖੀਐ ਇਤ ਘਟਿ ਨਾਹੀ ਮਤਿ॥***
***ਜੇ ਬਹਿ ਰਹਾ ਤਾ ਆਖੀਐ ਬੈਠਾ ਸਥਰ ਘਤ।***
***ਉਠ ਜਾਈ ਤਾ ਆਖੀਐ ਛਾਰੁ ਗਇਆ ਸਿਰ ਘਤਿ।***
***ਜੇ ਕਰਿ ਨਿਵਾਂ ਤਾਂ ਆਖੀਐ ਡਰਦਾ ਕਰੇ ਭਗਤ।***
***ਕਾਈ ਗਲੀ ਨ ਮੇਵਨੀ ਜਿਥੇ ਕਢਾ ਝਤਿ।***
***ਏਥੇ ਓਥੈ ਨਾਨਕਾ ਕਰਤਾ ਰਖੈ ਪਤਿ।***

ਇਸੇ ਤਰ੍ਹਾਂ ਦੇ ਨਾਲ ਜੋ ਮਹਾਂਪੁਰਸ਼ ਹੁੰਦੇ ਹਨ ਉਹ ਉਸਤਤ ਨਿੰਦਿਆਂ ਦੀ ਪ੍ਰਵਾਹ ਹੀ ਨਹੀਂ ਕਰਿਆ ਕਰਦੇ। ਉਹ ਆਪਣੇ ਸਤਿ ਦੇ ਮਾਰਗ ਤੇ ਦ੍ਰਿੜ੍ਹਤਾ ਨਾਲ ਚਲ ਕੇ ਸੰਸਾਰ ਨੂੰ ਸਿੱਧਾ ਰਾਹ ਦਿਖਾਉਂਦੇ ਹਨ। ਸੋ ਲਛਮਣ ਜੀ ਨੇ ਕਿਹਾ ਕਿ ਹੇ ਪ੍ਰਭੂ! ਲੋਕਾਂ ਦਾ ਸੁਭਾਅ ਸਮਾਨ ਨਹੀਂ ਹੁੰਦਾ,

ਤੁਸੀਂ ਆਪ ਸਭ ਕੁਝ ਜਾਣਦੇ ਹੋ। ਮਾਤਾ ਸੀਤਾ ਜੀ ਮਹਾਨ ਪਵਿੱਤਰ ਸਤੀ ਹੋਣ ਦੇ ਬਾਵਜੂਦ ਮੂਰਖ ਲੋਕਾਂ ਦੇ ਕਹਿਣ ਤੇ ਵਿਛੋੜੇ ਦਾ ਦੁੱਖ ਭੋਗ ਰਹੀ ਹੈ। ਆਪ ਮਰਿਆਦਾ ਪਰਸ਼ੋਤਮ ਹੋ, ਮਰਿਆਦਾ ਦੇ ਅਸੂਲਾਂ ਦੀ ਪਾਲਣਾ ਕਰਦੇ ਹੋਏ ਸੀਤਾ ਜੀ ਨੂੰ ਦੂਰ ਬਣਵਾਸੀ ਬਣਾ ਦਿਤਾ। ਤੁਸੀਂ ਤਾਂ ਸਭ ਕੁਝ ਜਾਣਦੇ ਹੋਂ ਪਰ ਮਰਿਆਦਾ ਦਾ ਪਾਲਣ ਕਰਦੇ ਹੋਏ ਬੇਪ੍ਰਵਾਹ ਹੋਂ। ਇਸ ਤਰ੍ਹਾਂ ਦੇ ਬਚਨ ਕਰਦੇ-ਕਰਦੇ ਉਨ੍ਹਾਂ ਦੇ ਅੱਗੋਂ ਇਕ ਮਿਰਗ ਨਿਕਲਿਆ। ਉਹ ਮਿਰਗ ਦੇ ਪਿਛੇ ਘੋੜੇ ਲਾਏ, ਮ੍ਰਿਗ ਜੰਗਲ ਵਿਚ ਛੁਪ ਗਿਆ। ਅੱਗੇ ਜੰਗਲ ਸਾਫ ਕਰਕੇ ਖੇਤ ਆ ਗਏ ਜਿਥੇ ਕਿਸਾਨਾਂ ਨੇ ਬੜੀ ਮਿਹਨਤ ਕਰਕੇ ਖੇਤੀ ਬੀਜੀ ਹੋਈ ਸੀ ਇਨ੍ਹਾਂ ਦੋਹਾਂ ਨੂੰ ਪਿਆਸ ਲੱਗੀ। ਇਕ ਕਿਸਾਨ ਜੋ ਹਲ ਚਲਾ ਰਿਹਾ ਸੀ ਉਸ ਦੇ ਪਾਸ ਪਹੁੰਚੇ ਅਤੇ ਕਿਹਾ ਕਿ ਅਸਾਨੂੰ ਜਲ ਪਿਲਾ। ਸ੍ਰੀ ਰਾਮ ਚੰਦਰ ਜੀ ਦੇਖਦੇ ਹਨ ਕਿ ਕਿਸਾਨ ਅਤੇ ਬੈਲਾਂ ਨੇ ਗੋਡਿਆਂ ਤਕ ਲੋਹੇ ਦੇ ਬੂਟ ਪਹਿਨੇ ਹੋਏ ਹਨ। ਸਰੀਰ ਉਤੇ ਲੋਹੇ ਦੀ ਜਾਲੀ ਦਾ ਕੋਟ, ਸਿਰ ਤੇ ਲੋਹੇ ਦਾ ਟੋਪ ਪਹਿਨਿਆ ਹੋਇਆ ਹੈ, ਬਲਦਾਂ ਉਤੇ ਜਾਲੀ ਦੇ ਝੁੱਲ ਦਿਤੇ ਹੋਏ ਹਨ। ਬੜੇ ਹੈਰਾਨ ਹੋਏ ਕਿ ਇਹ ਕਿਹੋ ਜਿਹੀ ਵਰਦੀ ਹੈ। ਆਪ ਨੇ ਪਾਣੀ ਪੀ ਕੇ ਪਿਆਸ ਬੁਝਾਈ। ਸੁਭਾਵਿਕ ਹੀ ਸ੍ਰੀ ਰਾਮ ਚੰਦਰ ਜੀ ਨੇ ਕਿਸਾਨ ਨੂੰ ਪੁਛਿਆ ਕਿ ਇਹ ਤੂੰ ਐਨਾ ਲੋਹਾ ਆਪਣੇ ਅਤੇ ਇਨ੍ਹਾਂ ਬੈਲਾਂ ਦੇ ਸਰੀਰ ਉਪਰ ਕਿਉਂ ਬੰਨ੍ਹਿਆ ਹੋਇਆ ਹੈ ਤਾਂ ਉਸ ਨੇ ਕਿਹਾ ਕਿ ਮਹਾਰਾਜ! ਇਸ ਦੇਸ਼ ਵਿਚ ਜਿਥੇ ਅਸੀਂ ਰਹਿੰਦੇ ਹਾਂ, ਭੂਮੀ ਵਿਚ ਵੱਡੇ-ਵੱਡੇ ਬਿੱਛੂ ਰਹਿੰਦੇ ਹਨ ਜਿਨ੍ਹਾਂ ਵਿਚ ਐਨੀ ਜ਼ਹਿਰ ਹੈ ਕਿ ਉਹ ਪੱਥਰ ਵਿਚ ਵੀ ਡੰਗ ਮਾਰ ਦੇਣ ਸੰਖੀਆ ਬਣਾ ਦਿੰਦੇ ਹਨ। ਉਨ੍ਹਾਂ ਦੇ ਡਰ ਕਰਕੇ ਮੈਂ ਤੇ ਮੇਰੇ ਬੈਲਾਂ ਨੇ ਲੋਹੇ ਦੇ ਬੂਟ ਪਾਏ ਹੋਏ ਹਨ। ਇਹ ਜੋ ਬਲਦਾਂ ਉਪਰ ਝੁੱਲ ਤੇ ਟੋਪ ਦੀ ਗੱਲ ਕੀਤੀ ਹੈ ਉਸ ਬਾਰੇ ਮੈਂ ਆਪ ਨੂੰ ਬੇਨਤੀ ਕਰਦਾ ਹਾਂ ਕਿ ਇਥੇ ਇਕ ਬਹੁਤ ਤਿੱਖੀ ਚੁੰਝ ਵਾਲਾ ਪੰਛੀ ਰਹਿੰਦਾ ਹੈ ਇਹ ਪੰਛੀ ਚੁੰਝ ਮਾਰ ਕੇ ਮਾਸ ਕੱਢ ਕੇ ਲੈ ਜਾਂਦੇ ਹਨ। ਉਨ੍ਹਾਂ ਦੇ ਡਰ ਕਰਕੇ ਲੋਹੇ ਦਾ ਕੋਟ ਤੇ ਟੋਪ ਪਾਇਆ ਹੋਇਆ ਹੈ। ਸੁਭਾਵਿਕ ਹੀ ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਐ ਕਿਸਾਨ! ਜਿਸ ਭੂਮੀ ਵਿਚ ਐਨਾ ਦੋਸ਼ ਹੋਵੇ, ਤੁਸੀਂ ਉਸ ਨੂੰ ਛੱਡ ਕਿਉਂ ਨਹੀਂ ਦਿੰਦੇ? ਇਤਨੀ ਭੂਮੀ ਬਾਹਰ ਪਈ ਹੈ ਜਿਥੇ ਤੁਸੀਂ ਖੇਤੀ ਕਰ ਸਕਦੇ ਹੋਂ, ਐਨੇ ਨਦੀ ਨਾਲੇ ਚਲ ਰਹੇ ਹਨ ਜਿਥੋਂ ਤੁਸੀਂ ਆਪਣੇ ਖੇਤਾਂ ਨੂੰ ਪਾਣੀ ਲਾ ਸਕਦੇ ਹੋਂ। ਐਨੇ ਦੋਸ਼ ਵਾਲੀ ਭੂਮੀ ਤੁਹਾਨੂੰ ਛੱਡ ਦੇਣੀ ਚਾਹੀਦੀ ਹੈ। ਉਸ ਵੇਲੇ ਕਿਸਾਨ ਨੇ ਕਿਹਾ ਕਿ ਮਹਾਰਾਜ! ਆਪਣੀ ਇਸਤ੍ਰੀ ਅਤੇ ਭੂਮੀ ਵਿਚ ਕਿੰਨੇ ਵੀ ਦੋਸ਼ ਕਿਉਂ ਨਾ ਹੋਣ, ਕੋਈ ਅਣਖ ਵਾਲਾ ਬੰਦਾ ਆਪਣੀ ਭੂਮੀ ਅਤੇ ਇਸਤ੍ਰੀ ਦਾ ਕਦੇ ਵੀ ਤਿਆਗ ਨਹੀਂ ਕਰ ਸਕਦਾ। ਇਹ ਤਾਂ ਸ੍ਰੀ ਰਾਮ ਚੰਦਰ ਜੀ ਹੀ ਸਨ ਜਿਨ੍ਹਾਂ ਨੇ ਇਕ ਧੋਬੀ ਦੇ ਕਹਿਣ ਤੇ ਆਪਣੀ ਇਸਤ੍ਰੀ ਤੇ ਸ਼ੱਕ ਕਰਕੇ ਉਸ ਨੂੰ ਛੱਡ ਦਿਤਾ। ਉਹ ਸਤੀ ਸੀਤਾ ਇਸ ਸ਼ੱਕ ਕਰਕੇ ਮਹਾਂ ਦੁਖ ਭੋਗ ਰਹੀ ਹੈ। ਉਸ ਨੇ ਬਹੁਤ ਨਿੰਦਿਆ ਕੀਤੀ ਕਿ ਰਾਮ ਚੰਦਰ ਜੀ ਨੇ ਸੀਤਾ ਜੀ ਦਾ ਤਿਆਗ ਕਰਕੇ ਬਹੁਤ ਬੁਰਾ ਕੀਤਾ ਹੈ। ਕਿਸਾਨ ਨੇ ਹੱਲ ਫੇਰ ਜੋੜ ਲਿਆ। ਸ੍ਰੀ ਰਾਮ ਚੰਦਰ ਜੀ ਤੇ ਲੱਛਮਣ ਜੀ ਘੋੜਿਆਂ

ਤੇ ਚੜ੍ਹਣ ਲੱਗੇ ਤਾਂ ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਦੇਖੋ! ਲੱਛਮਣ! ਆਪਾਂ ਸੀਤਾ ਜੀ ਬਾਰੇ ਪੂਰੀ ਤਰ੍ਹਾਂ ਜਾਣਦੇ ਹਾਂ ਕਿ ਉਹ ਮਹਾਂ ਪਵਿੱਤਰ ਦੇਵੀ ਹੈ ਪਰ ਲੋਕਾਂ ਦੀ ਨਿੰਦਿਆ ਸੁਣ ਕੇ ਉਸ ਦਾ ਤਿਆਗ ਕਰ ਦਿਤਾ। ਹੁਣ ਇਸ ਗੱਲ ਦੀ ਦੂਸਰੇ ਲੋਕ ਨਿੰਦਾ ਕਰਦੇ ਹਨ। ਸੋ ਇਹ ਲੋਕ ਲਾਜ ਦੀ ਵਾਸ਼ਨਾ ਪ੍ਰਭੂ ਦੇ ਦਰਸ਼ਨ ਵਿਚ ਬਹੁਤ ਭਾਰੀ ਵਿਘਨ ਹੈ।

ਚੌਥੀ ਵਾਸ਼ਨਾ ਸ਼ਾਸ਼ਤਰ ਵਾਸ਼ਨਾ ਹੋਇਆ ਕਰਦੀ ਹੈ। ਕਿਤਾਬਾਂ ਦੇ ਢੇਰਾਂ ਦੇ ਢੇਰ ਲਾ ਲੈਣੇ ਅਤੇ ਹਰ ਸਮੇਂ ਪੜ੍ਹਦੇ ਹੀ ਰਹਿਣਾ। ਪੜ੍ਹ-ਪੜ੍ਹ ਕੇ ਲੋਕਾਂ ਨੂੰ ਸੁਣਾਉਣਾ ਅਤੇ ਇਹ ਵਾਸ਼ਨਾ ਰੱਖਣੀ ਕਿ ਲੋਕ ਮੇਰੇ ਪ੍ਰਵਚਨ ਸੁਣ ਕੇ, ਗਾਉਣਾ ਸੁਣ ਕੇ ਮੋਹਿਤ ਹੋ ਜਾਣ। ਮੇਰੇ ਵਰਗਾ ਹੋਰ ਕੋਈ ਰਾਗੀ, ਕਥਾਕਾਰ, ਲੈਕਚਰਾਰ ਨਾ ਹੋਵੇ ਅਤੇ ਇਹ ਵਾਸ਼ਨਾ ਸਦਾ ਲੱਗੀ ਰਹਿਣੀ ਕਿ ਮੈਂ ਵੱਧ ਤੋਂ ਵੱਧ ਗ੍ਰੰਥ ਪੜ੍ਹ ਲਵਾਂ। ਉਨ੍ਹਾਂ ਵਿਚੋਂ ਕੁਟੇਸ਼ਨਾਂ ਯਾਦ ਕਰਕੇ ਮੈਂ ਭਰੀਆਂ ਸਭਾਵਾਂ ਵਿਚ ਸੁਣਾ ਕੇ ਜਸ ਲਵਾਂ। ਲੋਕ ਇਹ ਕਹਿਣ ਕਿ ਅਜਿਹਾ ਵਿਦਵਾਨ ਅਸੀਂ ਕੋਈ ਨਹੀਂ ਦੇਖਿਆ। ਇਹ ਸਾਸ਼ਤਰ ਵਾਸ਼ਨਾ ਕਹਾਉਂਦੀ ਹੈ।

ਐਸਾ ਗ੍ਰੰਥਾਂ ਵਿਚ ਆਉਂਦਾ ਹੈ ਕਿ ਇਕ ਭਾਰਦ੍ਵਾਜ ਮੁਨੀ ਹੋਏ ਹਨ ਜਿਹੜੇ ਅਨੇਕ ਪ੍ਰਕਾਰ ਦੀਆਂ ਔਸ਼ੁਧੀਆਂ ਖਾ ਕੇ ਆਪਣੇ ਗਲੇ ਦੇ ਸੁਰ ਨੂੰ ਐਨਾ ਮੀਠਾ ਰਖਦੇ ਸਨ ਕਿ ਲੋਕ ਸੁਣ ਕੇ ਮੋਹਿਤ ਹੋ ਜਾਂਦੇ ਸਨ। ਉਹ ਇਸੇ ਖਿਆਲ ਵਿਚ ਰਹਿੰਦੇ ਸਨ ਅਤੇ ਬ੍ਰਹਮ ਚਿੰਤਨ ਦਾ ਉਨ੍ਹਾਂ ਨੂੰ ਸਮਾਂ ਨਹੀਂ ਸੀ ਮਿਲਦਾ। ਇਸ ਵਾਸ਼ਨਾ ਅਧੀਨ ਉਹ ਪ੍ਰਭੂ ਨੂੰ ਭੁੱਲੇ ਰਹਿੰਦੇ ਸਨ। ਬਿਰਧ ਹੋਣ ਤੇ ਵੀ ਉਨ੍ਹਾਂ ਨੇ ਇਸ ਖਿਆਲ ਨੂੰ ਨਾ ਛੱਡਿਆ।

ਐਸਾ ਲਿਖਿਆ ਮਿਲਦਾ ਹੈ ਕਿ ਇਕ ਵਾਰੀ ਇੰਦਰ ਉਸ ਦੇ ਪਾਸ ਆਇਆ, ਉਸ ਨੇ ਉਸ ਦੇ ਬਚਨ ਸੁਣੇ। ਇੰਦਰ ਨੇ ਪੁਛਿਆ ਕਿ ਮੁਨੀ ਜੀ! ਤੁਸੀਂ ਬ੍ਰਹਮ ਚਿੰਤਨ ਕਿੰਨਾ ਸਮਾਂ ਕਰਦੇ ਹੋਂ? ਉਸ ਨੇ ਕਿਹਾ ਕਿ ਬ੍ਰਹਮ ਚਿੰਤਨ ਦਾ ਸਮਾਂ ਤਾਂ ਘੱਟ ਮਿਲਦਾ ਹੈ ਪਰ ਮੇਰੇ ਮਨ ਵਿਚ ਇਕ ਲਾਲਸਾ ਰਹਿੰਦੀ ਹੈ ਕਿ ਮੈਂ ਪਾਠ ਵਗੈਰਾ ਕਰਦਾ ਜਾਵਾਂ ਅਤੇ ਲੋਕ ਸੁਣ ਕੇ ਵਾਹਵਾ-ਵਾਹਵਾ ਕਰਨ। ਇੰਦਰ ਨੇ ਕਿਹਾ ਕਿ ਜੇ ਤੁਹਾਨੂੰ ਹੋਰ ਆਯੂ ਮਿਲ ਜਾਵੇ ਤਾਂ ਫੇਰ ਤੁਸੀਂ ਕੀ ਕਰੋਂਗੇ? ਤਾਂ ਉਸ ਨੇ ਕਿਹਾ ਕਿ ਮੈਂ ਉਸ ਮਿਲੀ ਹੋਈ ਆਯੂ ਵਿਚ ਵੀ ਲੋਕਾਂ ਨੂੰ ਆਪਣੇ ਪ੍ਰਵਚਨ ਸੁਣਾ ਕੇ ਮੋਹਿਤ ਕਰਾਂਗਾ। ਤਾਂ ਇੰਦਰ ਨੇ ਕਿਹਾ ਕਿ ਮੁਨੀ ਜੀ! ਕੰਠ ਤਾਂ ਤੁਹਾਡੇ ਵਸ ਵਿਚ ਨਹੀਂ ਹੈ, ਇਹ ਤਾਂ ਪ੍ਰਭੂ ਦੇ ਵਸ ਵਿਚ ਹੈ ਜਿਸ ਨੂੰ ਜੋ ਇੰਦਰਾ ਦਿੰਦਾ ਹੈ ਉਹ ਨੇਤ ਦੇ ਮੁਤਾਬਿਕ ਉਸਦੀ ਵਰਤੋਂ ਕਰਦਾ ਹੈ। ਤੁਸੀਂ ਵਾਸ਼ਨਾ ਵਿਚ ਫਸੇ ਹੋਏ ਹੋਂ, ਇਸ ਵਾਸ਼ਨਾ ਦਾ ਤਿਆਗ ਕਰੋ ਅਤੇ ਬ੍ਰਹਮ ਚਿੰਤਨ ਕਰੋ। ਤੁਹਾਡਾ ਅੰਤ ਬਹੁਤ ਦੂਰ ਨਹੀਂ ਹੈ। ਮਾਨਸ ਜਨਮ ਬਹੁਤ ਭਾਗਾਂ ਨਾਲ ਮਿਲਿਆ ਹੈ ਤੁਸੀਂ ਉਹ ਕੰਮ ਕਰੋ ਜਿਸ ਬਾਰੇ ਗੁਰੂ ਨਾਨਕ ਪਾਤਸ਼ਾਹ ਨੇ ਵੀ ਫੁਰਮਾਨ ਕੀਤਾ ਹੈ -

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*

*ਪੰਨਾ - 467*

ਗੁਰੂ ਮਹਾਰਾਜ ਜੀ ਨੇ ਸਾਸ਼ਤਰ ਵਾਸ਼ਨਾ ਬਾਰੇ ਬਾਣੀ ਵਿਚ ਬਹੁਤ ਥਾਂ ਤੇ ਜ਼ਿਕਰ ਕੀਤਾ ਹੈ -

*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥*
*ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥*
*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥*
*ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥*
*ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥*
*ਮੰਨੇ ਨਾਉ ਬਿਸੰਖ ਦਰਗਹ ਪਾਵਣਾ॥*
*ਖਾਲਕ ਕਉ ਆਦੇਸੁ ਢਾਢੀ ਗਾਵਣਾ॥*
*ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥*
*ਪੰਨਾ - 148*

ਇਸੇ ਨੂੰ ਹੋਰ ਵਿਸਥਾਰ ਦਿੰਦੇ ਹੋਏ ਗੁਰੂ ਮਹਾਰਾਜ ਨੇ ਫੁਰਮਾਇਆ ਹੈ-

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ।।*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*
*ਪੰਨਾ - 467*

ਸੋ ਇਹ ਸਾਸ਼ਤਰ ਵਾਸ਼ਨਾ ਪ੍ਰਭੂ ਮਿਲਾਪ ਵਿਚ ਬੰਧਨ ਰੂਪ ਹੈ। ਇਹ ਵਾਸ਼ਨਾ ਵੱਡੇ-ਵੱਡੇ ਰਿਸ਼ੀਆਂ-ਮੁਨੀਆਂ ਨੂੰ ਹੋਈ। ਨਾਰਦ ਨੂੰ ਹੋਈ, ਜਿਹੜਾ 64 ਪ੍ਰਕਾਰ ਦੀ ਵਿਦਿਆ ਵਿਚ ਪ੍ਰਬੀਨ ਸੀ। ਪਰ ਉਸ ਦੇ ਮਨ ਵਿਚ ਸ਼ਾਂਤੀ ਨਾ ਆਈ। ਉਸ ਨੇ ਸੰਤ ਕੁਮਾਰ ਰਿਸ਼ੀਆਂ ਨੂੰ ਜਾ ਕੇ ਆਪਣਾ ਦੁਖ ਦਸਿਆ ਕਿ ਕ੍ਰਿਪਾ ਕਰੋ ਮੈਨੂੰ ਇਸ ਦੁਖ ਵਿਚੋਂ ਕੱਢੋ। ਤਾਂ ਉਹ ਕਹਿਣ ਲੱਗੇ ਕਿ ਤੂੰ ਕੇਵਲ ਪੁਸਤਕਾਂ ਹੀ ਪੜ੍ਹੀਆਂ ਹਨ ਤੂੰ ਤੱਤ ਨੂੰ ਨਹੀਂ ਜਾਣਿਆ। ਤੱਤ ਨੂੰ ਨਾ ਜਾਨਣ ਵਾਲਾ ਜੋ ਪਠਨ ਪਾਠ ਕਰਦਾ ਹੈ, ਵਿਦਵਾਨ ਬਣ ਕੇ ਜੋ ਆਪਣੀ ਕਲਮ ਚਲਾਉਂਦਾ ਹੈ, ਦੁਨੀਆਂ ਨੂੰ ਸੁਮੱਤ ਦਿੰਦਾ ਹੈ ਉਸ ਨੇ ਜੇ ਬੁੱਝਿਆ ਨਹੀਂ ਗੁਰੂ ਮਹਾਰਾਜ ਜੀ ਦੇ ਫੁਰਮਾਨ ਮੁਤਾਬਿਕ -

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*
*ਪੰਨਾ - 467*

ਤਾਂ ਉਹ ਵਿਦਵਾਨ ਪੁਰਸ਼ ਨਹੀਂ ਹੈ ਉਹ ਕੇਵਲ ਚੁੰਚ ਗਿਆਨੀ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਜਗੁ ਕਊਆ ਮੁਖਿ ਚੁੰਚ ਗਿਆਨੁ॥*
*ਪੰਨਾ - 832*

ਉਸ ਨੇ ਤਤੂ ਨੂੰ ਨਹੀਂ ਜਾਣਿਆ ਅਤੇ ਉਸ ਵਿਦਵਾਨ ਦਾ ਦਰਜਾ ਗੁਰੂ ਮਹਾਰਾਜ ਜੀ ਦੇ ਅਨੁਸਾਰ ਬਹੁਤ ਹੀ ਨੀਵਾਂ ਚਲਿਆ ਜਾਂਦਾ ਹੈ। ਆਪ ਫੁਰਮਾਨ ਕਰਦੇ ਹਨ –

***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥ ਪੰਨਾ – 251***

ਉਹ ਕੁਝ ਵੀ ਨਹੀਂ ਹੈ, ਕੜਛੀ ਦੀ ਨਿਆਈਂ ਉਸ ਨੂੰ ਬਿਰਤੀ ਕਿੰਨੇ ਵੀ ਸੁਆਦੂ ਭੋਜਨ ਬਣਾ ਲਓ ਉਸ ਨੂੰ ਕੋਈ ਅਨੰਦ ਨਹੀਂ ਆਉਂਦਾ। ਉਹ ਸੁੰਨੀ ਹੀ ਘੁੰਮਦੀ ਹੈ।

***ਪੜਣਾ ਗੁਣਨਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ॥***
***ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥***
***ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥***
***ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥***
***ਪੰਨਾ – 650***

ਪੜ੍ਹਨਾ ਕੋਈ ਬੁਰੀ ਗੱਲ ਨਹੀਂ ਹੈ ਪਰ ਉਸ ਦੇ ਪਿਛੇ ਇਕ ਜੀਵਨ ਕੰਮ ਕਰਿਆ ਕਰਦਾ ਹੈ ਕਿ ਜੇ ਅਧਿਆਤਮਕ ਗ੍ਰੰਥ ਪੜ੍ਹਨੇ ਹਨ ਤਾਂ ਉਹ ਇਸ ਲਈ ਪੜ੍ਹੇ ਜਾਂਦੇ ਹਨ ਕਿ ਸਾਨੂੰ ਆਤਮ ਤੱਤ ਦੀ ਕੁਝ ਪਛਾਣ ਹੋ ਜਾਵੇ। ਜੇ ਇਹ ਭਾਵਨਾ ਮਨ ਵਿਚ ਨਹੀਂ ਹੈ, ਆਤਮ ਤੱਤ ਨੂੰ ਨਹੀਂ ਜਾਣਿਆ ਫਿਰ ਤਾਂ ਉਹ ਸੁਖ ਤੋਂ ਖਾਲੀ ਹੀ ਰਹਿ ਗਿਆ ਜਿਵੇਂ ਸਲੂਣੀਆਂ ਸਬਜ਼ੀਆਂ ਵਿਚ ਬੇਅੰਤ ਕਿਸਮ ਦੇ ਮਸਾਲੇ ਪਾ ਕੇ ਉਸ ਨੂੰ ਸੁਆਦੂ ਬਣਾਇਆ ਜਾਂਦਾ ਹੈ, ਉਸ ਦੀ ਸੁਗੰਧ ਦੂਰ-ਦੂਰ ਤਕ ਫੈਲ ਜਾਂਦੀ ਹੈ ਪਰ ਕੜਛੀ ਨੂੰ ਕੋਈ ਸੁਆਦ ਨਹੀਂ ਆਇਆ ਕਰਦਾ। ਉਹ ਸਬਜ਼ੀ ਵਿਚ ਘੁੰਮਦੀ ਤਾਂ ਰਹਿੰਦੀ ਹੈ ਪਰ ਉਹ ਰਸ ਤੋਂ ਖਾਲੀ ਰਹਿੰਦੀ ਹੈ। ਬ੍ਰਹਮ ਚਿੰਤਨ ਮੁੱਖ ਕਰਮ ਹੈ, ਪੜ੍ਹਨ ਦੀ ਵਾਸ਼ਨਾ ਤਿਆਗ ਕੇ ਬ੍ਰਹਮਚਿੰਤਨ ਕਰਨਾ ਚਾਹੀਦਾ ਹੈ। ਆਪਣੇ ਸਰੂਪ ਦਾ ਜਦੋਂ ਤਕ ਗਿਆਨ ਨਹੀਂ ਹੁੰਦਾ ਅਤੇ ਪਰੀਪੂਰਨ ਵਾਹਿਗੁਰੂ ਜੀ ਜਦੋਂ ਤਕ ਅੰਦਰ ਪ੍ਰਗਟ ਨਹੀਂ ਹੁੰਦਾ ਉਸ ਸਮੇਂ ਤਕ ਪੜ੍ਹਨਾ ਇਕ ਬੋਝ ਹੀ ਹੋਇਆ ਕਰਦਾ ਹੈ। ਇਕ ਥਕੇਵਾਂ ਹੁੰਦਾ ਹੈ ਕਿਸੇ ਲੇਖੇ ਵਿਚ ਨਹੀਂ ਪਿਆ ਕਰਦਾ। ਰੋਜ਼ੀ ਤਾਂ ਵਾਹਿਗੁਰੂ ਜੀ ਨੇ ਪ੍ਰਾਲਬਧ ਕਰਮ ਅਨੁਸਾਰ ਸਭ ਨੂੰ ਦੇਣੀ ਹੀ ਹੈ ਪਰ ਮੁਖ ਕਰਮ ਤਾਂ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ, ਛਿਨ-ਛਿਨ ਕਰਕੇ ਅਉਧ ਬੀਤਦੀ ਤੁਰੀ ਜਾਂਦੀ ਹੈ।

ਕਈ ਪ੍ਰੇਮੀਆਂ ਦਾ ਇਹ ਖਿਆਲ ਹੁੰਦਾ ਹੈ ਕਿ ਪੜ੍ਹਨ ਤੋਂ ਬਗੈਰ ਆਦਮੀ ਅਣਜਾਣ ਰਹਿੰਦਾ ਹੈ ਉਸ ਨੂੰ ਕੁਝ ਵੀ ਪਤਾ ਨਹੀਂ ਹੁੰਦਾ, ਇਸ ਪੜ੍ਹਨ ਬਾਰੇ ਇਥੇ ਗੱਲ ਨਹੀਂ ਕੀਤੀ ਜਾ ਰਹੀ। ਦੁਨੀਆਂ ਦੇ ਕਾਰਜਾਂ ਲਈ ਉਨ੍ਹਾਂ ਪੁਸਤਕਾਂ ਦਾ ਪੜ੍ਹਨਾ ਜਿਵੇਂ ਸਾਇੰਸ ਦੀਆਂ ਪੁਸਤਕਾਂ ਹਨ, ਮੈਡੀਕਲ ਦੀਆਂ ਪੁਸਤਕਾਂ ਹਨ, ਇੰਜਨੀਅਰ, ਹਿਸਟਰੀ, **Geography** ਜਾਂ ਰਾਜਨੀਤਕ ਦੀਆਂ ਪੁਸਤਕਾਂ

ਹਨ ਇਹ ਕੇਵਲ ਜਾਣਕਾਰੀ ਵਧਾਉਂਦੀਆਂ ਹਨ। ਸਮਾਜ ਵਿਚ ਆਪਣੀ ਰੋਜ਼ੀ ਕਮਾਉਣ ਦੇ ਕਰਮ ਨੂੰ ਸੁਖਾਲਾ ਬਣਾਉਂਦੀਆਂ ਹਨ ਪਰ ਇਹ ਸਭ ਕੁਝ ਕਰਕੇ ਆਦਮੀ ਸੁਖਾਲਾ ਨਹੀਂ ਕਹਾ ਸਕਦਾ ਕਿਉਂਕਿ ਉਸ ਨੇ ਇਹ ਵਿਦਿਆ ਨਹੀਂ ਪੜ੍ਹੀ ਜਿਸ ਵਿਦਿਆ ਅਨੁਸਾਰ ਉਹ ਕਾਮ ਦੇ ਮਾਰੂ ਪੰਜੇ ਵਿਚੋਂ ਸੁਤੰਤਰ ਹੋ ਸਕੇ। ਦੂੰਦਰ ਕ੍ਰੋਧ ਦੀ ਭੈ ਦਾਇਕ ਜਕੜ ਵਿਚੋਂ ਨਿਕਲ ਸਕੇ, ਮੋਹ ਦੇ ਅਨੇਕ ਤੰਦਾਂ ਵਿਚੋਂ ਸੁਤੰਤਰ ਹੋ ਸਕੇ। ਲੋਭ ਅਤੇ ਅਭਿਮਾਨ ਨੂੰ ਸਮਝ ਸਕੇ। ਇਸੇ ਤਰ੍ਹਾਂ ਨਾਲ ਇਹ ਪੁਸਤਕਾਂ ਪੜ੍ਹਨ ਨਾਲ ਨਹੀਂ ਪਤਾ ਲਗਦਾ ਕਿ ਰਾਜ, ਮਾਲ, ਰੂਪ, ਜਾਤ, ਜੋਬਨ ਤੋਂ ਕਿਵੇਂ ਛੁਟਕਾਰਾ ਪਾਇਆ ਜਾ ਸਕਦਾ ਹੈ। ਨਾ ਹੀ ਉਸ ਨੂੰ ਇਹ ਪਤਾ ਲਗਦਾ ਹੈ ਕਿ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਵਿਸ਼ਿਆਂ ਵਿਚੋਂ ਕਿਵੇਂ ਨਿਕਲਿਆ ਜਾ ਸਕਦਾ ਹਾਂ। ਪੰਜ ਕਲੇਸ਼ ਉਸ ਦੇ ਮਨ ਨੂੰ ਹਰ ਵਕਤ ਪੀੜਤ ਕਰਦੇ ਰਹਿੰਦੇ ਹਨ। ਇਨ੍ਹਾਂ ਪੰਜਾਂ ਕਲੇਸ਼ਾਂ – ਅਵਿਦਿਆ, ਅਭੀਨਿਵੇਸ਼, ਅਸੀਮਿਤਾ, ਰਾਗ, ਦ੍ਵੈਸ਼ ਵਿਚੋਂ ਕਿਵੇਂ ਛੁਟਕਾਰਾ ਪਾ ਸਕਦੇ ਹਾਂ। ਪੁਸਤਕਾਂ ਪੜ੍ਹਨ ਤੇ ਉਸ ਦੀ ਅਕਲ ਬਹੁਤ ਤਿੱਖੀ ਹੋ ਜਾਵੇਗੀ, ਉਹ ਜਾਣ ਜਾਏਗਾ ਕਿ ਧੋਖੇ ਕਿਵੇਂ ਦਿਤੇ ਜਾ ਸਕਦੇ ਹਨ, ਦੂਸਰੇ ਨੂੰ ਕਿਵੇਂ ਛਲਿਆ ਜਾ ਸਕਦਾ ਹੈ, ਦੂਸਰੇ ਨੂੰ ਕਿਵੇਂ ਪਰੇਸ਼ਾਨ ਕੀਤਾ ਜਾ ਸਕਦਾ ਹੈ। ਉਹ ਕਾਨੂੰਨ ਦੀਆਂ ਕਿਤਾਬਾਂ ਪੜ੍ਹ ਕੇ ਇਸ ਕਾਬਲ ਹੋ ਜਾਂਦਾ ਹੈ ਕਿ ਸੱਚੇ ਸੁੱਚੇ ਸੁਖੀ ਵਸਦਿਆਂ ਬੰਦਿਆਂ ਨੂੰ ਕਿਵੇਂ ਪਰੇਸ਼ਾਨ ਕੀਤਾ ਜਾ ਸਕਦਾ ਹੈ। ਇਸ ਵਿਦਿਆ ਨੂੰ ਮਹਾਰਾਜ ਮੂਰਖਾਂ ਦੀ ਵਿਦਿਆ ਆਖਦੇ ਹਨ ਜੇ ਪੜ੍ਹ ਕੇ ਆਦਮੀ ਆਪਣੇ ਆਪ ਨੂੰ ਬੁਝ ਲਵੇਂ ਉਹ ਪੜ੍ਹਿਆ ਹੋਇਆ ਬੰਦਾ ਪ੍ਰਵਾਨ ਹੋਇਆ ਕਰਦਾ ਹੈ –

***ਪੜਿਆ ਬੂਝੈ ਸੋ ਪਰਵਾਣੁ ॥***
***ਜਿਸੁ ਸਿਰਿ ਦਰਗਹ ਕਾ ਨੀਸਾਣੁ ॥***
***ਪੰਨਾ – 662***

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥***
***ਪੰਨਾ – 140***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਨਾਮ ਪੜ੍ਹਨਾ, ਨਾਮ ਬੁਝਣਾ ਇਹ ਗੁਰੂ ਦੀ ਮਤ ਹੈ –

***ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥ਪੰਨਾ – 140***

ਗੁਰੂ ਦੀ ਮਤ ਧਾਰਨ ਕਰਕੇ, ਨਾਮ ਧਨ ਖਟ ਕੇ ਅਸੀਂ ਭੰਡਾਰੇ ਭਰ ਲੈਂਦੇ ਹਾਂ ਜੋ ਇਥੇ ਵੀ ਨਿਭਦੇ ਹਨ ਅਤੇ ਦਰਗਾਹ ਵਿਚ ਵੀ ਥਾਂ ਮਿਲਦਾ ਹੈ ਕੋਈ ਵੀ ਉਨ੍ਹਾਂ ਨੂੰ ਟੋਕਾ-ਟੋਕੀ ਨਹੀਂ ਕਰਦਾ, ਸਾਰੇ ਉਨ੍ਹਾਂ ਦਾ ਸਤਿਕਾਰ ਕਰਦੇ ਹਨ –

***ਰੇ ਰੇ ਦਰਗਹ ਕਹੈ ਨ ਕੋਊ ॥***
***ਆਉ ਬੈਠੁ ਆਦਰੁ ਸੁਭ ਦੇਊ ॥***
***ਪੰਨਾ – 252***

ਸਭ ਉਸ ਦਾ ਆਦਰ ਕਰਦੇ ਹਨ ਅਤੇ ਅਰੇ-ਅਰੇ ਕੋਈ ਨਹੀਂ ਕਹਿੰਦਾ।

ਗੁਰੂ ਨਾਨਕ ਪਾਤਸ਼ਾਹ ਅਜੇ ਬਚਪਨ ਵਿਚ ਹੀ ਸਨ। ਆਪ ਦੇ ਪਿਤਾ ਜੀ ਨੇ ਸੋਚਿਆ ਕਿ ਇਨ੍ਹਾਂ ਨੂੰ ਪੜ੍ਹਨ ਪਾ ਦਿਤਾ ਜਾਵੇ। ਦੂਸਰੇ ਦਿਨ ਨਾਨਕ ਜੀ ਨੂੰ ਸਮੇਂ ਸਿਰ ਮਾਤਾ ਤ੍ਰਿਪਤਾ ਜੀ ਨੂੰ ਕਹਿ ਕੇ ਨਵੇਂ ਕੱਪੜੇ ਪਾ ਕੇ ਤਿਆਰ ਕਰ ਦਿਤਾ। ਆਪ ਜੀ ਨੇ ਨੌਕਰ ਦੇ ਸਿਰ ਉਪਰ ਇਕ ਸ਼ੱਕਰ ਦੀ ਪਰਾਤ ਅਤੇ ਇਕ ਵਸਤਰ ਰੱਖ ਕੇ ਪਾਠਸ਼ਾਲਾ ਵਲ ਨੂੰ ਚਲ ਪਏ। ਗੁਰੂ ਨਾਨਕ ਨਾਲ ਬਚਨ ਕਰਦੇ ਜਾਂਦੇ ਹਨ ਕਿ ਬੇਟਾ! ਹੁਣ ਤੂੰ ਦਿਲ ਲਾ ਕੇ ਪੜ੍ਹੀਂ, ਪੜ੍ਹਨ ਵਾਲੇ ਬੰਦੇ ਦੁਨੀਆਂ ਵਿਚ ਬਹੁਤ ਵੱਡੇ ਹੋ ਜਾਂਦੇ ਹਨ, ਉਨ੍ਹਾਂ ਦਾ ਦੁਨੀਆਂ ਵਿਚ ਮਾਣ ਹੁੰਦਾ ਹੈ, ਉਹ ਹਰ ਪਾਸੇ ਵਡਿਆਈ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਮੁਕਾਬਲੇ ਤੇ ਜੋ ਓਮੀ ਪੁਰਸ਼ ਹਨ ਉਹ ਕਿਤੇ ਵੀ ਮਾਣ ਪ੍ਰਾਪਤ ਨਹੀਂ ਕਰਦੇ, ਨਾ ਹੀ ਉਨ੍ਹਾਂ ਨੂੰ ਕਿਤੇ ਕੋਈ ਰੋਜ਼ਗਾਰ ਮਿਲਦਾ ਹੈ। ਉਹ ਮਜ਼ਦੂਰੀਆਂ ਕਰਕੇ ਆਪਣਾ ਪੇਟ ਭਰਦੇ ਹਨ। ਪਰਿਵਾਰ ਬਹੁਤ ਦੁਖੀ ਹੋ ਜਾਂਦਾ ਹੈ, ਪਰ ਇਸ ਦੇ ਵਿਪਰੀਤ ਜੋ ਪੜ੍ਹਿਆ ਹੋਇਆ ਹੈ ਉਹ ਚੰਗੇ ਅਹੁਦੇ ਪ੍ਰਾਪਤ ਕਰ ਲੈਂਦਾ ਹੈ ਜੋ ਬੜੀ ਦੇਰ ਤਕ ਖਤਮ ਨਹੀਂ ਹੁੰਦੇ, ਕੋਈ ਵਣਜ ਵਪਾਰ ਕਰ ਲੈਂਦਾ ਹੈ। ਧਨ ਜੁੜ ਜਾਂਦਾ ਹੈ, ਸ਼ਾਂਤੀ ਨਾਲ ਜੀਵਨ ਬਤੀਤ ਕਰਦਾ ਹੈ।

ਗੁਰੂ ਨਾਨਕ ਪਾਤਸ਼ਾਹ ਪਿਤਾ ਦੀਆਂ ਇਹ ਗੱਲਾਂ ਸੁਣਦੇ-ਸੁਣਦੇ ਪਾਠਸ਼ਾਲਾ ਪਹੁੰਚ ਜਾਂਦੇ ਹਨ। ਉਥੇ ਮਹਿਤਾ ਕਾਲੂ ਜੀ ਨੇ ਪਾਧੇ ਨੂੰ ਕਿਹਾ ਕਿ ਨਾਨਕ ਜੀ ਨੂੰ ਪਾਠਸ਼ਾਲਾ ਵਿਚ ਪੜ੍ਹਨ ਵਾਸਤੇ ਲਿਆਇਆ ਹਾਂ। ਇੰਨਾ ਕਹਿ ਕੇ ਨੌਕਰ ਵਲ ਇਸ਼ਾਰਾ ਕੀਤਾ ਅਤੇ ਉਸ ਨੇ ਸ਼ੱਕਰ ਅਤੇ ਕੱਪੜਾ (ਥਾਨ) ਪਾਧਾ ਜੀ ਦੇ ਅੱਗੇ ਰੱਖ ਦਿਤਾ। ਮਹਿਤਾ ਕਾਲੂ ਜੀ ਨੇ ਸਵਾ ਰੁਪਿਆ ਪਾਂਧਾ ਜੀ ਨੂੰ ਦਕਸ਼ਣਾ ਦਿਤੀ। ਨਾਲ ਹੀ ਕਿਹਾ ਕਿ ਪਾਧਾ ਜੀ! ਤੁਸੀਂ ਜਿਉਂ-ਜਿਉਂ ਨਾਨਕ ਨੂੰ ਪੜ੍ਹਾਓਂਗੇ ਮੈਂ ਤੁਹਾਡੀ ਭੇਟਾ ਅਨਾਜ ਦੀਆਂ ਬੋਰੀਆਂ, ਕਪਾਹ, ਗੰਨੇ, ਗੁੜ, ਸ਼ੱਕਰ ਅਤੇ ਸਬਜ਼ੀਆਂ-ਭਾਜੀਆਂ, ਬਾਲਣ ਭੇਜਦਾ ਰਹਾਂਗਾ। ਪ੍ਰਭੂ ਦੀ ਕ੍ਰਿਪਾ ਨਾਲ ਅਸਾਡੇ ਪਾਸ ਬਹੁਤ ਮੱਝਾਂ ਗਾਈਆਂ ਹਨ, ਦੁੱਧ ਵੀ ਬਹੁਤ ਵਾਧੂ ਹੈ, ਮੈਂ ਆਪਣੇ ਨੌਕਰ ਪਾਸ ਦੁੱਧ ਭੇਜਦਾ ਰਹਾਂਗਾ ਪਰ ਤੁਸੀਂ ਮਿਹਨਤ ਕਰਕੇ ਪੜ੍ਹਾਉਣਾ। ਪਾਧਾ ਜੀ ਜਾਣਦੇ ਸਨ ਕਿ ਮਹਿਤਾ ਕਾਲੂ ਰਾਏ ਬੁਲਾਰ ਦੇ ਖਾਸ ਮੈਨੇਜਰ ਹਨ ਜਿਨ੍ਹਾਂ ਦਾ ਕੰਮ ਫਸਲ ਦੀ ਕਣਕੂਤ ਕਰਨਾ, ਹੋਰ ਰਾਜਸੀ ਕੰਮਾਂ ਵਿਚ ਸੇਵਾ ਕਰਨਾ ਸੀ, ਪਿੰਡ ਵਿਚੋਂ ਉਹ ਸਭ ਤੋਂ ਪ੍ਰਮੁੱਖ ਗਿਣੇ ਜਾਂਦੇ ਸਨ। ਰਾਏ ਬੁਲਾਰ ਜੀ ਦਾ ਵੀ ਨਾਨਕ ਜੀ ਵਲ ਖਾਸ ਧਿਆਨ ਰਹਿੰਦਾ ਸੀ ਕਿਉਂਕਿ ਉਨ੍ਹਾਂ ਦੇ ਬਾਰੇ ਬਹੁਤ ਸਾਰੇ ਪਤਵੰਤਿਆਂ ਤੋਂ ਬੜੀ ਸੰਜੀਦਗੀ ਨਾਲ ਨਿਤ ਹੋ ਰਹੇ ਕੌਤਕ ਸੁਣ ਰਿਹਾ ਸੀ। ਗੁਰੂ ਨਾਨਕ ਬਾਰੇ ਉਹਦੇ ਮਨ ਵਿਚ ਸ਼ਰਧਾ ਸੀ। ਇਹ ਵੀ ਉਸ ਦੇ ਮਨ ਵਿਚ ਪੱਕਾ ਖਿਆਲ ਸੀ ਕਿ ਇਹ ਬਾਲਕ ਅੱਲਾਹ ਤਾਲਾ ਵਲੋਂ ਸੰਸਾਰ ਦੀ ਕਲਿਆਣ ਵਾਸਤੇ ਭੇਜਿਆ ਗਿਆ ਹੈ। ਇਸ ਕਰਕੇ ਵੀ ਉਹ ਮਹਿਤਾ ਕਾਲੂ ਨਾਲ ਵਿਸ਼ੇਸ਼ ਨੇੜਤਾ ਰਖਿਆ ਕਰਦਾ ਸੀ। ਪਾਧਾ ਜੀ ਵੀ ਇਸ ਗੱਲ ਨੂੰ ਜਾਣਦੇ ਸਨ ਉਨ੍ਹਾਂ ਨੇ ਗੁਰੂ ਨਾਨਕ ਦੇ

ਕੌਤਕ ਸੁਣ ਰੱਖੇ ਸਨ। ਉਸ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਆਮ ਬਾਲਕਾਂ ਵਰਗਾ ਨਹੀਂ ਸੀ ਸਮਝਿਆ।

ਉਸ ਨੇ ਗੁਰੂ ਨਾਨਕ ਜੀ ਨੂੰ ਪਿਆਰ ਕੀਤਾ ਅਤੇ ਕਿਹਾ ਕਿ ਤੂੰ ਕੱਲ੍ਹ ਨੂੰ ਫੱਟੀ ਲਿਆਵੀਂ, ਕਲਮ ਇਥੋਂ ਮਿਲ ਜਾਵੇਗੀ, ਸਿਆਹੀ, ਦਵਾਤ ਇਥੇ ਮਿਲ ਜਾਵੇਗੀ, ਗਾਜਣੀ ਇਥੇ ਹੁੰਦੀ ਹੀ ਹੈ, ਤੂੰ ਫੱਟੀ ਧੋ ਲਈਂ ਅਤੇ ਗਾਜਣੀ ਲਾ ਲਈ ਜਦੋਂ ਸੁੱਕ ਜਾਵੇਗੀ ਉਸ ਵੇਲੇ ਤੂੰ ਮੇਰੇ ਕੋਲ ਲੈ ਕੇ ਆਈਂ। ਮੈਂ ਉਸ ਉਪਰ ਅੱਖਰ ਲਿਖ ਦੇਵਾਂਗਾ। ਉਨ੍ਹਾਂ ਅੱਖਰਾਂ ਨੂੰ ਦੇਖ ਕੇ ਤੂੰ ਅੱਖਰ ਲਿਖਣੇ ਹੋਣਗੇ। ਗੁਰੂ ਨਾਨਕ ਨੇ ਕਿਹਾ ਕਿ ਪਾਧਾ ਜੀ! ਜਿਵੇਂ ਤੁਸੀਂ ਕਿਹਾ ਹੈ ਮੈਂ ਐਵੇਂ ਹੀ ਕਰ ਲਵਾਂਗਾ।

ਪਾਧਾ ਜੀ ਚਲੇ ਗਏ ਪਰ ਗੁਰੂ ਨਾਨਕ ਜੀ ਉਥੇ ਹੀ ਰਹੇ। ਆਪ ਜੀ ਦੀ ਸਖਸ਼ੀਅਤ ਵਿਚ ਇਤਨੀ ਮਿਕਨਾਤੀਸੀ ਸੀ ਕਿ ਜੋ ਵੀ ਕੋਈ ਦੇਖਦਾ ਸੀ ਉਹ ਖਿੱਚ ਖਾ ਕੇ ਧੂਹਿਆ ਜਾਂਦਾ ਸੀ। ਗੁਰੂ ਨਾਨਕ ਪਾਤਸ਼ਾਹ ਲਈ ਪਿਆਰ ਉਸ ਦੇ ਅੰਦਰ ਆਪਣੇ ਆਪ ਹੀ ਹੁਲਾਰੇ ਮਾਰਨ ਲਗ ਜਾਂਦਾ ਸੀ। ਇਸੇ ਤਰ੍ਹਾਂ ਹੋਇਆ, ਅੱਜ ਬਾਲਕ ਪਾਧਾ ਜੀ ਦੇ ਜਾਣ ਤੋਂ ਬਾਅਦ ਰੌਲਾ-ਰੱਪਾ ਨਹੀਂ ਸੀ ਪਾ ਰਹੇ, ਉਹ ਨਾਨਕ ਜੀ ਦੇ ਦੁਆਲੇ ਝੁਰਮਟ ਪਾ ਕੇ ਬੜੀ ਸ਼ਾਂਤੀ ਨਾਲ ਬੈਠੇ ਸਨ। ਗੁਰੂ ਨਾਨਕ ਜੀ ਉਨ੍ਹਾਂ ਨਾਲ ਬਹੁਤ ਮਿੱਠੇ ਬਚਨ ਕਰ ਰਹੇ ਸਨ।

ਦੂਸਰੇ ਦਿਨ ਗੁਰੂ ਨਾਨਕ ਪਾਤਸ਼ਾਹ ਫੱਟੀ ਲੈ ਗਏ ਅਤੇ ਸੁਕਾ ਕੇ ਪਾਧਾ ਜੀ ਪਾਸ ਆਏ, ਉਹ ਬੜਾ ਪ੍ਰਸੰਨ ਹੋਇਆ। ਗੁਰੂ ਨਾਨਕ ਦੇ ਚਿਹਰੇ ਵਲ ਤੱਕਣ ਲੱਗਿਆ, ਅੰਦਰ ਕੋਈ ਖਿੱਚ ਖਾਧੀ, ਬੇਮਾਲੂਮਾਂ ਸਤਿਕਾਰ ਉਸ ਦੇ ਹਿਰਦੇ ਵਿਚ ਜਾਗ ਪਿਆ। ਉਸ ਨੂੰ ਪੰਡਤ ਹਰਦਾਸ ਜੀ ਦੇ ਪਹਿਲਾਂ ਕਹੇ ਹੋਏ ਬਚਨ ਯਾਦ ਆ ਗਏ। ਹਰਦਾਸ ਜੀ ਨੇ ਕਿਹਾ ਸੀ ਕਿ ਪਾਧਾ ਜੀ! ਨਾਨਕ ਦੇ ਜੋ ਗ੍ਰਹਿ ਹਨ, ਉਨ੍ਹਾਂ ਨੂੰ ਦੇਖ ਕੇ ਪਤਾ ਲਗਦਾ ਹੈ ਕਿ ਜੋਤਸ਼ ਵਿਦਿਆ ਦੇ ਮਤ ਅਨੁਸਾਰ ਉਹ ਐਨੇ ਮਹਾਨ ਹਨ, ਐਨੇ ਸਰਵੋਤਮ ਹਨ ਜਿਨ੍ਹਾਂ ਦੇ ਮੁਕਾਬਲੇ ਦਾ ਕੋਈ ਵੀ ਸੰਸਾਰ ਵਿਚ ਨਹੀਂ ਆਇਆ। ਮੈਨੂੰ ਤਾਂ ਕਈ ਵਾਰੀ ਭੁਲੇਖਾ ਪੈ ਜਾਂਦਾ ਹੈ ਕਿ ਇਹ ਈਸ਼ਵਰ ਦਾ ਖਾਸ ਅਵਤਾਰ ਹਨ। ਮੈਂ ਜਦੋਂ ਦੀ ਜਨਮ ਪਤਰੀ ਬਣਾਈ ਹੈ ਮੈਂ ਉਸ ਵੇਲੇ ਤੋਂ ਹੀ ਸਤਿਕਾਰ ਵਿਚ ਰਹਿੰਦਾ ਹਾਂ। ਈਸ਼ਵਰ ਕਰੇ ਅਸਾਡੇ ਜਿਉਂਦੇ-ਜਿਉਂਦੇ ਇਨ੍ਹਾਂ ਦਾ ਪ੍ਰਤਾਪ ਵਧੇ ਅਤੇ ਇਨ੍ਹਾਂ ਦਾ ਅਸਲੀ ਰੂਪ ਅਸੀਂ ਤਕ ਸਕੀਏ।

ਵਿਦੇਸ਼ੀਆਂ ਦੇ ਰਾਜ ਕਰਕੇ ਸਾਡੇ ਧਾਰਮਕ ਵਿਸ਼ਵਾਸ਼ ਬਹੁਤ ਕਮਜ਼ੋਰ ਹੋ ਚੁਕੇ ਹਨ, ਅਸੀਂ ਡਾਵਾਂਡੋਲ ਹੋਏ ਪਏ ਹਾਂ। ਮੈਂ ਇਨ੍ਹਾਂ ਦੇ ਗ੍ਰਹਿਾਂ ਤੋਂ ਹਿਸਾਬ ਲਾਇਆ ਹੈ ਕਿ ਇਹ ਪਹਿਲੇ ਅਵਤਾਰਾਂ ਤੋਂ ਕਿਤੇ ਵੱਡੇ ਅਵਤਾਰ ਹਨ। ਉਹ ਅਵਤਾਰ ਤਾਂ ਇਕ-ਇਕ ਕੰਮ ਕਰਨ ਵਾਸਤੇ ਹੀ ਆਏ ਸਨ। ਸ੍ਰੀ ਰਾਮ ਚੰਦਰ ਜੀ ਮਰਿਆਦਾ ਕਾਇਮ ਕਰਨ ਵਾਸਤੇ ਅਤੇ ਰਾਵਣ ਵਰਗੇ ਅਨੀਤੀ ਕਰਨ ਵਾਲਿਆਂ ਨੂੰ ਦੰਡ ਦੇਣ ਵਾਸਤੇ ਆਏ ਸਨ। ਕ੍ਰਿਸ਼ਨ ਮਹਾਰਾਜ ਜੀ ਨੇ ਸਤਿ ਦੀ ਜਿੱਤ ਕਰਦਿਆਂ ਅਤੇ ਅਸਤਿ ਨੂੰ ਬਿਲਕੁਲ

ਖਤਮ ਕੀਤਾ। ਉਨ੍ਹਾਂ ਦਾ ਦਿਤਾ ਗਿਆ ਗਿਆਨ ਗੀਤਾ ਵਿਚ ਅੱਜ ਵੀ ਸੰਸਾਰ ਨੂੰ ਰਸਤਾ ਦਿਖਾ ਰਿਹਾ ਹੈ। ਇਹ ਨਾਨਕ ਦੀ ਮੈਨੂੰ ਗਿਆਤ ਹੋਈ ਹੈ ਕਿ ਇਹ ਗੁਰੂ ਅਵਤਾਰ ਹੋਣਗੇ। ਗੁਰੂ ਅਵਤਾਰ ਨਾਮ ਦੀ ਦਾਤ ਦਿਆ ਕਰਦਾ ਹੈ ਅਤੇ ਜੀਵਾਂ ਨੂੰ ਪ੍ਰਭੂ ਦੇ ਨਾਲ ਮਿਲਾ ਦਿਆ ਕਰਦਾ ਹੈ। ਇਹ ਕੋਈ ਐਸਾ ਸੁਖੈਨ ਮਾਰਗ ਜਗਿਆਸੂ ਨੂੰ ਦਸਣਗੇ ਕਿ ਉਹ ਉਲਟੀਆਂ-ਫੁਲਟੀਆਂ ਪਰਸਥਿਤੀਆਂ ਹੋਣ ਦੇ ਬਾਵਜੂਦ ਵੀ ਆਪਣੇ ਅੰਦਰ ਹੀ ਪ੍ਰਭੂ ਨੂੰ ਟੋਲ ਲਿਆ ਕਰਨਗੇ। ਐਸੀਆਂ ਗੱਲਾਂ ਜਦੋਂ ਤਲਵੰਡੀ ਦੇ ਵਿਦਵਾਨ ਇੱਕਠੇ ਹੁੰਦੇ ਹਨ ਉਸ ਵੇਲੇ ਆਮ ਹੀ ਕਰ ਲਿਆ ਕਰਦੇ ਸਨ। ਜਦੋਂ ਉਨ੍ਹਾਂ ਨੇ ਸੁਣਨਾ ਕਿ ਨਾਨਕ ਜੀ ਆਪਣੀਆਂ ਮੁੰਦਰੀਆਂ ਉਤਾਰ ਕੇ ਲੋੜਵੰਦਾਂ ਨੂੰ ਦੇ ਦਿੰਦੇ ਹਨ, ਮਾਤਾ ਜੀ ਤੋਂ ਵਧੀਆ-ਵਧੀਆ ਚੀਜ਼ਾਂ ਲਿਆ ਕੇ ਗਰੀਬਾਂ ਨੇ ਦੇ ਦਿੰਦੇ ਹਨ, ਅਜਿਹੀਆਂ ਗੱਲਾਂ ਪਾਰਖੂਆਂ ਨੂੰ ਬਹੁਤ ਹੈਰਾਨ ਕਰ ਦਿੰਦੀਆਂ ਸਨ ਕਿ ਇਹ ਬਾਲਕ ਆਮ ਬਾਲਕ ਨਹੀਂ ਹੈ। ਇਹ ਤਾਂ ਆਪ ਹੀ ਪ੍ਰਮੇਸ਼ਰ ਮਾਨਵ ਕਲਿਆਣ ਵਾਸਤੇ ਦੇਹ ਧਾਰ ਕੇ ਆਇਆ ਹੈ।

ਪਾਧਾ ਜੀ ਦੇ ਮਨ ਵਿਚ ਅਜਿਹੇ ਸੰਸਕਾਰ ਸਨ। ਅੱਜ ਗੁਰੂ ਨਾਨਕ ਪਾਤਸ਼ਾਹ ਉਸ ਦੇ ਸਾਮ੍ਹਣੇ ਸਾਕਾਰ ਰੂਪ ਵਿਚ ਬੈਠੇ ਸਨ, ਫੱਟੀ ਪਾਧਾ ਜੀ ਦੇ ਹੱਥ ਵਿਚ ਸੀ, ਉਹ ਕਿਸੇ ਅਗੰਮੀ ਰਸ ਨੂੰ ਮਹਿਸੂਸ ਕਰ ਰਿਹਾ ਸੀ। ਉਸ ਨੂੰ ਇਸ ਤਰ੍ਹਾਂ ਲਗ ਰਿਹਾ ਸੀ ਕਿ ਗੁਰੂ ਨਾਨਕ ਦਾ ਵਜੂਦ ਸ਼ਾਂਤੀ ਹੀ ਸ਼ਾਂਤੀ ਫੈਲਾ ਰਿਹਾ ਹੈ। ਸਾਰੀ ਪਾਠਸ਼ਾਲਾ ਦੇ ਬੱਚੇ ਚੁੱਪ ਬੈਠੇ ਸਨ ਅਤੇ ਰੌਲਾ ਨਹੀਂ ਪਾ ਰਹੇ। ਉਸ ਨੂੰ ਇਹ ਨਹੀਂ ਕਹਿਣਾ ਪੈ ਰਿਹਾ ਸੀ ਕਿ ਬੱਚਿਓ! ਚੁੱਪ ਕਰ ਜਾਓ। ਅੱਜ ਬੱਚੇ ਆਪੇ ਹੀ ਚੁੱਪ ਬੈਠੇ ਸਨ। ਇਹੋ ਅਸਰ ਉਸ ਦੇ ਮਨ ਉਪਰ ਪੈ ਰਿਹਾ ਸੀ ਅਤੇ ਸਤਿਕਾਰ ਨਾਲ ਇਕ ਟਕ ਨਾਨਕ ਜੀ ਵਲ ਦੇਖ ਰਿਹਾ ਸੀ। ਕੋਈ ਰਸ ਮਹਿਸੂਸ ਕਰ ਰਿਹਾ ਸੀ, ਚਿਤ ਵਿਚ ਕੋਈ ਇਕਾਗਰਤਾ ਪ੍ਰਤੀਤ ਦੇ ਰਹੀ ਸੀ, ਫੁਰਨੇ ਖਤਮ ਹੋਏ ਪਏ ਸਨ, ਕਲਪਨਾ ਨੇੜੇ ਤੇੜੇ ਵੀ ਨਹੀਂ ਸੀ, ਅੰਦਰੋਂ ਹੀ ਅੰਦਰੋਂ ਹੈਰਾਨ ਹੋ ਰਿਹਾ ਸੀ ਕਿ ਇਸ ਬਾਲਕ ਦਾ ਕਿੰਨਾ ਪ੍ਰਭਾਵ ਹੈ, ਇਸ ਦੇ ਅੰਦਰ ਕਿੰਨੀ ਸ਼ਾਂਤੀ ਹੋਵੇਗੀ ਜੋ ਚੌਗਿਰਦੇ ਨੂੰ ਸ਼ਾਂਤ ਕਰ ਰਹੀ ਹੈ। ਇਨ੍ਹਾਂ ਗਹਿਰੀਆਂ ਸੋਚਾਂ ਵਿਚੋਂ ਇਕ ਦਮ ਨਿਕਲਿਆ ਅਤੇ ਮਹਿਸੂਸ ਕਰਦਾ ਹੈ ਕਿ ਨਾਨਕ ਬਾਲਕ ਨੇ ਮੇਰੇ ਉਤੇ ਕੋਈ ਤ੍ਰਾਟਕ ਤਾਂ ਨਹੀਂ ਕਰ ਦਿਤਾ? ਸਾਵਧਾਨ ਹੋਏ, ਕਲਮ ਚੁੱਕੀ, ਦਵਾਤ ਵਿਚ ਲਾਈ, ਫੱਟੀ ਫੜ ਕੇ ਡੁੱਡਣੇ ਹੇਠ ਆਪਣਾ ਹੱਥ ਪਾਇਆ ਅਤੇ ਆਪਣੇ ਪੱਟਾਂ ਤੇ ਰੱਖੀ। ਉਪਰ ਲਿਖ ਦਿਤਾ 'ਓਂ ਨਮਹੋ ਸਿਧੰ'। ਗੁਰੂ ਨਾਨਕ ਇਨ੍ਹਾਂ ਲਿਖੇ ਅੱਖਰਾਂ ਵਲ ਬਹੁਤ ਹੀ ਡੂੰਘੇ ਧਿਆਨ ਨਾਲ ਦੇਖ ਰਹੇ ਸਨ। ਜਦੋਂ ਪਾਧਾ ਦੂਸਰੀ ਵਾਰ ਕਲਮ ਸਿਆਹੀ ਵਿਚ ਲਾਉਣ ਲੱਗਿਆ ਤਾਂ ਗੁਰੂ ਨਾਨਕ ਜੀ ਨੇ ਕਿਹਾ ਕਿ ਪਾਧਾ ਜੀ! ਇਹ ਤੁਸੀਂ ਕੀ ਲਿਖਿਆ ਹੈ, ਇਹ ਵੀ ਤੁਸੀਂ ਮੈਨੂੰ ਪੜ੍ਹਾਉਣਾ ਹੈ? ਤਾਂ ਉਸ ਨੇ ਕਿਹਾ ਕਿ ਨਾਨਕ! ਇਹ ਸ਼ਾਸ਼ਤਰਾਂ ਦੀ ਮਰਿਆਦਾ ਹੈ ਕਿ ਜਦੋਂ ਵੀ ਕੋਈ ਚਿੱਠੀ ਲਿਖਣੀ ਹੋਵੇ, ਕੋਈ ਹੋਰ ਲਿਖਤ ਨਮਿਸ਼ਤ ਕਰਨੀ ਹੋਵੇ, ਤਾਂ ਉਤੇ ਮੰਗਲ ਦੇ ਸ਼ੁਭ ਅੱਖਰ ਲਿਖੇ ਜਾਇਆ ਕਰਦੇ ਹਨ। ਹੁਣ ਕਿਉਂਕਿ ਮੈਂ ਇਹ ਲਿਖ ਕੇ ਪੈਂਤੀ ਦੇ ਅੱਖਰ ਪਾ ਕੇ ਦੇਣੇ ਹਨ ਇਸ ਕਰਕੇ ਓਅੰਕਾਰ ਨੂੰ ਨਮਸ਼ਕਾਰ ਕਰਕੇ ਕਾਰਜ

ਦੀ ਸਿੱਧੀ ਲਈ ਅਰਦਾਸ ਕੀਤੀ ਹੈ। ਨਾਨਕ ਜੀ ਕਹਿਣ ਲੱਗੇ, "ਪਾਧਾ ਜੀ! ਤੁਸੀਂ ਓਅੰਕਾਰ ਲਿਖਿਆ ਹੈ ਜਿਸ ਨੂੰ ਤੁਸੀਂ 'ਓਅੰ' ਕਿਹਾ ਹੈ ਮੇਰਾ ਖਿਆਲ ਹੈ ਕਿ ਤੁਸੀਂ ਉਸ ਓਅੰਕਾਰ ਨੂੰ ਤਾਂ ਜਾਣਦੇ ਹੀ ਹੋਵੋਂਗੇ? ਉਸ ਵੇਲੇ ਪਾਧਾ ਜੀ ਹੈਰਾਨ ਹੋ ਗਏ ਅਤੇ ਸੋਚਣ ਲਗ ਗਏ ਕਿ ਮੈਂ ਹੁਣ ਆਪਣੀ ਕਮਜ਼ੋਰੀ ਕਿਵੇਂ ਲੁਕਾਵਾਂ, ਸੱਚ ਦਾ ਮੁਜੱਸਮਾਂ ਸਾਮ੍ਹਣੇ ਲਟ-ਲਟ ਰੋਸ਼ਨੀ ਦੇ ਰਿਹਾ ਹੈ, ਝੂਠ ਦਾ ਹਨ੍ਹੇਰਾ ਹੁਣ ਟਿਕ ਨਹੀਂ ਰਿਹਾ ਆਖਿਰ ਕਹਿਣਾ ਹੀ ਪਿਆ ਕਿ ਨਾਨਕ! ਮੈਂ ਤਾਂ ਰਸਮੋ-ਰਸਮੀ ਇਹ ਮੰਗਲ ਲਿਖਿਆ ਹੈ, ਮੈਂ ਓਅੰਕਾਰ ਨੂੰ ਅਜੇ ਨਹੀਂ ਜਾਣਿਆ, ਨਾ ਓਅੰਕਾਰ ਦਾ ਮੈਨੂੰ ਪਤਾ ਹੈ।

ਗੁਰੂ ਨਾਨਕ ਕਹਿਣ ਲੱਗੇ ਹੇ ਪਾਧਾ! ਤੁਸੀਂ ਓਅੰਕਾਰ ਨੂੰ ਜਾਣੇ ਬਿਨਾਂ ਨਮਸ਼ਕਾਰ ਕਿਵੇਂ ਕਰ ਦਿਤੀ, ਤੁਹਾਡਾ ਤਾਂ ਉਸ ਨਾਲ ਸਬੰਧ ਹੀ ਜੁੜਿਆ ਨਹੀਂ ਹੋਇਆ, ਕਾਰਜ ਤਾਂ ਤੁਹਾਡਾ ਤਾਂ ਹੀ ਸਿੱਧ ਹੋਵੇਗਾ ਜੇ ਤੁਸੀਂ ਉਸ ਨੂੰ ਪਛਾਣ ਕੇ ਕਾਰਜ ਸਿੱਧੀ ਲਈ ਅਰਦਾਸ ਕਰੋਂ। ਅੱਜ ਪਾਧਾ ਜੀ ਨੇ ਇਹ ਅੱਖਰ ਪਹਿਲੀ ਵਾਰ ਸੁਣੇ ਸਨ। ਉਸ ਨੂੰ ਲੱਗਿਆ ਕਿ ਕੋਈ ਮਹਾਨ ਰਿਸ਼ੀ-ਮੁਨੀ, ਮਹਾਨ ਅਵਤਾਰ ਮੇਰੇ ਸਾਮ੍ਹਣੇ ਬੈਠਾ ਹੈ ਜੋ ਮੈਨੂੰ ਸੁਮੱਤ ਦੇਣ ਵਾਸਤੇ ਮੇਰੇ ਭਾਗ ਜਾਗਣ ਤੇ ਮੇਰੇ ਨਾਲ ਸੰਪਰਕ ਕਰਨ ਲਈ ਬੈਠਾ ਹੈ। ਉਹ ਮੈਨੂੰ ਵਿਦਿਆ ਗੁਰੂ ਜਾਣ ਕੇ ਆਇਆ ਹੈ ਪਰ ਮੈਂ ਤਾਂ ਉਸ ਦੇ ਪਹਿਲੇ ਬਚਨ ਨੇ ਹੀ ਬਿਲਕੁਲ ਅਣਜਾਣ ਬਣਾ ਦਿਤਾ ਕਿਉਂਕਿ ਮੈਂ ਕਦੇ ਵੀ ਓਅੰਕਾਰ ਬਾਰੇ ਨਹੀਂ ਸੋਚਿਆ ਕਿ ਉਹ ਕੀ ਹੈ? ਕਿਥੇ ਰਹਿੰਦਾ ਹੈਂ? ਅਜੇ ਪਾਧਾ ਜੀ! ਇਹ ਗੱਲ ਸੋਚ ਹੀ ਰਹੇ ਸੀ, ਉਸੇ ਵੇਲੇ ਗੁਰੂ ਨਾਨਕ ਨੇ ਇਹ ਪ੍ਰਸ਼ਨ ਕਰ ਦਿਤਾ ਕਿ ਤੁਸੀਂ ਮੈਨੂੰ ਕੀ ਪੜ੍ਹਾਉਣਾ ਚਾਹੁੰਦੇ ਹੋ ਅਤੇ ਕਿਉਂ ਪੜ੍ਹਾਉਣਾ ਚਾਹੁੰਦੇ ਹੋ? ਉਸ ਵੇਲੇ ਪਾਧਾ ਜੀ ਸੁਰਤ ਵਿਚ ਆਏ, ਆਪਣੇ ਆਪ ਨੂੰ ਅਕੇ ਆਪਣੀ ਮਾਨਸਿਕ ਸ਼ਕਤੀ ਨੂੰ ਇਕੱਠਾ ਕੀਤਾ ਅਤੇ ਕਹਿਣ ਲੱਗੇ ਹੇ ਨਾਨਕ! ਮੈਂ ਤੈਨੂੰ ਲੇਖੇ ਪਤੇ ਕਰਨ ਵਾਲੀ ਵਿਦਿਆ ਪੜ੍ਹਾਵਾਂਗਾ, ਜਿਸ ਵਿਚ ਗਣਿਤ ਵਿਦਿਆ, ਪਹਾੜੇ, ਸਵਾਏ, ਡੇਢੇ, ਉਂਚੇ, ਢਾਂਚੇ, ਢਾਈਏ ਅਤੇ ਅਨੇਕ ਵਿਧੀਆਂ ਦਸਾਂਗਾ ਜਿਨ੍ਹਾਂ ਨੂੰ ਵਰਤ ਕੇ ਤੂੰ ਹਿਸਾਬ ਕਿਤਾਬ ਵਿਚ ਪੂਰੀ ਤਰ੍ਹਾਂ ਮਾਹਰ ਹੋ ਜਾਵੇਂਗਾ। ਇਹ ਸਾਰੀ ਵਿਦਿਆ ਤੈਨੂੰ ਪੜ੍ਹਾ ਦੇਣੀ ਹਨ। ਮੈਂ ਦੇਖਿਆ ਹੈ ਕਿ ਤੂੰ ਜ਼ਹੀਨ ਹੈਂ ਤੂੰ ਥੋੜ੍ਹੇ ਦਿਨਾਂ ਵਿਚ ਸਾਰੀ ਵਿਦਿਆ ਸਿੱਖ ਜਾਵੇਂਗਾ। ਗੁਰੂ ਨਾਨਕ ਨੇ ਕਿਹਾ ਕਿ ਪਾਧਾ ਜੀ! ਇਹ ਪੜ੍ਹ ਕੇ ਮੈਨੂੰ ਕੀ ਫਾਇਦਾ ਹੋਵੇਗਾ? ਉਹ ਝੱਟ ਹੀ ਬੋਲ ਪਿਆ, "ਨਾਨਕ! ਤੈਨੂੰ ਚੰਗੀ ਨੌਕਰੀ ਮਿਲ ਜਾਵੇਗੀ ਜਿਵੇਂ ਕਿ ਤੇਰੇ ਪਿਤਾ ਜੀ ਰਾਏ ਬੁਲਾਰ ਦੇ ਮੁੱਖ ਆਰਥਕ ਪ੍ਰਬੰਧਕ ਹਨ ਇਵੇਂ ਜਿਵੇਂ ਤੂੰ ਵੀ ਬਹੁਤ ਉਚੀ ਪਦਵੀ ਪ੍ਰਾਪਤ ਕਰ ਲਵੇਂਗਾ। ਆਪਣੇ ਨਗਰ ਦੇ ਹਾਕਮ ਦਾ, ਦੌਲਤਖਾਨ ਲੋਧੀ ਨਾਲ ਦੂਰੋਂ ਨੇੜਿਓ ਸਬੰਧ ਹੈ ਇਹ ਨਵਾਬ ਨੂੰ ਕਹਿ ਕੇ ਤੈਨੂੰ ਉਸ ਦੇ ਦਰਬਾਰ ਵਿਚ ਚੰਗੀ ਥਾਂ ਲਵਾ ਦੇਵੇਗਾ। ਜਿਸ ਲਈ ਪੜ੍ਹਾਈ ਬਹੁਤ ਜ਼ਰੂਰੀ ਚੀਜ਼ ਹੈ। ਜੇ ਤੂੰ ਚੰਗੇ ਲੇਖੇ ਪੱਤੇ ਜਾਣ ਗਿਆ ਤਾਂ ਤੂੰ ਉਸ ਦੇ ਆਰਥਕ ਮਹਿਕਮੇ ਵਿਚ ਚੰਗੀ ਪਦਵੀ ਤੇ ਲੱਗ ਜਾਵੇਂਗਾ। ਮੋਟੀ ਗੱਲ ਇਹ ਹੈ ਨਾਨਕ ਜੀ! ਇਹ ਵਿਦਿਆ ਪੜ੍ਹ ਕੇ ਤੈਨੂੰ ਬਹੁਤ ਅੱਛੀ ਰੋਜ਼ੀ ਪ੍ਰਾਪਤ ਹੋ ਜਾਵੇਗੀ। ਜੇ ਤੂੰ ਇਹ ਵਿਦਿਆ ਨਾ ਪੜ੍ਹੀ ਤਾਂ ਜਿਵੇਂ

ਅਨਪੜ੍ਹ ਬੰਦਿਆਂ ਦਾ ਹਾਲ ਹੁੰਦਾ ਹੈ ਉਸ ਤਰ੍ਹਾਂ ਹੀ ਹਾਲ ਹੁੰਦਾ ਹੈ।

ਗੁਰੂ ਨਾਨਕ ਝੱਟ ਬੋਲ ਪਏ ਕਿ ਪਾਧਾ ਜੀ! ਰੋਜ਼ੀ ਦੇਣ ਵਾਲਾ ਤਾਂ ਪ੍ਰਭੂ ਆਪ ਹੀ ਹੈ, ਉਹ ਪ੍ਰਭੂ ਜਿਸ ਨੂੰ ਓਅੰਕਾਰ ਕਹਿ ਕੇ ਨਮਸ਼ਕਾਰ ਕੀਤੀ ਹੈ ਉਹ ਸਰਬ ਜੀਆਂ ਨੂੰ ਰੋਜ਼ੀ ਦਿੰਦਾ ਹੈ। ਉਸ ਨੂੰ ਬਿਸੰਭਰ ਆਖਿਆ ਜਾਂਦਾ ਹੈ। ਇਥੇ ਜੀਵ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਇਥੇ ਸਾਰੀ ਕ੍ਰਿਆ ਉਸ ਦੇ ਹੁਕਮ ਵਿਚ ਹੋ ਰਹੀ ਹੈ। ਹੁਕਮ ਵਿਚ ਹੀ ਅਮੀਰ ਹੁੰਦਾ ਹੈ, ਹੁਕਮ ਵਿਚ ਹੀ ਗਰੀਬ ਹੋ ਜਾਂਦਾ ਹੈ, ਹੁਕਮ ਵਿਚ ਹੀ ਉਤਮ ਪਦਵੀ ਮਿਲ ਜਾਂਦੀ ਹੈ ਅਤੇ ਹੁਕਮ ਵਿਚ ਹੀ ਉਤਮ ਪਦਵੀ ਤੋਂ ਵਾਂਝਾ ਰਹਿ ਜਾਂਦਾ ਹੈ। ਉਹ ਪ੍ਰਮੇਸ਼ਰ ਐਨਾ ਸਰਬ ਕਲਾ ਸਮਰੱਥ ਹੈ ਕਿ ਉਹ ਘਟ-ਘਟ ਦੀ ਜਾਣਦਾ ਹੈ ਅਤੇ ਆਪਣੇ ਜੀਆਂ ਨੂੰ ਪੂਰੀ ਤਰ੍ਹਾਂ ਸੰਭਾਲਦਾ ਹੈ ਪਰ ਇਹ ਮੂਰਖ ਜੀਵ ਹਰ ਸਮੇਂ ਆਪਣੇ ਆਪ ਨੂੰ ਪ੍ਰਭੂ ਨਾਲੋਂ ਤੋੜ ਕੇ ਰਖਦਾ ਹੈ ਅਤੇ ਹਉਮੈ ਕਰਕੇ ਆਪਣੇ ਆਪ ਨੂੰ ਜੀਵ ਕਹਾਉਣ ਲਗ ਜਾਂਦਾ ਹੈ। ਜੀਵ-ਪੁਣੇ ਤੋਂ ਹੋਰ ਹੇਠਾਂ ਉਤਰ ਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਤੋਂ ਬਣੀ ਹੋਈ ਦੇਹ ਸਮਝਣ ਲਗ ਹੀ ਨਹੀਂ ਜਾਂਦਾ, ਸਗਵਾਂ ਪੱਕੀ ਤਰ੍ਹਾਂ ਵਿਸ਼ਵਾਸ਼ ਕਰਦਾ ਹੈ ਕਿ ਮੈਂ ਦੇਹ ਹੀ ਤਾਂ ਹਾਂ। ਦੇਹ ਬਚਪਨ, ਜੁਆਨੀ, ਬੁਢਾਪੇ ਦੇ ਰੂਪ ਧਾਰਦੀ ਨਾਸ਼ਵਾਨ ਹੈ। ਇਸ ਨੂੰ ਪਤਾ ਹੀ ਨਹੀਂ ਮੈਂ ਕੀ ਹਾਂ। ਕਿੰਨਾ ਹੀ ਕਿਉਂ ਨਾ ਪੜ੍ਹ ਲਵੇ ਇਹ ਆਪਣੇ ਆਪ ਨੂੰ ਜੀਵ ਭੀ ਨਹੀਂ ਮੰਨਦਾ, ਅਬਿਨਾਸ਼ੀ ਮੰਨਣ ਦਾ ਤਾਂ ਪ੍ਰਸ਼ਨ ਹੀ ਨਹੀਂ ਉਠਦਾ। ਪਾਧਾ ਜੀ! ਇਹ ਪੜਿਆ ਫਿਰ ਮੂਰਖ ਹੀ ਹੋਇਆ ਨਾ! ਇਸ ਜੀਵ ਨੂੰ ਰੋਜ਼ੀ ਤਾਂ ਪ੍ਰਭੂ ਨੇ ਦੇਣੀ ਹੈ ਇਸ ਨੂੰ ਉਹ ਪੜ੍ਹਾਈ ਪੜ੍ਹਨੀ ਚਾਹੀਦੀ ਹੈ ਜਿਸ ਨਾਲ ਇਸ ਦਾ ਜਨਮ ਮਰਨ ਤੋਂ ਛੁਟਕਾਰਾ ਹੋ ਜਾਵੇ ਕਿਉਂਕਿ ਜਨਮ ਮਰਨ ਦਾ ਬਹੁਤ ਵੱਡਾ ਦੁਖ ਹੈ। ਜੇ ਤੁਸੀਂ ਪੜ੍ਹ ਕੇ ਆਪਣੇ ਆਪ ਨੂੰ ਪਛਾਣਿਆ ਨਹੀਂ, ਹਉਮੈ ਦੇ ਅਧੀਨ ਹੋ ਕੇ ਕੰਮ ਕਰ ਰਹੇ ਹੋ ਤਾਂ ਕਰਮ ਉਸ ਨੂੰ ਬੰਨ੍ਹ ਲੈਂਦੇ ਹਨ ਅਤੇ ਉਹ ਖੂਹ ਦੀਆਂ ਟਿੰਡਾਂ ਵਾਂਗੂੰ ਗੇੜੇ ਖਾਂਦਾ ਹੈ, ਲੱਖ ਚੌਰਾਸੀ ਵਿਚ ਘੁੰਮਦਾ ਰਹਿੰਦਾ ਹੈ ਜਿਵੇਂ ਕਿ -

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥***

***ਪੰਨਾ - 466***

ਉਸ ਵੇਲੇ ਪਾਧਾ ਜੀ ਸਾਵਧਾਨ ਹੋਏ, ਆਪਣੀ ਵਿਦਵਤਾ ਨੂੰ ਇਕ ਪਾਸੇ ਰੱਖ ਦਿਤਾ, ਮਨ ਵਿਚ ਸੋਚਿਆ ਕਿ ਮਨਾ! ਅੱਜ ਕੁਦਰਤੀ ਨਾਨਕ ਵਰਗੀ ਹਸਤੀ ਨਾਲ ਮੇਲ ਹੋਇਆ ਹੈ, ਤੂੰ ਇਸ ਤੋਂ ਅਸਲੀ ਪੜ੍ਹਾਈ ਸਿਖ ਲੈ ਅਤੇ ਕਹਿ ਕਿ ਹੇ ਨਾਨਕ! ਮੈਨੂੰ ਉਹ ਪੜ੍ਹਾਈ ਦਸ, ਜਿਸ ਤੋਂ ਜਨਮ ਮਰਨ ਤੋਂ ਛੁਟਕਾਰਾ ਮਿਲ ਜਾਂਦਾ ਹੈ। ਉਸ ਵੇਲੇ ਗੁਰੂ ਨਾਨਕ ਦੇ ਨੈਣ ਅਧ ਮਿਟੇ ਹੋਏ ਹੋਏ ਸੁਰਤ ਅੰਦਰ ਚਲੀ ਗਈ ਐਉਂ ਲਗਦਾ ਸੀ ਜਿਵੇਂ ਕਿਸੇ ਬਹੁਤ ਵੱਡੀ ਸ਼ਕਤੀ ਦੇ ਨਾਲ ਲਿਵਲੀਨ ਹੋ ਗਏ ਹੋਣ। ਉਸ ਵੇਲੇ ਆਪ ਦੇ ਪਵਿੱਤਰ ਗਲੇ ਵਿਚੋਂ ਕੁਝ ਬਚਨ ਉਚਾਰਨ ਹੋਏ ਜਿਸ ਨੂੰ ਪਾਧਾ ਜੀ ਨੇ ਧਿਆਨ ਨਾਲ ਸੁਣਿਆ ਜੋ ਜਿਨ੍ਹਾਂ ਦਾ ਪ੍ਰਮਾਰਥ ਕੁਝ ਇਸ ਤਰ੍ਹਾਂ ਸੀ।

ਬਾਲਕ ਰੂਪ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਪਾਧਾ ਜੀ! ਇਹ ਜੀਵ ਇਸ ਸੰਸਾਰ ਨੂੰ ਸਤਿ ਜਾਣ ਕੇ ਇਸ ਵਿਚ ਪਰਚ ਗਿਆ ਹੈ ਇਸ ਨੂੰ ਆਪਣੇ ਸਰੂਪ ਦਾ ਗਿਆਨ ਭੁੱਲ ਚੁਕਿਆ ਹੈ। ਇਸ ਨੂੰ ਪੰਜ ਚੋਰ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਕਾਬੂ ਕਰਕੇ ਰਖਦੇ ਹਨ। ਇਨ੍ਹਾਂ ਪੰਜਾਂ ਚੋਰਾਂ ਦਾ ਸਰਦਾਰ ਮੋਹ ਹੈ। ਮੋਹ ਹਉਮੈ ਤੱਤ ਕਰਕੇ ਪੈਦਾ ਹੋਇਆ ਹੈ, ਸ੍ਰਿਸ਼ਟੀ ਦੇ ਆਦਿ ਵਿਚ ਕੇਵਲ ਨਿਰੰਕਾਰ ਹੀ ਸਨ, ਹੁਣ ਵੀ ਓਹੀ ਹਨ। ਜਦੋਂ ਕੁਝ ਵੀ ਨਹੀਂ ਹੋਏਗਾ ਫੇਰ ਵੀ ਓਹੀ ਹੋਣਗੇ। ਵਾਹਿਗੁਰੂ ਜੀ ਨੇ ਆਪਣੇ ਆਪ ਤੋਂ ਆਪੇ ਪ੍ਰਗਟ ਹੋ ਕੇ ਸੰਸਾਰ ਦੀ ਰਚਨਾ ਕੀਤੀ ਜਿਵੇਂ ਕਿ ਫੁਰਮਾਨ ਵੀ ਆਉਂਦਾ ਹੈ –

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥***
***ਪੰਨਾ – 463***

ਵਾਹਿਗੁਰੂ ਜੀ ਨੇ ਮਾਇਆ ਦਾ ਪਸਾਰਾ ਕੀਤਾ ਜਿਸ ਵਿਚ ਹਉਮੈ ਤੱਤ ਸਭ ਤੋਂ ਪ੍ਰਧਾਨ ਹੈ, ਉਸ ਹਉਮੈ ਤੱਤ ਨੇ ਇਸ ਜੀਵ ਨੂੰ ਪ੍ਰਭੂ ਨਾਲੋਂ ਤੋੜ ਕੇ ਵੱਖਰੀ ਹਸਤੀ ਬਣਾ ਦਿਤਾ। ਇਸ ਜੀਵ ਨੂੰ ਪੰਜਾਂ ਤੱਤਾਂ ਨੇ ਕਾਬੂ ਕਰ ਲਿਆ। ਹੰਗਤਾ ਤੇ ਮਮਤਾ ਜਿਸ ਨੂੰ 'ਮੈਂ' ਤੇ 'ਮੇਰੀ' ਆਖਿਆ ਜਾਂਦਾ ਹੈ ਇਸ ਨੂੰ ਤੁਸੀਂ ਪ੍ਰਭੂ ਦੇ ਨਾਮ ਨਾਲ ਜਲਾ (ਫੂਕ) ਕੇ ਸਿਆਹੀ ਬਣਾ ਲਵੋ ਅਤੇ ਲਿਖਣ ਵਾਲਾ ਕਾਗਜ਼ ਸਾਰ ਮਤ ਦਾ ਬਣਾਵੋ। ਸੰਸਾਰ ਵਿਚ ਸਤਿ ਅਤੇ ਅਸਤਿ ਦੋ ਤੱਤ ਪ੍ਰਤੀਤ ਹੋ ਰਹੇ ਹਨ। ਸਤਿ ਤੱਤ ਸਦਾ ਸਦੀਵੀ ਹੈ ਇਹ ਨਾ ਕਦੇ ਘਟਦਾ ਹੈ, ਨਾ ਵਧਦਾ ਹੈ, ਨਾ ਕਿਤੋਂ ਆਉਂਦਾ ਹੈ, ਨਾ ਜਾਂਦਾ ਹੈ ਇਹ ਸਰਬ ਕਲਾ ਸਮਰੱਥ ਪੂਰੀ ਤਰ੍ਹਾਂ ਸਭ ਕੁਝ ਜਾਣਦਾ ਹੈ। ਦੂਜਾ ਤੱਤ ਇਸ ਵਿਚ ਭਰਮ ਵਰਗਾ ਹੈ ਜਿਸ ਤਰ੍ਹਾਂ ਕਿ ਹਨ੍ਹੇਰੇ ਵਿਚ ਇਕ ਰੱਸੀ ਪਈ ਹੋਵੇ, ਉਹ ਪੂਰਾ ਨਿਰਣਾ ਨਾ ਹੋਣ ਕਰਕੇ ਸੱਪ ਪ੍ਰਤੀਤ ਦਿੰਦੀ ਹੈ। ਜਦੋਂ ਰੋਸ਼ਨੀ ਹੋ ਜਾਂਦੀ ਹੈ ਉਸ ਸਮੇਂ ਗਿਆਨ ਹੋ ਜਾਂਦਾ ਹੈ ਕਿ ਇਹ ਸੱਪ ਤਾਂ ਤਿੰਨ ਕਾਲ ਇਸ ਰੱਸੀ ਵਿਚ ਨਹੀਂ ਹੋਇਆ ਕੇਵਲ ਭ੍ਰਾਂਤੀ ਪੈਣ ਕਰਕੇ ਇਹ ਰੱਸੀ ਸੱਪ ਦਿਸਣ ਲੱਗ ਗਈ। ਸੋ ਇਹ ਸੱਪ ਵਾਲੀ ਦ੍ਰਿਸ਼ਟੀ ਮਿਥਿਆ ਹੈ।

ਇਸੇ ਤਰ੍ਹਾਂ ਨਾਲ ਇਹ ਸੰਸਾਰ ਹੈ ਤਾਂ ਪ੍ਰਮੇਸ਼ਰ ਰੂਪ, ਪਰ ਮਾਇਆ ਦਾ ਅਸਰ ਪੈਣ ਕਰਕੇ ਇਹ ਸੰਸਾਰ ਤੋਂ ਵੱਖਰਾ ਦਿਸਣ ਲਗ ਗਿਆ ਪਰ ਜਦੋਂ ਗੁਰੂ ਤੋਂ ਸ਼ਬਦ ਲੈ ਕੇ ਕਮਾਈ ਕਰਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਤਾਂ ਇਹ ਮਾਇਆ ਦਾ ਪਾਇਆ ਹੋਇਆ ਮੋਤੀਆ ਬਿੰਦ ਅੱਖਾਂ ਵਿਚੋਂ ਦੂਰ ਹੋ ਕੇ ਰੋਸ਼ਨੀ ਦਿਸਣ ਲਗ ਗਈ। ਉਸ ਵਿਚ ਵਸਤੂ ਦਾ ਅਸਲੀ ਸਰੂਪ ਭੀ ਦਿਸਣ ਲਗ ਗਿਆ। ਜਦੋਂ ਗਿਆਨ ਹੋ ਜਾਂਦਾ ਹੈ ਉਸ ਵੇਲੇ ਮਿਥਿਆ ਦ੍ਰਿਸ਼ਟੀ ਦਾ ਨਾਸ਼ ਹੋ ਜਾਂਦਾ ਹੈ। ਇਹ ਜੀਵ ਤਤੂ ਨੂੰ ਜਾਣ ਲੈਂਦਾ ਹੈ ਅਤੇ ਇਸ ਨੂੰ ਪਤਾ ਲਗ ਜਾਂਦਾ ਹੈ ਕਿ ਕੇਵਲ ਅਧਿਆਸ ਪੱਕ ਜਾਣ ਕਰਕੇ ਮੈਨੂੰ ਆਪਣਾ ਆਪ ਜੀਵ ਪ੍ਰਤੀਤ ਦੇ ਰਿਹਾ ਸੀ ਵੈਸੈ ਸਤਿ ਵਸਤੂ

ਇਹ ਸੀ ਕਿ ਇਹ ਪ੍ਰਭੂ ਹੀ ਆਪ ਹੀ ਜੀਵ ਰੂਪ ਵਿਚ ਖੇਡ ਕਰ ਰਿਹਾ ਹੈ। ਮਿਥਿਆ ਦ੍ਰਿਸ਼ਟੀ ਕਰਕੇ ਸੰਸਾਰ ਨਜ਼ਰ ਆਉਂਦਾ ਹੈ। ਜਦੋਂ ਸਾਰ ਮਤ ਉਗਮਦੀ ਹੈ ਤਾਂ ਪਤਾ ਚਲਦਾ ਹੈ ਕਿ ਇਥੇ ਤਾਂ ਪ੍ਰਭੂ ਆਪ ਹੀ ਅਨੇਕ ਰੂਪ ਧਾਰ ਕੇ ਆਪਣੀ ਖੇਲ੍ਹ ਕਰ ਰਿਹਾ ਹੈ। ਮੈਂ ਕੁਝ ਭੀ ਨਹੀਂ ਹਾਂ। ਤੂੰ ਹੀ, ਤੂੰ ਹੀ ਹੈਂ।

ਸੋ ਮਹਾਰਾਜ ਜੀ ਕਹਿਣ ਲੱਗੇ ਕਿ ਪਾਧਾ ਜੀ! ਤੁਸੀਂ ਕਾਗਜ਼ ਇਸ ਸਾਰ ਮਤ ਦਾ ਬਣਾਵੋ। ਹਉਮੈ ਨੂੰ ਖਤਮ ਕਰਕੇ ਉਸ ਦੀ ਸਿਆਹੀ ਬਣਾਵੋ, ਵਾਹਿਗੁਰੂ ਦੇ ਪਿਆਰ ਦੀ ਕਲਮ ਬਣਾਵੋ, ਭਗਤੀ ਭਾਵ ਵਿਚ ਆ ਕੇ ਤੁਸੀਂ ਚਿਤ ਨੂੰ ਲਿਖਾਰੀ ਬਣਾ ਲਵੋ, ਫਿਰ ਜਿਸ ਤਰ੍ਹਾਂ ਮੈਨੂੰ ਤੁਹਾਡੇ ਪਾਸ ਪੜ੍ਹਨਾ ਪਾਇਆ ਗਿਆ ਹੈ ਤੁਸੀਂ ਜਾਣਦੇ ਹੀ ਹੋਂ ਕਿ ਬਿਨਾਂ ਉਸਤਾਦ ਤੋਂ ਵਿਦਿਆ ਨਹੀਂ ਆਉਂਦੀ ਇਸੇ ਤਰ੍ਹਾਂ ਨਾਲ ਇਹ ਜੋ ਰੂਹਾਨੀ ਪੜ੍ਹਾਈ ਹੈ, ਇਹ ਵੀ ਸਮਰੱਥ ਗੁਰੂ ਤੋਂ ਬਿਨਾਂ ਨਹੀਂ ਆਇਆ ਕਰਦੀ। ਸੋ ਇਸ ਵਾਸਤੇ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ, ਬ੍ਰਹਮ ਬਕਤਾ ਗੁਰੂ ਤੋਂ ਪੁੱਛ ਕੇ ਤੁਸੀਂ ਲਿਖਣਾ ਸ਼ੁਰੂ ਕਰੋ।

ਪਾਧਾ ਜੀ ਨੇ ਫੇਰ ਕਿਹਾ, "ਹੇ ਨਾਨਕ! ਆਪ ਤੋਂ ਵੱਡਾ ਕੌਣ ਹੈ, ਆਪ ਸਮਰੱਥ ਪੁਰਸ਼ ਹੋਂ, ਆਪ ਹੀ ਮੈਨੂੰ ਦਸੋ ਕਿ ਮੈਂ ਚਿਤ ਲਿਖਾਰੀ ਰਾਹੀਂ ਪਿਆਰ ਵਿਚ ਆਇਆ ਹੋਇਆ ਸਤਿ ਦੇ ਕਾਗਜ਼ ਉਪਰ ਕੀ ਲਿਖਾਂ?" ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ ਕਿ ਪਾਧਾ ਜੀ! ਤੁਸੀਂ ਅਨੁਭਵ ਕਰੋ ਕਿ ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਨਹੀਂ ਹੈ, ਹਉਮੈ ਦੀ ਕੰਧ ਵਾਹਿਗੁਰੂ ਦੀ ਹੋਂਦ ਜਿਸ ਨੂੰ ਅਸੀਂ ਵੱਡੀ ਹੋਸ਼ ਆਖਦੇ ਹਾਂ ਵੱਡਾ ਆਪਾ ਆਖਦੇ ਹਾਂ ਉਹ ਤੁਹਾਡੀ ਨਿੱਕੀ ਹੋਸ਼ ਦੇ ਵਿਚਾਲੇ ਖੜ੍ਹੀ ਹੈ। ਇਸ ਨਿਸ਼ਚੇ ਵਿਚ ਆਓ ਕਿ ਇਥੇ ਵਾਹਿਗੁਰੂ ਦਾ ਚੇਤਨ ਸਰੂਪ, ਪ੍ਰਮ ਜੋਤ ਆਪੇ ਹੀ ਆਪ ਹੈ, ਇਹ ਜੋ ਮਿਥਿਆ ਭਰਮ ਪਾਇਆ ਹੋਇਆ ਹੈ ਕਿ ਇਥੇ ਮੈਂ ਵੀ ਹਾਂ ਇਸ ਨੂੰ ਜਦੋਂ ਤੁਸੀਂ ਦੂਰ ਕਰ ਲਵੋਂਗੇ, ਉਸ ਵੇਲੇ ਤੁਹਾਨੂੰ ਤੱਤ ਦੀ ਸਮਝ ਆ ਜਾਵੇਗੀ, ਉਸ ਵੇਲੇ ਤੁਹਾਡਾ ਨਿਵਾਸ ਨਾਮ ਮੰਡਲ ਵਿਚ ਹੋ ਜਾਵੇਗਾ ਪਰ ਉਥੇ ਤਕ ਪਹੁੰਚਣ ਲਈ ਤੁਹਾਨੂੰ ਘਾਲ ਕਮਾਈ ਕਰਨੀ ਪਵੇਗੀ। ਗੁਰੂ ਤੋਂ ਸ਼ਬਦ ਲੈ ਕੇ ਉਸ ਨੂੰ ਰਸਨਾ ਨਾਲ ਜਪੋ, ਸ੍ਵਾਸ ਨਾਲ ਜਪੋ, ਸੁਰਤੀ ਨਾਲ ਜਪੋ, ਉਹ ਜਪਦਿਆਂ-ਜਪਦਿਆਂ ਅੰਦਰ ਇਕਾਗਰਤਾ ਪੈਦਾ ਹੋ ਜਾਵੇਗੀ ਅਤੇ ਅਸਲੀਅਤ ਨੇੜੇ ਆਉਂਦੀ ਜਾਵੇਗੀ। ਜਦੋਂ ਪੂਰੀ ਤਰ੍ਹਾਂ ਨਾਲ ਸਤਿ ਦਾ ਗਿਆਨ ਹੋ ਗਿਆ ਉਸ ਵੇਲੇ ਤੁਸੀਂ ਨਾਮ ਮੰਡਲ ਵਿਚ ਨਿਵਾਸ ਰੱਖ ਰਹੇ ਹੋਵੋਂਗੇ। ਸੋ ਇਸ ਕਰਕੇ ਪਿਆਰ ਦੀ ਕਲਮ ਬਣਾ ਕੇ, ਚਿਤ ਨੂੰ ਲਿਖਾਰੀ ਬਣਾ ਕੇ, ਗੁਰੂ ਤੋਂ ਪੁੱਛ ਕੇ ਇਹ ਵਿਚਾਰ ਹਿਰਦੇ ਵਿਚ ਦ੍ਰਿੜ੍ਹ ਕਰੋ, ਪ੍ਰਭੂ ਨਾਮ ਹਿਰਦੇ ਵਿਚ ਲਿਖੋ, ਉਸ ਦੀ ਸਿਫਤ ਸਾਲਾਹ ਲਿਖੋ ਕਿ ਉਹ ਬੇਅੰਤ ਹੈ, ਉਹ ਸਾਰੇ ਜੀਆਂ ਨੂੰ ਪਾਲਦਾ ਹੈ, ਉਸ ਨੇ ਅਨੇਕਾਂ ਭਾਂਤ ਦੀ ਸ੍ਰਿਸ਼ਟੀ ਸਾਜੀ ਹੋਈ ਹੈ, ਫੇਰ ਉਸ ਵਿਚ ਸਮਾਇਆ ਹੋਇਆ ਹੈ। ਸ੍ਰਿਸ਼ਟੀ ਸਾਜਣ ਤੋਂ ਪਿਛੋਂ ਸ੍ਰਿਸ਼ਟੀ ਦੇ ਕਣ-ਕਣ ਵਿਚ ਆਪ ਹੀ ਬੈਠਾ ਹੈ। ਪਾਧਾ ਜੀ! ਉਹ ਨਿਰਾ ਪਿਆਰ ਹੈ, ਸਤਿ ਹੈ, ਚੇਤਨ ਹੈ, ਅਨੰਦ ਹੈ ਉਸ ਦੇ ਗੁਣਾਂ ਦਾ ਕੋਈ ਅੰਤ ਨਹੀਂ। ਤੁਸੀਂ ਸੁਰਤੀ ਦੇ ਨਾਲ ਗੁਰੂ ਤੋਂ ਲਿਆ ਮੰਤਰ ਜਪੋ ਅਤੇ ਉਸਦੀ ਸਿਫਤ ਸਾਲਾਹ

ਕਰੋ। ਇਹ ਵੀ ਆਪਣੇ ਚਿਤ ਵਿਚ ਲਿਖ ਲਓ ਕਿ ਉਸ ਦੇ ਪਸਾਰੇ ਦਾ ਕੋਈ ਅੰਤ ਨਹੀਂ, ਉਸ ਦੀਆਂ ਦਾਤਾਂ ਦਾ ਕੋਈ ਅੰਤ ਨਹੀਂ, ਉਸ ਦੀ ਸਿਫਤ ਸਾਲਾਹ ਦਾ ਕੋਈ ਅੰਤ ਨਹੀਂ ਹੈ। ਉਸ ਦਾ ਪਾਰਾਵਾਰ ਕਿੱਡਾ ਵੱਡਾ ਹੈ ਉਸ ਦਾ ਕੋਈ ਵੀ ਅੰਤ ਨਹੀਂ ਹੈ। ਆਕਾਰਾਂ ਦਾ ਵੀ ਕੋਈ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਇਸ ਅੰਤ ਨੂੰ ਪਾਉਣ ਵਾਸਤੇ ਜਦੋਂ ਤੋਂ ਸੰਸਾਰ ਦੀ ਰਚਨਾ ਹੋਈ ਦੇਵੀ ਦੇਵਤੇ, ਪੀਰ, ਪੈਗੰਬਰ, ਔਲੀਏ ਸਾਰੇ ਹੀ ਕੋਸ਼ਿਸ਼ ਕਰਦੇ ਰਹੇ ਹਨ ਪਰ ਇਸ ਦਾ ਅੰਤ ਕੋਈ ਵੀ ਨਾ ਪਾ ਸਕਿਆ। ਬ੍ਰਹਮਾ ਵੀ 36 ਜੁਗ ਭਾਲਦਾ ਰਿਹਾ ਪਰ ਜਿੰਨਾ ਕੋਈ ਜਾਣ ਜਾਂਦਾ ਹੈ ਉਸ ਤੋਂ ਹੋਰ ਅੱਗੇ ਉਸ ਦਾ ਪਸਾਰਾ ਫੈਲਿਆ ਹੋਇਆ ਨਜ਼ਰ ਆਉਂਦਾ ਹੈ। ਉਹ ਵਾਹਿਗੁਰੂ ਜੀ ਆਪਣੇ ਆਪ ਨੂੰ ਆਪੇ ਹੀ ਜਾਣਦਾ ਹੈ ਉਸ ਨੇ ਅਣਗਿਣਤ ਪਾਤਾਲ ਬਣਾ ਦਿਤੇ, ਉਸ ਦੇ ਬਣਾਏ ਹੋਏ ਅਕਾਸ਼ਾਂ ਦਾ ਕੋਈ ਅੰਤ ਨਹੀਂ ਪਾ ਸਕਦਾ ਉਸ ਦੇ ਬਾਰੇ ਕੋਈ ਲੇਖਾ ਲਿਖਿਆ ਨਹੀਂ ਜਾ ਸਕਦਾ ਕਿਉਂਕਿ ਲੇਖਾ ਲਿਖਿਆਂ ਪੂਰਾ ਨਹੀਂ ਹੋਣਾ। ਇਸ ਦਾ ਵਿਨਾਸ਼ ਹੋ ਜਾਂਦਾ ਹੈ। ਸੋ ਉਸ ਦੀ ਬੇਅੰਤਤਾ ਵਿਚ ਆਪਣੇ ਆਪ ਨੂੰ ਲੀਨ ਕਰਕੇ ਲਿਖਣਾ ਹੈ ਕਿ ਉਸ ਪ੍ਰਭੂ ਦਾ ਕੋਈ ਅੰਤ ਪਾਰਾਵਾਰ ਨਹੀਂ ਹੈ।

ਪਾਧਾ ਜੀ! ਜੇ ਤੁਸੀਂ ਇਹ ਲੇਖਾ ਲਿਖਣਾ ਜਾਣ ਜਾਵੋਂ ਤਾਂ ਜਿਥੇ ਜਾ ਕੇ ਸੱਚੀ ਦਰਗਾਹ ਵਿਚ ਇਸ ਜੀਵ ਤੋਂ ਇਸ ਦੇ ਕੀਤੇ ਕਰਮਾਂ ਦੇ ਲੇਖੇ ਮੰਗੇ ਜਾਂਦੇ ਹਨ ਉਥੇ ਇਹ ਨਾਮ ਸਹਾਈ ਹੁੰਦਾ ਹੈ ਅਤੇ ਯਮ ਰਾਜੇ ਦਾ ਕੋਈ ਵਸ ਨਹੀਂ ਚਲਦਾ। ਜਿਸ ਦਰਗਾਹ ਵਿਚ ਬੇਅੰਤ ਵਡਿਆਈਆਂ ਮਿਲਦੀਆਂ ਹਨ, ਬੇਅੰਤ ਖੁਸ਼ੀਆਂ ਤੇ ਚਾਓ ਦਾ ਮਾਹੌਲ ਰਹਿੰਦਾ ਹੈ, ਜਿਨ੍ਹਾਂ ਨੇ ਇਸ ਸੰਸਾਰ ਵਿਚ ਸੱਚੇ ਨਾਮ ਨੂੰ ਹਿਰਦੇ ਵਿਚ ਵਸਾਇਆ ਹੈ ਉਨ੍ਹਾਂ ਦਾ ਉਥੇ ਮਾਣ ਹੁੰਦਾ ਹੈ। ਸੋ ਇਸ ਤਰ੍ਹਾਂ ਨਾਲ ਜਿਸ ਨੇ ਆਪਣੇ ਹਿਰਦੇ ਵਿਚ ਲੇਖਾ ਲਿਖਿਆ ਹੈ ਉਹ ਜਿਥੇ ਵੀ ਜਾਵੇਗਾ, ਉਥੇ ਉਸ ਨੂੰ ਵਡਿਆਈ ਹੀ ਮਿਲੇਗੀ ਅਤੇ ਨਾਮ ਤੋਂ ਉਪਜਿਆ ਖੇੜਾ ਉਸ ਦੇ ਸੰਗ ਸਾਥ ਰਹੇਗਾ। ਜਿਨ੍ਹਾਂ ਨੇ ਇਸ ਸੰਸਾਰ ਵਿਚ ਸ੍ਵਾਸ-ਸ੍ਵਾਸ ਨਾਮ ਜਪਿਆ ਹੈ ਉਹ ਦਰਗਾਹ ਵਿਚ ਮਾਣ ਪਾਉਂਦੇ ਹਨ ਉਨ੍ਹਾਂ ਦੇ ਮੁਖ ਤੇ ਟਿੱਕੇ ਲਾ ਕੇ ਸ਼੍ਰੋਮਣੀ ਦਰਜਾ ਮਿਲਦਾ ਹੈ।

ਹੇ ਪਾਧਾ ਜੀ! ਇਹ ਨਾਮ ਆਪਣੇ ਆਪ ਨਹੀਂ ਜਪਿਆ ਜਾ ਸਕਦਾ। ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ, ਬ੍ਰਹਮ ਸ੍ਰੋਤਰੀ, ਪੂਰਨ ਸਤਿਗੁਰੂ ਦੀ ਕ੍ਰਿਪਾ ਹੋਵੇ, ਬਖਸ਼ਿਸ਼ ਹੋਵੇ ਤਾਂ ਇਹ ਨਾਮ ਹਿਰਦੇ ਵਿਚ ਵਸਦਾ ਹੈ। ਨਾਮ ਤੋਂ ਬਗੈਰ ਜਿੰਨੇ ਵੀ ਕਰਮ ਇਹ ਜੀਵ ਕਰਦਾ ਹੈ ਉਹ ਸਾਰੇ ਦੇ ਸਾਰੇ ਦਰਗਾਹ ਦੇ ਰਸਤੇ ਵਿਚ ਲੁਟੇ ਜਾਂਦੇ ਹਨ। ਯਮਰਾਜਾ ਜਾਗਾਤੀ ਬਣ ਕੇ ਬਿਖੜੇ ਘਾਟਾਂ ਤੋਂ ਕਰਮਾਂ ਦੇ ਪੁੰਨ ਲੈ ਕੇ ਲੰਘਾਉਂਦਾ ਹੈ, ਇਹ ਕਰਮ ਧਰਮ ਬਹੁਤਾ ਸਾਥ ਨਹੀਂ ਦਿੰਦੇ। ਸੋ ਇਸ ਕਰਕੇ ਹੋਰ ਸਾਰੀਆਂ ਗੱਲਾਂ ਬੇਅਰਥ ਹਨ। ਸੰਸਾਰ ਦੀ ਚਾਲ ਐਸੀ ਚਲ ਰਹੀ ਹੈ ਅਸੀਂ ਸਾਰੇ ਦੇਖ ਰਹੇ ਹਾਂ ਕਿ ਇਸ ਸੰਸਾਰ ਵਿਚ ਕਰਮਾਂ ਦੇ ਬੰਨ੍ਹੇ ਹੋਏ ਜੀਵ ਪ੍ਰਭੂ ਹੁਕਮ ਵਿਚ ਜੰਮਦੇ ਹਨ ਅਤੇ ਜਿਨ੍ਹਾਂ ਨੇ ਇਸ ਜਨਮ ਦੇ ਕਰਮ ਭੋਗ ਲਏ ਹਨ, ਉਹ ਇਥੋਂ ਚਲੇ ਜਾਂਦੇ ਹਨ। ਇਥੇ ਸੰਸਾਰ ਵਿਚ ਆ ਕੇ ਵੱਡੀਆਂ-ਵੱਡੀਆਂ ਉਪਾਧੀਆਂ ਆਪਣੇ ਨਾਮ

ਨਾਲ ਲਾਉਂਦੇ ਹਨ। ਕੋਈ ਸਰਦਾਰ ਬਹਾਦਰ ਕਹਾਉਂਦਾ ਹੈ, ਕੋਈ ਖਾਨ ਬਹਾਦਰ ਕਹਾਉਂਦਾ, ਕੋਈ ਵੱਡਾ ਸੇਠ ਕਹਾਉਂਦਾ ਹੈ। ਕੋਈ ਰਾਏ ਬਹਾਦਰ ਹੈ, ਬਹੁਤ ਸਾਰੇ ਇਥੇ ਕੀਤੇ ਹੋਏ ਕਰਮਾਂ ਅਨੁਸਾਰ ਮੰਗਤੇ ਪੈਦਾ ਹੁੰਦੇ ਹਨ। ਜਿਨ੍ਹਾਂ ਨੇ ਸ੍ਰੇਸ਼ਟ ਕਰਮ ਕੀਤੇ ਹੋਏ ਹਨ ਉਹ ਪੁੰਨਾਂ ਦੇ ਬਲ ਕਰਕੇ ਵੱਡੇ ਦਰਬਾਰ ਵਾਲੇ ਬਣ ਜਾਂਦੇ ਹਨ। ਉਸ ਨੂੰ ਹਕੂਮਤ ਮਿਲ ਜਾਂਦੀ ਹੈ, ਉਸ ਦਾ ਕਿਹਾ ਹੋਇਆ ਕਾਨੂੰਨ ਬਣਦਾ ਹੈ, ਜੀਵ ਉਸ ਕਾਨੂੰਨ ਅਨੁਸਾਰ ਚਲਦੇ ਹਨ। ਇਥੇ ਤਾਂ ਇਹ ਗੱਲਾਂ ਹੋ ਜਾਂਦੀਆਂ ਹਨ ਪਰ ਪਾਧਾ ਜੀ! ਛੋਟੇ ਵੱਡੇ ਦਾ ਪਤਾ ਉਸ ਸਮੇਂ ਲਗਦਾ ਹੈ ਜਦੋਂ ਇਹ ਜੀਵ ਸੰਸਾਰ ਛੱਡ ਕੇ ਲੇਖੇ ਦੇਣ ਲਈ ਸੰਸਾਰ ਵਿਚੋਂ ਚਲਿਆ ਜਾਂਦਾ ਹੈ ਫੇਰ ਪਤਾ ਲਗਦਾ ਹੈ ਕਿ ਨਾਮ ਤੋਂ ਬਗੈਰ ਐਵੇਂ ਬੇਕਾਰ ਕੰਮਾਂ ਵਿਚ ਆਪਣਾ ਜੀਵਨ ਲੰਘਾ ਦਿਤਾ, ਪ੍ਰਭੂ ਦਾ ਨਾਮ ਨਾ ਜਪਿਆ। ਹੇ ਪਾਧਾ ਜੀ! ਤੁਸੀਂ ਆਪ ਹੀ ਦੇਖ ਲਓ, ਤੁਹਾਡੇ ਮਨ ਵਿਚ ਉਸ ਪ੍ਰਭੂ ਦਾ ਅਦਬ ਹੈ ਕਿ ਨਹੀਂ, ਕਿਉਂਕਿ ਉਸ ਨੇ ਤਾਂ ਇਕ-ਇਕ ਸੁਆਸ ਦਾ ਲੇਖਾ ਲੈਣਾ ਹੈ, ਪਤਾ ਨਹੀਂ ਅਸਾਡੇ ਨਾਲ ਕਿਵੇਂ ਵਰਤੇ। ਪਰ ਮੈਨੂੰ ਲਗਦਾ ਹੈ ਕਿ ਸੰਸਾਰ ਦੇ ਸਾਰੇ ਲੋਕ ਉਨ੍ਹਾਂ ਕੰਮਾਂ ਕਾਰਾਂ ਵਿਚ ਖਪ-ਖਪ ਕੇ ਆਪਣਾ ਸਮਾਂ ਬਤੀਤ ਕਰ ਦਿੰਦੇ ਹਨ ਜਿਹੜੇ ਦਰਗਾਹ ਵਿਚ ਜਾ ਕੇ ਕੁਝ ਵੀ ਸਹਾਇਤਾ ਨਹੀਂ ਕਰਦੇ। ਦੇਖੋ, ਇਥੇ ਜੀਵ ਧਨ ਕਮਾਉਂਦਾ ਹੈ, ਵੱਡੇ ਮਹੱਲ ਬਣਾਉਂਦਾ ਹੈ, ਵੱਡੀਆਂ-ਵੱਡੀਆਂ ਜਾਇਦਾਦਾਂ ਖਰੀਦਦਾ ਹੈ, ਬਹੁਤ ਵੱਡੇ-ਵੱਡੇ ਆਡੰਬਰ ਰਚਦਾ ਹੈ ਪਰ ਇਹ ਸਾਰੀਆਂ ਚੀਜ਼ਾਂ ਸੰਸਾਰ ਵਿਚ ਹੀ ਰਹਿ ਜਾਂਦੀਆਂ ਹਨ। ਸੋ ਇਸ ਕਰਕੇ ਇਨ੍ਹਾਂ ਨੂੰ ਨਿਕੰਮੇ ਕੰਮ ਆਖਿਆ ਗਿਆ ਹੈ। ਅਸਲੀ ਕੰਮ ਪ੍ਰਭੂ ਦਾ ਨਾਮ ਜਪਣਾ ਹੈ ਅਤੇ ਅੱਗੇ ਦਰਗਾਹ ਵਿਚ ਜਾ ਕੇ ਵਡਿਆਈ ਦਿਵਾਉਂਦਾ ਹੈ ਅਤੇ ਧੰਨ-ਧੰਨ ਦੇ ਅਵਾਜ਼ੇ ਦਰਗਾਹ ਵਿਚੋਂ ਆਉਂਦੇ ਹਨ। ਉਸ ਦੀ ਮਾਤਾ ਨੂੰ ਧੰਨ-ਧੰਨ ਕਿਹਾ ਜਾਂਦਾ ਹੈ। ਉਹ ਆਪ ਤਾਂ ਤਰਦਾ ਹੀ ਹੈ ਅਤੇ ਆਪਣੀਆਂ ਕੁਲਾਂ ਦਾ ਵੀ ਉਧਾਰ ਕਰ ਦਿੰਦਾ ਹੈ। ਦੇਖੋ ਪਾਧਾ ਜੀ! ਤੁਸੀਂ ਵੀ ਹਰ ਰੋਜ਼ ਦੇਖ ਰਹੇ ਹੋ ਕਿ ਤਖਤਾਂ ਤੇ ਬੈਠਣ ਵਾਲੇ ਨਵੇਂ-ਨਵੇਂ ਰਾਜੇ ਬਣ ਜਾਂਦੇ ਹਨ ਪਰ ਥੋੜ੍ਹਾ ਸਮਾਂ ਰਾਜ ਕਰਨ ਪਿਛੋਂ ਸੰਸਾਰ ਤੋਂ ਚਲੇ ਜਾਂਦੇ ਹਨ। ਉਹ ਵੱਡੇ ਸੁਲਤਾਨ, ਵੱਡੇ ਖਾਨ, ਵੱਡੇ ਮਹਾਰਾਜੇ ਸਭ ਮਿੱਟੀ ਵਿਚ ਰਲ ਕੇ ਮਿੱਟੀ ਬਣ ਜਾਂਦੇ ਹਨ ਪਰ ਅਸਲੀ ਗੱਲ ਇਹ ਹੈ ਕਿ ਸੰਸਾਰ ਰਹਿਣ ਦਾ ਥਾਂ ਨਹੀਂ ਹੈ। ਇਹ ਜੀਵ ਕਰਮ ਭੋਗਦਾ ਹੋਇਆ, ਹਉਮੈ ਦਾ ਬੰਨ੍ਹਿਆ ਹੋਇਆ ਜੰਮਦਾ ਮਰਦਾ ਰਹਿੰਦਾ ਹੈ। ਹਉਮੈ ਕਰਕੇ ਪੁੰਨਾਂ ਪਾਪਾਂ ਦਾ ਕਰਤਾ ਬਣ ਕੇ ਚੰਗੇ ਮੰਦੇ ਫਲ ਭੋਗਦਾ ਹੈ, ਅਨੇਕਾਂ ਜੂਨਾਂ ਵਿਚ ਘੁੰਮਦਾ ਹੈ। ਬੜੀ ਮੁਸ਼ਕਲ ਨਾਲ ਮਾਨਸ ਜਨਮ ਪ੍ਰਾਪਤ ਹੁੰਦਾ ਹੈ ਪਰ ਇਹ ਆਪਣਾ ਮਾਨਸ ਜਨਮ ਵੀ ਬਿਰਥਾ ਗੁਆ ਦਿੰਦਾ ਹੈ। ਇਸ ਦਾ ਜਨਮ ਵੈਰ, ਵਿਰੋਧ ਦੇ ਲੇਖੇ ਲਗਦਾ ਹੈ, ਇਸ ਦੇ ਸਰੀਰ ਨੂੰ ਕਾਮ ਅਤੇ ਕ੍ਰੋਧ ਪੀੜਤ ਰਖਦੇ ਹਨ। ਮੋਹ ਵਿਚ ਫਸਿਆ ਹੋਇਆ ਇਹ ਜੀਵ ਵਾਸ਼ਨਾ ਦੇ ਅਧੀਨ ਹੋਇਆ ਹੋਇਆ ਵਾਸ਼ਨਾ ਦੇ ਮੁਤਾਬਿਕ ਕਦੇ ਕੋਈ ਸਰੀਰ ਧਾਰਦਾ ਹੈ, ਕਦੇ ਸੱਪ ਬਣਦਾ ਹੈ, ਕਦੇ ਪ੍ਰੇਤ ਬਣਦਾ ਹੈ, ਕਦੇ ਕੁੱਤਾ ਅਤੇ ਕਦੇ ਕੁੱਤਿਆਂ ਦੇ

ਸਿਰ ਵਿਚ ਪੈਣ ਵਾਲਾ ਕੀੜਾ ਬਣਦਾ ਹੈ। ਲੋਭੀ ਹੋਇਆ ਹੋਇਆ ਆਪ ਹਲਕਿਆ ਰਹਿੰਦਾ ਹੈ ਅਤੇ ਦੂਸਰਿਆਂ ਤੋਂ ਚੀਜ਼ਾਂ ਖੋਹ-ਖੋਹ ਕੇ ਢੇਰ ਲਾ ਲੈਂਦਾ ਹੈ। ਜਦੋਂ ਸੱਚੇ ਸਾਹਿਬ ਦਾ ਹੁਕਮ ਆ ਜਾਂਦਾ ਹੈ ਫੇਰ ਉਸ ਵੇਲੇ ਸੰਸਾਰ ਤੋਂ ਰੋਂਦਾ ਕੁਰਲਾਉਂਦਾ ਜਾਂਦਾ ਹੈ ਅਤੇ ਅੱਗੇ ਜਾ ਕੇ ਲੇਖੇ ਦੇਣੇ ਪੈਂਦੇ ਹਨ ਜਿਵੇਂ ਤਿਲਾਂ ਵਿਚੋਂ ਤੇਲ ਕੱਢ ਲਈਦਾ ਹੈ ਇਸੇ ਤਰ੍ਹਾਂ ਨਾਲ ਕੋਈ ਵੀ ਪਾਪ ਛੁਪਿਆ ਨਹੀਂ ਰਹਿੰਦਾ, ਉਹ ਸਾਰੇ ਸਾਮ੍ਹਣੇ ਆ ਜਾਂਦੇ ਹਨ ਤਾਂ ਫੇਰ ਪਛਤਾਉਂਦਾ ਹੈ। ਰੋਂਦਾ ਹੈ ਫਿਰ ਕੀ ਬਣੇ, ਸੋਚੋ।

ਸੋ ਇਸ ਕਰਕੇ ਪਾਧਾ ਜੀ! ਇਹ ਪੜ੍ਹਾਈ ਜੋ ਤੁਸੀਂ ਮੈਨੂੰ ਪੜ੍ਹਾਉਣ ਲੱਗੇ ਹੋਂ, ਇਹ ਦਰਗਾਹ ਵਿਚ ਸਹਾਇਤਾ ਨਹੀਂ ਕਰਦੀ। ਰੋਜ਼ੀ ਵਾਹਿਗੁਰੂ ਜੀ ਸਭ ਨੂੰ ਦਿੰਦੇ ਹਨ। ਜੀਵ ਕਰਮਾਂ ਮੁਤਾਬਿਕ ਦੁਖ ਸੁਖ ਭੋਗਦਾ ਹੈ। ਰੋਜ਼ੀ ਪਹਿਲਾਂ ਬਣਦੀ ਹੈ ਜੀ ਪਿਛੋਂ ਬਣਦਾ ਹੈ। ਵਾਹਿਗੁਰੂ ਦੇ ਹੁਕਮ ਵਿਚ ਹੀ ਉਸ ਨੂੰ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਾਹਿਗੁਰੂ ਦੇ ਹੁਕਮ ਵਿਚ ਹੀ ਉਹ ਭੁੱਖਾ ਮਰਦਾ ਫਿਰਦਾ ਹੈ। ਕਰਮਾਂ ਦਾ ਬੰਨ੍ਹਿਆ ਹੋਇਆ ਜੀਵ ਨਰਕਾਂ ਸੁਰਗਾਂ ਵਿਚ ਘੁੰਮੇਟਣੀਆਂ ਖਾਂਦਾ ਹੈ। ਸੋ ਇਸ ਕਰਕੇ ਅਸਲੀ ਪੜ੍ਹਾਈ ਮਾਨਸ ਸਰੀਰ ਧਾਰ ਕੇ ਪ੍ਰਭੂ ਦਾ ਨਾਮ ਜਪਣਾ, ਸਤਿਸੰਗ ਕਰਨਾ ਹੀ ਹੈ ਇਸ ਜੀਵ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਕਰਨ ਕਰਾਵਨ ਵਾਲਾ ਆਪੇ ਆਪ ਨਾਥ ਹੈ। ਇਹ ਜੀਵ ਕਰਮ ਤਾਂ ਕਰਦਾ ਹੈ ਫੇਰ ਇਸ ਨੂੰ ਹੁਕਮ ਦੇ ਅਧੀਨ ਹੋ ਕੇ ਚਲਣਾ ਹੀ ਪੈਂਦਾ ਹੈ, ਇਹ ਆਪਣੀ ਪਰਾਲਬਧ ਨੂੰ ਆਪ ਨਹੀਂ ਬਦਲ ਸਕਦਾ। ਸੋ ਇਸ ਕਰਕੇ ਜਿਸ ਕੰਮ ਨੂੰ ਕਰਨ ਵਾਸਤੇ ਜੀਵ ਸੰਸਾਰ ਵਿਚ ਆਇਆ ਹੈ ਉਹ ਕੰਮ ਵਾਹਿਗੁਰੂ ਜੀ ਦੀ ਬੰਦਗੀ ਕਰਨਾ ਹੈ। ਬਾਕੀ ਜੋ ਹੋਰ ਪੜ੍ਹਾਈਆਂ ਹਨ ਉਹ ਕਿੱਤਾ ਤਾਂ ਸਿਖਾ ਦਿੰਦੀਆਂ ਹਨ ਪਰ ਉਹ ਜਮਾਂ ਤੋਂ ਨਹੀਂ ਛੁਡਾ ਸਕਦੀਆਂ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਪੜਿਆ ਲੇਖੇਦਾਰੁ ਲੇਖਾ ਮੰਗੀਐ॥***
***ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ॥***
***ਪੰਨਾ - 1288***

ਸੋ ਗੁਰੂ ਮਹਾਰਾਜ ਜੀ ਨੇ ਪਾਧਾ ਜੀ ਨੂੰ ਉਸ ਸਮੇਂ ਫੁਰਮਾਨ ਕੀਤਾ-

***ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ।।***
***ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ।।***
***ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥***
***ਬਾਬਾ ਏਹੁ ਲੇਖਾ ਲਿਖਿ ਜਾਣੁ॥***
***ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ਰਹਾਉ॥***
***ਜਿਥੈ ਮਿਲਹਿ ਵਡਿਆਈਆ ਸਦ ਖੁਸੀ ਸਦ ਚਾਉ॥***
***ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥***

*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥*
*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*
*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥*
*ਅਗੈ ਗਇਆ ਜਾਈਐ ਵਿਣੁ ਨਾਵੈ ਵੇਕਾਰ।।*
*ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥*
*ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ।।*
*ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥*
*ਪੰਨਾ - 16*

ਸੋ ਪੜ੍ਹਨ ਦੀ ਵਾਸ਼ਨਾ ਬਾਰੇ ਬਹੁਤ ਲੰਮੀ ਚੌੜੀ ਵਿਚਾਰ ਕੀਤੀ ਹੈ। ਕਈ ਪ੍ਰੇਮੀਆਂ ਦੇ ਮਨ ਵਿਚ ਇਹ ਸ਼ੰਕਾ ਉਪਜ ਸਕਦਾ ਹੈ ਕਿ ਫੇਰ ਪੜ੍ਹਾਈ ਕਿਹੜੀ ਹੋਈ ਜਿਹੜੀ ਸ੍ਰੇਸ਼ਟ ਹੈ?

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੇ ਪੜ੍ਹ ਲਿਖ ਕੇ ਆਦਮੀ ਦੇ ਅੰਦਰੋਂ ਕੂੜ ਦੀ ਮੈਲ ਨਾ ਉਤਰੀ ਉਸ ਦੇ ਵਿਪਰੀਤ ਉਸ ਦੇ ਅੰਦਰ ਹਉਮੈ ਦੀ ਮੈਲ ਹੋਰ ਗਾੜ੍ਹੀ ਹੋ ਗਈ ਤਾਂ ਫੇਰ ਪੜ੍ਹਾਈ ਨੇ ਤਾਂ ਕੋਈ ਸਹਾਇਤਾ ਨਾ ਕੀਤੀ ਜੇ ਉਸ ਵਿਚੋਂ ਲਭ, ਲੋਭ, ਮੋਹ, ਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ ਬਾਹਰ ਨਾ ਹੋਏ। ਤਾਂ ਪੜ੍ਹਾਈ ਨੇ ਉਹ ਕੰਮ ਨਾ ਕੀਤਾ ਜੋ ਕਰਨਾ ਚਾਹੀਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅਸਲ ਵਿਚ ਪੜ੍ਹਿਆ ਓਹੀ ਹੈ ਜਿਸ ਨੇ ਮਾਨਸ ਜਨਮ ਦੀ ਮਹੱਤਤਾ ਨੂੰ ਪਛਾਣ ਲਿਆ ਅਤੇ 84 ਲੱਖ ਜੂਨਾਂ ਦੇ ਚੱਕਰ ਵਿਚੋਂ ਛੁਟ ਜਾਣ ਲਈ ਅਸਲੀ ਰਾਹ ਪਛਾਣ ਲਿਆ। ਜਾਂਦਾ ਹੈ ਅਤੇ ਇਸ ਮਾਰਗ ਤੇ ਚੱਲਣ ਲਈ ਹਰ ਸਮੇਂ ਪ੍ਰਭੂ ਦਾ ਨਾਮ ਜਪਦਾ ਹੈ -

*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ*
*ਜਿਸੁ ਰਾਮ ਨਾਮੁ ਗਲਿ ਹਾਰੁ॥*
*ਪੰਨਾ - 938*

ਸਾਸ਼ਤਰ ਅਨੇਕ ਹਨ, ਜਾਨਣਹਾਰ ਵਿਸ਼ਿਆਂ ਦੀ ਕੋਈ ਗਿਣਤੀ ਨਹੀਂ ਹੈ, ਆਦਮੀ ਪਾਸ ਸਮਾਂ ਬਹੁਤ ਹੀ ਥੋੜ੍ਹਾ ਹੈ। ਪੁਸਤਕਾਂ ਪੜ੍ਹ ਕੇ ਸਾਰ ਵਸਤੂ ਦੀ ਪ੍ਰਾਪਤੀ ਨਹੀਂ ਹੁੰਦੀ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*
*ਪੰਨਾ - 467*

ਜਿਸ ਤਰ੍ਹਾਂ ਨਾਲ ਹੰਸ ਦੇ ਅੱਗੇ ਦੁੱਧ ਰੱਖਿਆ ਜਾਵੇ ਤਾਂ ਉਹ ਆਪਣੀ ਖਟਿਆਈ ਵਾਲੀ ਚੁੰਝ ਮਾਰ ਕੇ ਦੁੱਧ ਤੋਂ ਥੋੜ੍ਹਾ ਪਿਛੇ ਹਟ ਕੇ ਇੰਤਜ਼ਾਰ ਕਰਦਾ ਹੈ, ਦੁੱਧ ਫਟ ਜਾਂਦਾ ਹੈ ਅਤੇ ਉਹ ਹੰਸ ਪਾਣੀ ਛੱਡ ਕੇ ਦੁੱਧ ਦੀਆਂ ਫੁੱਟੀਆਂ ਖਾ ਲੈਂਦਾ ਹੈ। ਵਿਦਿਆ ਦਾ ਕੋਈ ਅੰਤ ਨਹੀਂ ਹੈ ਪਰ ਅਸਲੀ ਚੀਜ਼ ਜੇ ਪ੍ਰਭੂ ਨਾਲ ਪਿਆਰ ਨਾ ਹੋਇਆ ਤਾਂ ਹਰ ਹਾਲਤ ਵਿਚ ਨਰਕ ਵਿਚ ਜਾਣਾ ਪੈਂਦਾ ਹੈ -

*ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥*
*ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥*
*ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥*
*ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥*
*ਪੰਨਾ - 70*

ਪਾਧਾ ਜੀ ਅਸਲੀ ਵਿਦਿਆ ਬਾਰੇ ਜਾਣ ਗਏ। ਗੁਰੂ ਨਾਨਕ ਪਾਤਸ਼ਾਹ ਨੇ ਗੁਰੂ ਰੂਪ ਹੋ ਕੇ ਨਾਮ ਦੀ ਦਾਤ ਬਖਸ਼ ਦਿਤੀ। ਪਾਧਾ ਜੀ ਕ੍ਰਿਤ-ਕ੍ਰਿਤ ਹੋ ਕੇ ਵਿਸਮਾਦ ਦੇ ਘਰ ਪੁੱਜ ਕੇ ਆਤਮ ਅਨੰਦ ਵਿਚ ਲੀਨ ਹੋ ਗਏ। ਸਾਰੀਆਂ ਵਾਸ਼ਨਾਵਾਂ ਖ੍ਹੈ ਹੋ ਗਈਆਂ, ਮਨ ਦਾ ਨਾਸ਼ ਹੋ ਗਿਆ। ਤਤ ਗਿਆਨ ਪ੍ਰਗਟ ਹੋ ਕੇ ਦਿਬਯ ਨੇਤਰ ਖੁਲ੍ਹ ਗਏ। ਦੇਖਦਾ ਹੈ ਇਕੋ ਜੋਤ ਸਾਰੇ ਪਰੀਪੂਰਨ ਹੈ, ਇਕੋ ਜੋਤਿ ਦਾ ਪਸਾਰਾ ਹੈ, ਆਪੇ ਆਪਣੇ ਰੰਗ ਵਿਚ ਪ੍ਰਭੂ ਖੇਲ੍ਹ ਰਿਹਾ ਹੈ।

ਇਸ ਤੋਂ ਅਗਲੀ ਵਾਸ਼ਨਾ ਅੰਨਸ਼ਠਾਨ ਵਾਸ਼ਨਾ ਹੋਇਆ ਕਰਦੀ ਹੈ। ਉਹ ਕਰਮ ਕਰਨ ਵਿਚ ਸਦਾ ਜੁਟਿਆ ਰਹਿੰਦਾ ਹੈ। ਪਰ ਉਹ ਈਸ਼ਵਰ ਚਿੰਤਨ ਲਈ ਕੋਈ ਸਮਾਂ ਕੱਢ ਨਹੀਂ ਸਕਿਆ ਕਰਦਾ। ਇਸ ਤਰ੍ਹਾਂ ਦੇ ਨਾਲ ਜਿੰਨੀ ਦੇਰ ਤਕ ਪ੍ਰਭੂ ਦਾ ਧਿਆਨ ਨਹੀਂ ਕਰਦਾ, ਸਤਿਸੰਗ ਨਹੀਂ ਕਰਦਾ ਉਨਾਂ ਚਿਰ ਆਤਮ ਤੱਤ ਦੀ ਪ੍ਰਾਪਤੀ ਨਹੀਂ ਕਰ ਸਕਦਾ। ਐਸਾ ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਆਤਮ ਤੱਤ ਦੀ ਵਿਚਾਰ ਕਰਨ ਵਾਲੇ ਪ੍ਰਮ ਸੁੱਖੀ ਹੋ ਜਾਂਦੇ ਹਨ -

*ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥*
*ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥*
*ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ॥*
*ਸੁਣਿ ਪੰਡਿਤ ਕਰਮਾ ਕਾਰੀ॥*
*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥*
*ਪੰਨਾ - 635*

ਸੋ ਵਾਸ਼ਨਾਵਾਂ ਬੰਧਨ ਦਾ ਮੂਲ ਹਨ। ਇਹ ਵਾਹਿਗੁਰੂ ਜੀ ਦੇ ਰਸਤੇ ਵਿਚ ਬਹੁਤ ਵੱਡੀਆਂ ਰੁਕਾਵਟਾਂ ਹਨ। ਜਦੋਂ ਤਕ ਇਸ ਜੀਵ ਦੀ ਵਾਸ਼ਨਾ ਖ੍ਹੈ ਨਹੀਂ ਹੋ ਜਾਂਦੀ ਉਨੀਂ ਦੇਰ ਤਕ ਇਹ ਵਾਸ਼ਨਾ ਦਾ ਬੰਨ੍ਹਿਆ ਹੋਇਆ ਜੰਮਦਾ ਮਰਦਾ ਰਹੇਗਾ। ਸਭ ਤੋਂ ਭਿਆਨਕ ਵਾਸ਼ਨਾ ਦੇਹ ਵਾਸ਼ਨਾ ਹੈ, ਇਹ ਆਪਣੇ ਆਤਮ ਸਰੂਪ ਨੂੰ ਭੁੱਲ ਕੇ ਸਦਾ ਹੀ ਪੰਜ ਤੱਤ ਦੀ ਦੇਹ ਆਪਣੇ ਆਪ ਨੂੰ ਮੰਨਦਾ ਰਹਿੰਦਾ ਹੈ। ਉਸ ਦੇਹ ਨੂੰ ਸ਼ਿੰਗਾਰਨ ਵਾਸਤੇ ਅਨੇਕ ਕਿਸਮ ਦੇ ਸਾਬਣ ਵਗੈਰਾ ਵਰਤਦਾ ਹੈ, ਅਨੇਕ ਕਿਸਮ ਦੇ ਸੈਂਟ ਲਾਉਂਦਾ ਹੈ, ਪਾਊਡਰਾਂ ਦੀ ਮਦਦ ਨਾਲ ਆਪਣੇ ਅਸਲੀ ਰੰਗ ਨੂੰ ਢੱਕ ਦੇ ਨਕਲੀ ਰੰਗ ਦਿਖਾਉਂਦਾ ਹੈ, ਇਸ ਦੇਹ ਨੇ ਤਾਂ ਮਿੱਟੀ ਬਣ ਜਾਣਾ ਹੈ। ਸੋ ਇਸ ਨੂੰ

ਆਪਣੇ ਆਤਮ ਸਰੂਪ ਦੀ ਪਛਾਣ ਕਰਨੀ ਚਾਹੀਦੀ ਹੈ। ਮੈਂ ਦੇਹ ਹਾਂ, ਇਸ ਪ੍ਰਕਾਰ ਦੀ ਭਾਵਨਾ ਬੁੱਧੀ ਵਿਚ ਦ੍ਰਿੜ੍ਹ ਹੋ ਜਾਂਦੀ ਹੈ, ਇਹ ਦ੍ਰਿੜ੍ਹ ਬੁੱਧੀ ਨਰਕਾਂ ਨੂੰ ਦੇਣ ਵਾਲੀ ਹੈ, ਬਹੁਤ ਵੱਡੀਆਂ ਲਹਿਰਾਂ ਵਾਲੀ ਬੈ-ਤਰਨੀ ਨਦੀ ਹੈ। ਬੁੱਧੀ ਦੀ ਐਸੀ ਦ੍ਰਿੜ੍ਹਤਾ ਤਲਵਾਰ ਦੀ ਤਿੱਖੀ ਧਾਰ ਵਾਂਗੂੰ ਕੱਟਣ ਵਾਲੀ ਹੈ। ਇਹ ਬੁੱਧੀ ਸਾਰਾ ਜਤਨ ਲਗਾ ਕੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ, ਗੁਰੂ ਦੇ ਸ਼ਬਦ ਦੀ ਸਾਧਨਾ ਕਰਕੇ ਅਤੇ ਤੱਤ ਬੇਤੇ ਮਹਾਂਪੁਰਸ਼ ਤੋਂ ਗਿਆਨ ਦੀ ਪ੍ਰਾਪਤੀ ਕਰਕੇ, ਦੂਰ ਕਰਨੀ ਚਾਹੀਦੀ ਹੈ। ਮਹਾਂਪੁਰਸ਼ਾਂ ਦਾ ਐਸਾ ਅਨੁਭਵ ਹੈ ਕਿ ਦੇਹ ਵਾਸ਼ਨਾ ਵਿਚ ਪਰਚੀ ਹੋਈ ਦ੍ਰਿੜ੍ਹ ਬੁੱਧੀ ਨਾਲ ਜੋ ਪਾਪ ਲਗਦਾ ਹੈ ਉਹ ਕ੍ਰੋੜਾਂ ਗਊਆਂ ਦੇ ਮਾਰਨ ਤੋਂ ਵੀ ਵੱਧ ਹੁੰਦਾ ਹੈ। ਇਹ ਦੇਹ ਅਸ਼ੁੱਧ ਹੈ ਇਸ ਵਿਚ ਵਿਸ਼ਟਾ, ਅਸਟ, ਰਕਤ, ਚਮ ਵਿਚ ਵਲੇਟੇ ਹੋਏ ਹਨ। ਇਸਦਾ ਗੁਮਾਨ ਕਰਦਾ ਹੈ -

*ਬਿਸਟਾ ਅਸਟ ਰਕਤੁ ਪਰੇਟੇ ਚਾਮ॥*
*ਇਸੁ ਊਪਰਿ ਲੇ ਰਾਖਿਓ ਗੁਮਾਨ॥ ਪੰਨਾ - 374*

ਮਾਤਾ ਦੀ ਕੁੱਖ ਰੂਪ ਸਥਾਨ ਕਰਕੇ ਵੀ ਇਹ ਦੇਹ ਅਸ਼ੁਧ ਹੈ, ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦ ਤੋਂ ਪੈਦਾ ਹੋਣ ਕਰਕੇ ਭੀ ਅਪਵਿੱਤਰ ਹੈ। ਅਸ਼ੁਧ ਵਸਤੂ ਹੈ, ਮਲਮੂਤਰ ਦੇ ਆਸਰੇ ਜੋ ਦੇਹ ਖੜ੍ਹੀ ਹੈ ਉਹ ਵੀ ਅਸ਼ੁੱਧ ਹੈ, ਨੌ ਦੁਆਰਿਆਂ ਵਿਚੋਂ ਮੈਲ ਨਿਕਲਦੀ ਰਹਿੰਦੀ ਹੈ ਇਸ ਕਰਕੇ ਵੀ ਇਹ ਅਸ਼ੁਧ ਹੈ ਅਤੇ ਅਤਿਅੰਤ ਮੈਲੀ ਹੈ; ਆਤਮਾ ਅਤਿਅੰਤ ਨਿਰਮਲ ਹੈ।

ਜੇ ਆਤਮ ਤੱਤ ਨੂੰ ਇਸ ਨੇ ਬੁੱਝ ਲਿਆ ਤਾਂ ਇਹ ਪਾਕ ਹੈ। ਸੋ ਇਸ ਕਰਕੇ ਇਹ ਨੌ ਦੁਆਰਿਆਂ ਵਾਲੀ ਦੇਹ ਤੋਂ ਮੈਲ, ਫੁੱਟੇ ਹੋਏ ਘੜੇ ਦੀ ਨਿਆਈਂ ਹੈ ਜੋ ਹਰ ਸਮੇਂ ਗਿਰਦੀ ਰਹਿੰਦੀ ਹੈ ਵਾਂਗੂੰ ਹੈ। ਇਸ ਕਰਕੇ ਅਸੀਂ ਦੇਹ ਨੂੰ ਨਾ ਅੰਦਰੋਂ ਸ਼ੁੱਧ ਕਰ ਸਕਦੇ ਹਾਂ, ਨਾ ਬਾਹਰੋਂ ਸ਼ੁੱਧ ਕਰ ਸਕਦੇ ਹਾਂ। ਇਸ ਨੂੰ ਸ਼ੁੱਧ ਰੱਖਣ ਲਈ ਇਕੋ ਸਾਧਨ ਹੈ ਕਿ ਮਲੀਨ ਵਾਸ਼ਨਾਵਾਂ ਤਿਆਗਣੀਆਂ ਚਾਹੀਦੀਆਂ ਹਨ। ਇਸ ਦੀ ਪਵਿੱਤਰਤਾ ਲਈ ਇਸ ਵਿਚ ਖਿਮਾ, ਦਇਆ, ਸੰਤੋਖ ਧਾਰਨ ਕਰਨੇ ਚਾਹੀਦੇ ਹਨ। ਹੱਥਾਂ ਨਾਲ ਸੰਤਾਂ ਦੀ ਸੇਵਾ ਕਰਨੀ, ਨੇਤਰਾਂ ਨਾਲ ਮਹਾਂਪੁਰਸ਼ਾਂ ਦੇ ਦਰਸ਼ਨ ਕਰਨੇ, ਕੰਨਾਂ ਨਾਲ ਹਰੀ ਜਸ ਸਰਵਣ ਕਰਨਾ ਇਸ ਨਾਲ ਇਹ ਦੇਹ ਪਵਿੱਤਰ ਹੁੰਦੀ ਹੈ -

*ਇਕ ਵਸਤੁ ਬੂਝਹਿ ਤਾ ਹੋਵਹਿ ਪਾਕ॥*
*ਬਿਨੁ ਬੂਝੇ ਤੂੰ ਸਦਾ ਨਾਪਾਕ॥*
*ਪੰਨਾ - 374*

ਇਸ ਜੀਵ ਨੂੰ ਸੋਝੀ ਆਉਣੀ ਚਾਹੀਦੀ ਹੈ ਕਿ ਮੈਂ ਆਤਮ ਸਰੂਪ ਹਾਂ, ਪਰੀਪੂਰਨ ਬ੍ਰਹਮ ਹਾਂ, ਮੈਂ ਅਸੰਗ ਹਾਂ, ਮੈਂ ਅਬਿਨਾਸੀ ਹਾਂ, ਅਜਰ ਹਾਂ, ਅਮਰ ਹਾਂ ਇਹ ਵਾਸ਼ਨਾ ਜਦੋਂ ਦ੍ਰਿੜ੍ਹ ਹੁੰਦੀ ਹੈ ਤਾਂ ਇਸ ਜੀਵ ਦਾ ਛੁਟਕਾਰਾ ਹੁੰਦਾ ਹੈ। ਭੋਗਾਂ ਦੀ ਵਾਸ਼ਨਾ ਗਿਆਨ ਨਹੀਂ ਹੋਣ ਦਿੰਦੀ। ਵਾਸ਼ਨਾ ਦੇ

ਪ੍ਰਭਾਵ ਕਰਕੇ ਯੋਗ ਭ੍ਰਸ਼ਟ ਨੂੰ ਵੀ ਇਥੇ ਜਨਮ ਲੈਣਾ ਪੈਂਦਾ ਹੈ ਵਿਦੇਹ ਮੁਕਤੀ ਨਹੀਂ ਹੋਣ ਦਿੰਦੀ। ਵਿਆਸ ਜੀ ਨੂੰ ਸ਼ੁਭ ਵਾਸ਼ਨਾ ਹੋਈ ਕਿ ਮੈਂ ਸੰਸਾਰ ਵਿਚ ਧਰਮ ਗ੍ਰੰਥਾਂ ਦੇ ਅਨੁਭਵ ਪ੍ਰਗਟ ਕਰਦਾ ਰਹਾਂ। ਇਸ ਵਾਸ਼ਨਾ ਕਰਕੇ ਉਨ੍ਹਾਂ ਦੀ ਵਿਦੇਹ ਮੁਕਤੀ ਨਹੀਂ ਹੋਈ। ਉਨ੍ਹਾਂ ਨੂੰ 4 ਅਰਬ 32 ਕਰੋੜ ਸਾਲ ਵਿਦੇਹ ਮੁਕਤੀ ਵਾਸਤੇ ਇੰਤਜ਼ਾਰ ਕਰਨਾ ਪਵੇਗਾ। ਇਸ ਕਰਕੇ ਉਨ੍ਹਾਂ ਨੂੰ ਕਾਰਕ ਪਦਵੀ ਪ੍ਰਾਪਤ ਹੋਈ ਹੈ। ਵਾਸ਼ਨਾ ਦਾ ਬੰਧਨ ਬਹੁਤ ਹੀ ਭਿਆਨਕ ਹੈ।

ਵਸ਼ਿਸ਼ਟ ਜੀ ਕਹਿੰਦੇ ਹਨ ਕਿ ਹੇ ਰਾਮ ਜੀ! ਜਿਨ੍ਹਾਂ ਪੁਰਸ਼ਾਂ ਨੇ ਵਾਸ਼ਨਾ ਤੋਂ ਮਨ ਹਟਾ ਲਿਆ ਹੈ, ਮਨੋ ਨਾਸ਼ ਦੀ ਅਵਸਥਾ ਪ੍ਰਾਪਤ ਕਰ ਲਈ ਹੈ, ਵਾਸ਼ਨਾ ਖ੍ਰੈ ਹੋ ਗਈ ਹੈ ਉਨ੍ਹਾਂ ਦੇ ਹਿਰਦੇ ਵਿਚ ਤੱਤ ਗਿਆਨ ਪ੍ਰਗਟ ਹੋ ਜਾਂਦਾ ਹੈ ਅਤੇ ਚਿੱਤ ਪਰਮ ਸ਼ਾਂਤ ਹੋ ਜਾਂਦਾ ਹੈ। ਜਿਹੜਾ ਪ੍ਰੇਮੀ ਜਾਗ੍ਰਤ ਵਿਚ ਵੀ ਸਖੋਪਤ ਦੀ ਨਿਆਈ ਅਫੁਰ ਅਵਸਥਾ ਵਿਚ ਵਰਤਦਾ ਹੈ, ਜਿਸ ਨੂੰ ਜਾਗ੍ਰਤ ਵਿਚ ਵੀ ਮਾਇਆ ਦੇ ਪਦਾਰਥਾਂ ਦਾ ਭਾਨ ਨਹੀਂ ਹੁੰਦਾ ਉਹ ਵਾਸ਼ਨਾ ਰਹਿਤ ਪੁਰਸ਼ ਜੀਵਨ ਮੁਕਤ ਕਿਹਾ ਜਾਂਦਾ ਹੈ। ਐਸੇ ਪੁਰਸ਼ ਪੂਜਣ ਲਾਇਕ ਹੁੰਦੇ ਹਨ। ਇਸ ਵਾਸਤੇ ਹੇ ਬੁੱਧੀਵਾਨ ਰਾਮ! ਜੋ ਪੁਰਸ਼ ਹਿਰਦੇ ਵਿਚੋਂ ਹਰ ਵਾਸ਼ਨਾ ਨੂੰ ਤਿਆਗ ਦਿੰਦਾ ਹੈ, ਵਿਖਸ਼ੇਪ ਰਹਿਤ ਹੋ ਜਾਂਦਾ ਹੈ ਉਹ ਜੀਵਨ ਮੁਕਤ ਪੁਰਸ਼ ਸ਼ਾਖਸ਼ਾਤ ਪ੍ਰਮੇਸ਼ਰ ਹੋਇਆ ਕਰਦਾ ਹੈ।

ਹੇ ਰਾਮ ਜੀ! ਮੈਂ ਵੀ ਸਾਰੇ ਸਾਸ਼ਤਰਾਂ ਦੀ ਵਿਚਾਰ ਕਰ ਲਈ ਹੈ ਅਤੇ ਸੰਤਾਂ ਨੂੰ ਮਿਲ ਕੇ ਪ੍ਰਸਪਰ ਵਿਚਾਰ ਕਰਕੇ ਇਹ ਤੱਤ ਕੱਢਿਆ ਹੈ ਕਿ ਵਾਸ਼ਨਾ ਦੇ ਤਿਆਗ ਰੂਪ ਮੋਨ ਤੋਂ ਪਰ੍ਹੇ ਹੋਰ ਕੋਈ ਵੀ ਉਤਮ ਪਦਵੀ ਨਹੀਂ ਹੈ। ਵਾਸ਼ਨਾ ਹੀ ਬੰਧਨ ਹੈ ਤਾਂ ਤੇ ਵਾਸ਼ਨਾ ਨੂੰ ਤਿਆਗ ਕੇ ਮੁਕਤ ਹੋ ਜਾਵੋ। ਵਾਸ਼ਨਾ ਦੇ ਤਿਆਗ ਦਾ ਸਾਧਨ ਸਤਿ ਉਪਦੇਸ਼ ਧਾਰਨ ਵਾਲੇ ਨੂੰ ਹੀ ਹੋਇਆ ਕਰਦਾ ਹੈ। ਗੁਰੂ ਲੋਕ ਆਪਣੇ ਸਿੱਖ ਨੂੰ, ਆਪਣੇ ਭਗਤ ਨੂੰ ਜਨਮ ਮਰਨ ਤੋਂ ਮੁਕਤ ਕਰਾ ਦਿੰਦੇ ਹਨ। ਸੂਲੀ ਤੋਂ ਕੰਡਾ ਬਣਾ ਦਿੰਦੇ ਹਨ। ਸਕੇਤ ਮੰਡੀ ਦੇ ਰਾਜੇ ਦੀ ਕਥਾ ਵਾਂਗੂੰ ਸੁਪਨੇ ਵਿਚ ਹੀ ਉਸਦਾ ਜਨਮ ਭੁਗਤਾ ਦਿੰਦੇ ਹਨ। ਇਹ ਵਾਹਿਗੁਰੂ ਦੇ ਦਰਬਾਰ ਵਿਚ ਆਸਾ ਅੰਦੇਸ਼ਾ ਪਟ ਜੜੇ ਹਨ। ਸਰਬ ਵਾਸ਼ਨਾ ਦਾ ਤਿਆਗ ਕਰਕੇ ਇਹ ਦਰਵਾਜ਼ਾ ਖੁਲ੍ਹਦਾ ਹੈ ਪਰ ਅੰਦੇਸ਼ੇ ਦੀਆਂ ਜੰਜੀਰਾਂ ਇਸ ਨੂੰ ਅਗੇ ਚਲਣ ਨਹੀਂ ਦਿੰਦੀਆਂ। ਇਹ ਸਾਰੀ ਸ੍ਰਿਸ਼ਟੀ ਹੁਕਮ ਵਿਚ ਚਲ ਰਹੀ ਹੈ ਜੋ ਹਰ ਜੀਵ ਦੇ ਮੱਥੇ ਵਿਚ ਲਿਖਿਆ ਹੋਇਆ ਹੈ ਜੋ ਕੁਝ ਪ੍ਰਾਪਤ ਹੋਣਾ ਹੈ ਉਹ ਇਸ ਦੀ ਪ੍ਰਾਲਬਧ ਅਨੁਸਾਰ ਹੋ ਹੀ ਜਾਂਦਾ ਹੈ। ਪਦਾਰਥਾਂ ਦਾ ਹੋਣਾ, ਨਾ ਹੋਣਾ ਇਹ ਵੀ ਪਰਾਲਬਧ ਅਨੁਸਾਰ ਹੀ ਹੈ। ਇਹ ਮਨੁੱਖ ਇਸ ਸਿਧਾਂਤ ਨੂੰ ਛੱਡ ਕੇ ਹਰ ਵਕਤ ਚਿੰਤਾ ਕਰਦਾ ਰਹਿੰਦਾ ਹੈ, ਡਰਦਾ ਰਹਿੰਦਾ ਹੈ। ਇਸ ਨੂੰ ਅਨੇਕ ਕਿਸਮ ਦੇ ਡਰ ਹਨ ਜਿਵੇਂ ਮੇਰਾ ਜੋੜਿਆ ਹੋਇਆ ਧਨ ਕਿਤੇ ਚਲਿਆ ਨਾ ਜਾਵੇ, ਮੇਰਾ ਚਲ ਰਿਹਾ ਵਪਾਰ ਕਿਤੇ ਘਾਟੇ ਵਿਚ ਨਾ ਚਲਿਆ ਜਾਵੇ; ਮੇਰੇ ਟਰੱਕ, ਬੱਸਾਂ ਹਨ ਇਨ੍ਹਾਂ ਦਾ ਕਿਤੇ ਐਕਸੀਡੈਂਟ ਨਾ

ਹੋ ਜਾਵੇ, ਮੇਰਾ ਪੁੱਤਰ ਚੜ੍ਹਾਈ ਨਾ ਕਰ ਜਾਵੇ, ਮੇਰੇ ਦੁਸ਼ਮਣ ਮੈਨੂੰ ਕਿਤੇ ਮਾਰ ਨਾ ਦੇਣ, ਪੁਲਿਸ ਮੇਰੇ ਉਪਰ ਕਿਤੇ ਕੋਈ ਕੇਸ ਨਾ ਬਣਾ ਦੇਵੇ, ਮੈਂ ਬਿਮਾਰ ਹੋਇਆ ਹਾਂ ਕਿਤੇ ਮਰ ਹੀ ਨਾ ਜਾਵਾਂ। ਐਸੇ ਅਨੇਕਾਂ ਅੰਦੇਸ਼ੇ ਇਸ ਜੀਵ ਦੇ ਮਨ ਨੂੰ ਹਰ ਵਕਤ ਪੀੜਤ ਰਖਦੇ ਹਨ। ਜਦੋਂ ਸਤਿਸੰਗ ਵਿਚ ਜਾ ਕੇ ਇਸ ਨੂੰ ਸੋਝੀ ਆਉਂਦੀ ਹੈ ਕਿ ਵਾਹਿਗੁਰੂ ਜੀ ਤਾਂ ਸਦਾ-ਸਦਾ ਦਿਆਲ ਹਨ ਉਨ੍ਹਾਂ ਦਾ ਭਜਨ ਕਰਨ ਨਾਲ ਸਾਰੇ ਡਰ ਖਤਮ ਹੋ ਜਾਂਦੇ ਹਨ ਅਤੇ ਇਹ ਮਨੋ ਤਨੋ ਇਕਾਗਰ ਹੋ ਕੇ ਸ਼ਰਧਾ ਭਾਵਨਾ ਦੇ ਨਾਲ ਜਦੋਂ ਪ੍ਰਭੂ ਨੂੰ ਪਿਆਰ ਕਰਦਾ ਹੈ ਉਸ ਵੇਲੇ ਇਸ ਦੇ ਡਰ ਖਤਮ ਹੋ ਜਾਂਦੇ ਹਨ। ਜਦੋਂ ਇਹ ਨਾਮ ਜਪ ਕੇ ਮੌਤ ਦਾ ਪਰਲਾ ਕੰਢਾ ਦੇਖ ਲੈਂਦਾ ਹੈ ਉਸ ਵੇਲੇ ਇਸ ਨੂੰ ਮਰਨ ਦਾ ਵੀ ਡਰ ਨਹੀਂ ਰਹਿੰਦਾ ਜਿਵੇਂ ਕਿ ਫੁਰਮਾਨ ਹੈ -

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥***
***ਪੰਨਾ - 1365***

ਜੋ ਹੁਕਮ ਅਨੁਸਾਰ ਹੋਣਾ ਹੈ ਉਹ ਹੋ ਕੇ ਹੀ ਰਹੇਗਾ। ਮੇਰਾ ਰੋਕਿਆ ਰੁਕਣਾ ਨਹੀਂ, ਮੇਰੀ ਗੱਲਬਾਤ, ਸੋਚ, ਵਿਚਾਰ ਸਾਰੇ ਹੁਕਮ ਅਧੀਨ ਹਨ, ਮੇਰੇ ਉਦਮ ਭੀ ਹੁਕਮ ਅਧੀਨ ਹਨ। ਡਰ ਦੀ ਲੋੜ ਨਹੀਂ। ਹੁਕਮ ਬੁਝਣ ਦੀ ਲੋੜ ਹੈ।

ਇਸ ਪੁਸਤਕ ਵਿਚ ਅਨੇਕ ਪ੍ਰਮਾਣ ਦੇ ਕੇ ਵਿਚਾਰ ਕੀਤੀ ਗਈ ਹੈ ਕਿ ਵਾਹਿਗੁਰੂ ਦੇ ਮਾਰਗ ਤੇ ਚੱਲਣ ਦੀਆਂ ਜੋ ਰੁਕਾਵਟਾਂ ਹਨ ਉਹ ਦੁੱਖ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਅਨੇਕ ਕਿਸਮ ਦੇ ਵਿਸ਼ੇ, ਅਨੇਕ ਕਿਸਮ ਦੇ ਰਸ ਅਤੇ ਅਨੇਕ ਕਿਸਮ ਦੇ ਭੋਗ ਹਨ। ਕਰਮ ਧਰਮ ਸਭ ਬੰਧਨ ਹਨ, ਆਸਾ ਤੇ ਅੰਦੇਸਾ ਦੇ ਬਜਰ ਕਪਾਟ ਗੁਰੂ ਤੋਂ ਕੁੰਜੀ ਲਏ ਬਗੈਰ ਨਹੀਂ ਖੁਲ੍ਹ ਸਕਦੇ। ਗੁਰੂ ਪਾਸ ਕੁੰਜੀ ਹਰੀ ਨਾਮ ਦੀ ਹੈ। ਨਾਮ ਜਪ ਕੇ, ਨਾਮ ਨਾਲ ਪਿਆਰ ਪਾ ਕੇ ਇਹ ਦਰਵਾਜ਼ਾ ਵੀ ਖੁਲ੍ਹ ਜਾਇਆ ਕਰਦਾ ਹੈ ਹੁਣ ਇਸ ਤੋਂ ਅੱਗੇ ਜੋ ਰਸਤਾ ਹੈ ਉਹ ਵੀ ਬਹੁਤ ਭਿਆਨਕ ਹੈ ਇਸ ਵਿਚ ਅਸਾਡਾ ਵਾਹ ਮਾਇਆ ਨਾਲ ਪੈਂਦਾ ਹੈ। ਮਾਇਆ ਦੀ ਖਾਈ ਜਲ ਹਾਂਡੇ ਬਹੁਤ ਡੂੰਘੀ ਹੈ ਇਸ ਨੂੰ ਤਰਨਾ ਬਹੁਤ ਹੀ ਮੁਸ਼ਕਲ ਹੈ। ਜਿਉਂਦੇ ਮਰਨਾ ਪੈਂਦਾ ਹੈ ਫੇਰ ਸੱਚਾ ਜੀਵਨ ਪ੍ਰਾਪਤ ਹੋ ਕੇ ਤਰ ਹੁੰਦਾ ਹੈ। ਜਦੋਂ ਸਤਿਪੁਰਸ਼ਾਂ ਨਾਲ ਮਿਲ ਕੇ ਮਾਇਆ ਦੀ ਪਾਈ ਹੋਈ ਭੁੱਲ ਉਪਰ ਨਾਮ ਜਪ ਦਾ ਪੁਲ ਬਣਾ ਲੈਂਦਾ ਹੈ ਤਾਂ ਸਤਿ ਦੇ ਆਸਣ ਉਤੇ ਬਿਰਾਜਮਾਨ ਪ੍ਰਭੂ ਨਾਲ ਇਸ ਦਾ ਸੰਪਰਕ ਸੁਖਾਲਾ ਹੋ ਜਾਂਦਾ ਹੈ। ਇਹ ਵਿਚਾਰ ਇਸੇ ਲੜੀ ਦੀ ਦੂਸਰੀ ਪੁਸਤਕ ਵਿਚ ਯਥਾਸ਼ਕਤ ਵਾਹਿਗੁਰੂ ਜੀ ਦੀ ਪ੍ਰੇਰਨਾ ਨਾਲ ਕੀਤੇ ਜਾਣ ਦੀ ਆਸ ਹੈ।

**ਸਮਾਪਤ**